


ਪ੍ਰਕਾਸ਼ਨ ਨੰ: 156

# ਚੋਣਵੇਂ ਸ਼ਬਦਾਂ ਦੀ ਵਿਆਖਿਆ

(ਭਾਗ 1 ਤੋਂ 8)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ
46 ਸ਼ਬਦਾਂ ਦੀ ਵਿਆਖਿਆ

ਪ੍ਰਕਾਸ਼ਕ:
ਸਿੱਖ ਮਿਸ਼ਨਰੀ ਕਾਲਜ (ਰਜਿ.)
ਲੁਧਿਆਣਾ।

ੴ ਵਾਹਿਗੁਰੂ ਜੀ ਕੀ ਫ਼ਤਹਿ॥ ਪ੍ਰਕਾਸ਼ਨ ਨੰ. 156

# ਚੋਣਵੇਂ ਸ਼ਬਦਾਂ ਦੀ ਵਿਆਖਿਆ

(1 ਤੋਂ 8 ਭਾਗ ਇਕੱਠੀ)




ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਤਤਕਰਾ

# ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ

ਸੋਰਠਿ ਮਹਲਾ ੧

ਜਿਸੁ ਜਲ ਨਿਧਿ ਕਾਰਣਿ, ਤੁਮ ਜਗਿ ਆਏ,
ਸੋ ਅੰਮ੍ਰਿਤੁ ਗੁਰ ਪਾਹੀ ਜੀਉ॥
ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ॥੧॥
ਮਨ ਰੇ, ਥਿਰ ਰਹੁ, ਮਤੁ ਕਤ ਜਾਹੀ ਜੀਉ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,
ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ ਰਹਾਉ॥
ਅਵਗੁਣ ਛੋਡਿ, ਗੁਣਾ ਕਉ ਧਾਵਹੁ, ਕਰਿ ਅਵਗੁਣ, ਪਛੁਤਾਹੀ ਜੀਉ॥
ਸਰ ਅਪਸਰ ਕੀ ਸਾਰ ਨ ਜਾਣਹਿ,
ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥
ਅੰਤਰਿ ਮੈਲੁ ਲੋਭ ਬਹੁ ਝੂਠੇ, ਬਾਹਰਿ ਨਾਵਹੁ ਕਾਹੀ ਜੀਉ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ, ਅੰਤਰ ਕੀ ਗਤਿ ਤਾਹੀ ਜੀਉ॥੩॥
ਪਰਹਰਿ ਲੋਭੁ, ਨਿੰਦਾ ਕੂੜੁ ਤਿਆਗਹੁ,
ਸਚੁ ਗੁਰ ਬਚਨੀ ਫਲੁ ਪਾਹੀ ਜੀਉ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ,
ਜਨ ਨਾਨਕ ਸਬਦਿ ਸਲਾਹੀ ਜੀਉ॥੪॥੯॥

*(ਪੰਨਾ ੫੯੮)*

ਭੂਮਿਕਾ : ਜਦੋਂ ਹੀ ਮਨੁੱਖ ਨੇ ਹੋਸ਼ ਸੰਭਾਲੀ ਹੈ, ਇਸ ਚੰਚਲ ਮਨ ਨੇ ਇਸ ਨੂੰ ਭਰਮਾਈ ਹੀ ਰੱਖਿਆ ਹੈ। ਮਨੁੱਖ ਮਨ ਨੂੰ ਕਾਬੂ ਕਰਨ ਲਈ ਕਈ ਪ੍ਰਕਾਰ ਦੇ ਯਤਨ ਕਰਦਾ ਰਿਹਾ ਹੈ, ਇਹਨਾਂ ਜਤਨਾਂ ਦੇ ਫਲ-ਸਰੂਪ ਤਰ੍ਹਾਂ ਤਰ੍ਹਾਂ ਦੇ ਮੱਤ ਮਤਾਂਤਰ ਹੋਂਦ ਵਿਚ ਆ ਗਏ। ਕਈ ਚਾਲਬਾਜ਼ਾਂ ਨੂੰ ਲੋਕਾਈ ਨੂੰ ਠੱਗਣ ਦਾ ਮੌਕਾ ਵੀ ਮਿਲ ਗਿਆ। ਬ੍ਰਾਹਮਣਵਾਦ ਇਸ ਲੁੱਟ ਖਸੁੱਟ ਵਿਚ ਸਭ ਤੋਂ ਅੱਗੇ ਲੰਘ ਗਿਆ। ਇਸ ਨੇ ਮਨੁੱਖ ਨੂੰ ਐਸੇ ਕਰਮ ਕਾਂਡਾਂ ਦੇ ਘੁੰਮਣ-ਘੇਰ ਵਿਚ ਫਸਾਇਆ ਕਿ ਜੇਕਰ ਬੰਦਾ ਗਲਤੀ ਨਾਲ ਇਸ ਦੇ ਅੜਿਕੇ ਚੜ੍ਹ ਜਾਏ ਤਾਂ ਉਹ ਮਰਨ ਉਪਰੰਤ ਵੀ ਇਸ (ਬ੍ਰਾਹਮਣਵਾਦ) ਤੋਂ ਖਹਿੜਾ ਨਹੀਂ ਛੁਡਾ ਸਕਦਾ।

ਗੁਰੂ ਨਾਨਕ ਸਾਹਿਬ ਇਸ ਸ਼ਬਦ ਵਿਚ ਬ੍ਾਹਮਣਵਾਦ ਦੇ ਪਿੱਛੇ ਲੱਗ ਕੇ ਕਰਮਕਾਂਡਾਂ ਵਿਚ ਉਲਝੇ ਹੋਏ ਲੋਕਾਂ ਨੂੰ ਸਮਝਾਉਂਦੇ ਹਨ ਕਿ ਮਾਨਸਕ ਸ਼ਾਂਤੀ ਜੰਗਲਾਂ ਵਿਚ ਜਾ ਕੇ ਸਮਾਧੀਆਂ ਲਾਉਣ, ਭੇਖ ਧਾਰਨ ਕਰਨ ਜਾਂ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਪ੍ਰਾਪਤ ਨਹੀਂ ਹੋ ਸਕਦੀ। ਇਹ ਕਰਮ ਕਾਂਡ ਮਨ ਦੀ ਭਟਕਣ ਕਦੇ ਵੀ ਨਹੀਂ ਮਿਟਾ ਸਕਦੇ। ਇਹਨਾਂ ਕਰਮ ਕਾਂਡਾਂ ਵਿਚ ਫਸਿਆਂ ਜੀਵਨ ਵਿਅਰਥ ਗੁਜ਼ਰ ਜਾਂਦਾ ਹੈ। ਮਾਨਸਕ ਸ਼ਾਂਤੀ ਤਾਂ ਕੇਵਲ ਗੁਰੂ ਦੇ ਲੜ ਲੱਗ ਕੇ, ਉਸ ਦਾ ਹੁਕਮ ਮੰਨ ਕੇ, ਮਨ ਵਿਚ ਗੁਰੂ ਦੁਆਰਾ ਦਰਸਾਏ ਗਏ ਸ਼ੁਭ ਗੁਣਾਂ ਨੂੰ ਧਾਰਨ ਕਰ ਕੇ ਹੀ ਪ੍ਰਾਪਤ ਹੋ ਸਕਦੀ ਹੈ। ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ ਰਸ, ਜਿਸ ਦੀ ਪ੍ਰਾਪਤੀ ਕਰਨਾ ਮਨੁੱਖਾ ਜੀਵਨ ਦਾ ਮਨੋਰਥ ਹੈ, ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ।

## ਸ਼ਬਦ ਦੇ ਅਰਥ

ਮਨ ਰੇ, ਥਿਰੁ ਰਹੁ, ਮਤੁ ਕਤ ਜਾਹੀ ਜੀਉ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,
ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ ਰਹਾਉ॥

ਪਦ ਅਰਥ : ਕਤ—ਕਿਤੇ ਬਾਹਰ। ਮਤੁ ਜਾਹੀ—ਨਾਂਹ ਜਾਈਂ। ਘਰਿ—ਘਰ ਵਿਚ। ਘਟ ਮਾਹੀ—ਹਿਰਦੇ ਵਿਚ।

ਅਰਥ : ਹੇ ਮੇਰੇ ਮਨ! (ਅੰਦਰ ਹੀ ਪ੍ਰਭੂ ਚਰਨਾਂ ਵਿਚ) ਟਿਕਿਆ ਰਹੁ (ਵੇਖੀਂ ਨਾਮ ਅੰਮ੍ਰਿਤ ਦੀ ਭਾਲ ਵਿਚ) ਕਿਤੇ ਬਾਹਰ ਨਾਂਹ ਭਟਕਦਾ ਫਿਰੀਂ। ਜੇ ਤੂੰ ਬਾਹਰ ਢੂੰਡਣ ਤੁਰ ਪਿਆ ਤਾਂ ਬਹੁਤ ਦੁਖ ਪਾਏਂਗਾ। ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਤੇਰੇ ਘਰ ਵਿਚ ਹੀ (ਹਿਰਦੇ ਵਿਚ) ਹੈ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਇਸ ਗੁਰਮਤਿ ਸਿਧਾਂਤ ਨੂੰ ਦ੍ਰਿੜ ਕਰਵਾਇਆ ਹੈ। ਜਿਵੇਂ :

**ਸਭ ਕਿਛੁ ਘਰ ਮਹਿ, ਬਾਹਰਿ ਨਾਹੀ॥ ਬਾਹਰਿ ਟੋਲੈ, ਸੋ ਭਰਮਿ ਭੁਲਾਹੀ॥**
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ,
ਸੋ ਅੰਤਰਿ ਬਾਹਰਿ ਸੁਹੇਲਾ ਜੀਉ॥ *(ਮਾਝ, ਮ: ੫, ਪੰਨਾ ੧੦੨)*

ਭਾਵ : ਸਾਰਾ ਆਤਮਕ ਸੁਖ, ਹਿਰਦੇ ਘਰ ਵਿਚ ਟਿਕੇ ਰਹਿਣ ਵਿਚ ਹੀ ਹੈ, ਬਾਹਰ ਭਟਕਣ ਵਿਚ ਨਹੀਂ। ਜਿਹੜਾ ਮਨੁੱਖ ਬਾਹਰ ਸੁਖ ਦੀ ਭਾਲ ਕਰਦਾ ਹੈ, ਉਹ ਆਤਮਕ ਸੁਖ ਦੀ ਪ੍ਰਾਪਤੀ ਨਹੀਂ ਕਰ ਸਕਦਾ। ਅਜਿਹਾ ਮਨੁੱਖ ਤਾਂ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ। ਪਰ ਗੁਰੂ ਦੀ ਕ੍ਰਿਪਾ ਨਾਲ ਜਿਹਨਾਂ ਮਨੁੱਖਾਂ ਨੇ ਆਪਣੇ ਹਿਰਦੇ ਵਿਚ ਹੀ ਟਿਕ ਕੇ ਪ੍ਰਮਾਤਮਾ ਨੂੰ ਲੱਭ ਲਿਆ ਹੈ, ਉਹ ਅੰਤਰ ਆਤਮੇ, ਸਿਮਰਨ ਕਰਦੇ ਹੋਏ ਭੀ ਤੇ ਜਗਤ ਨਾਲ ਪ੍ਰੇਮ ਦੀ

ਵਰਤੋਂ ਕਰਦੇ ਹੋਏ ਭੀ ਸਦਾ ਸੁਖੀ ਰਹਿੰਦੇ ਹਨ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

ਬਾਹਰੁ ਭਾਲੇ ਸੁ ਕਿਆ ਲਹੈ, ਵਥੁ ਘਰੈ ਅੰਦਰਿ ਭਾਈ॥
ਭਰਮੇ ਭੂਲਾ ਸਭੁ ਜਗੁ ਫਿਰੈ, ਮਨਮੁਖਿ ਪਤਿ ਗਵਾਈ॥

*(ਆਸਾ, ਮਹਲਾ ੩, ਪੰਨਾ ੪੨੫)*

ਭਾਵ :— ਹੇ ਭਾਈ! ਨਾਮ ਖਜ਼ਾਨਾ ਹਿਰਦੇ ਦੇ ਅੰਦਰ ਹੀ ਹੈ, ਜਿਹੜਾ ਮਨੁੱਖ ਜੰਗਲਾਂ ਆਦਿਕ ਵਿਚ ਭਾਲਦਾ ਫਿਰਦਾ ਹੈ, ਉਸ ਨੂੰ ਕੁਝ ਨਹੀਂ ਲੱਭਦਾ। ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ, ਆਪਣੀ ਸਿਆਣਪ ਦੇ ਭੁਲੇਖੇ ਵਿੱਚ ਕੁਰਾਹੇ ਪਿਆ ਹੋਇਆ, ਸਾਰਾ ਜਗਤ ਭਾਲਦਾ ਫਿਰਦਾ ਹੈ ਤੇ ਇੱਜ਼ਤ ਗਵਾ ਲੈਂਦਾ ਹੈ।

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ, ਮਨਮੁਖਾ ਸਾਦੁ ਨ ਪਾਇਆ॥
ਜਿਉ ਕਸਤੂਰੀ ਮਿਰਗੁ ਨ ਜਾਣੈ, ਭ੍ਰਮਦਾ ਭਰਮਿ ਭੁਲਾਇਆ॥

*(ਵਾਰ ਸੋਰਠਿ, ਮ: ੩, ਪੰਨਾ ੬੪੪)*

ਭਾਵ :— ਨਾਮ ਰੂਪੀ ਅੰਮ੍ਰਿਤ ਹਰੇਕ ਜੀਵ ਦੇ ਹਿਰਦੇ ਰੂਪੀ ਘਰ ਵਿਚ ਹੀ ਭਰਿਆ ਹੋਇਆ ਹੈ, ਮਨਮੁਖਾਂ ਨੂੰ ਉਸ ਦਾ ਸੁਆਦ ਨਹੀਂ ਆਉਂਦਾ। ਜਿਵੇਂ ਹਿਰਨ ਆਪਣੀ ਨਾਭੀ ਵਿਚ ਕਸਤੂਰੀ ਨਹੀਂ ਸਮਝਦਾ ਤੇ ਭਰਮ ਵਿਚ ਭੁਲਿਆ ਹੋਇਆ ਕਸਤੂਰੀ ਦੀ ਖੁਸ਼ਬੂ ਪਿਛੇ ਬਹੁਤ ਭਟਕਦਾ ਹੈ।

ਜਿਸੁ ਜਲ ਨਿਧਿ ਕਾਰਣਿ, ਤੁਮ ਜਗਿ ਆਏ,
ਸੋ ਅੰਮ੍ਰਿਤੁ ਗੁਰ ਪਾਹੀ ਜੀਉ॥
ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ॥੧॥

ਪਦ ਅਰਥ : ਜਲ ਨਿਧਿ—ਪਾਣੀ ਦਾ ਖਜ਼ਾਨਾ, ਭਾਵ ਨਾਮ ਜਲ (ਜੋ ਤ੍ਰਿਸ਼ਨਾ ਦੀ ਅੱਗ ਬੁਝਾ ਕੇ ਸ਼ਾਂਤ ਕਰ ਦਿੰਦਾ ਹੈ)। ਜਗਿ—ਜਗਤ ਵਿਚ। ਪਾਹੀ—ਪਾਸ। ਵੇਸੁ—ਪਹਿਰਾਵਾ। ਵੇਸੁ ਭੇਖ—ਧਾਰਮਿਕ ਭੇਖ ਦਾ ਪਹਿਰਾਵਾ। ਚਤੁਰਾਈ—ਚਲਾਕੀ। ਦੁਬਿਧਾ—ਦੋ ਰੁਖੀ (ਚਾਲ)।

ਅਰਥ : ਗੁਰੂ ਸਾਹਿਬ ਸ਼ਬਦ ਦੇ ਪਹਿਲੇ ਬੰਦ ਵਿਚ ਫ਼ੁਰਮਾਉਂਦੇ ਹਨ ਕਿ ਹੇ ਭਾਈ! ਜਿਸ ਨਾਮ ਅੰਮ੍ਰਿਤ ਦੇ ਖਜ਼ਾਨੇ ਦੀ ਖਾਤਰ ਤੁਸੀਂ ਜਗਤ ਵਿਚ ਆਏ ਹੋ, ਉਹ ਨਾਮ ਅੰਮ੍ਰਿਤ, ਗੁਰੂ ਪਾਸੋਂ ਮਿਲਦਾ ਹੈ। (ਪਰ ਇਸ ਨਾਮ ਅੰਮ੍ਰਿਤ ਦੀ ਪ੍ਰਾਪਤੀ ਲਈ) ਧਾਰਮਿਕ ਭੇਖ ਦਾ ਪਹਿਰਾਵਾ ਛੱਡੋ। ਮਨ ਦੀ ਚਲਾਕੀ ਭੀ ਛੱਡੋ। (ਬਾਹਰੋਂ ਸ਼ਕਲ ਧਰਮੀਆਂ ਵਾਲੀ ਤੇ ਅੰਦਰ ਦੁਨੀਆਂ ਨੂੰ ਠੱਗਣ ਦੀ ਚਲਾਕੀ), ਇਸ ਦੋ ਰੁਖੀ ਚਾਲ ਵਿਚ ਪਿਆਂ ਇਹ ਨਾਮ ਰੂਪੀ ਅੰਮ੍ਰਿਤ ਫਲ ਨਹੀਂ ਮਿਲ ਸਕਦਾ।

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ॥**
**ਪਾਇਆ ਅੰਮ੍ਰਿਤੁ, ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ॥**

*(ਰਾਮਕਲੀ, ਮਹਲਾ ੩, ਅਨੰਦੁ, ਪੰਨਾ ੯੧੮)*

ਭਾਵ :— ਆਤਮਕ ਅਨੰਦ ਇਕ ਐਸਾ ਅੰਮ੍ਰਿਤ ਹੈ, ਜਿਸ ਨੂੰ ਦੇਵਤੇ, ਮਨੁੱਖ ਤੇ ਮੁਨੀ ਲੋਕ ਲਭਦੇ ਫਿਰਦੇ ਹਨ, ਪਰ ਇਹ ਅੰਮ੍ਰਿਤ ਗੁਰੂ ਤੋਂ ਹੀ ਮਿਲਦਾ ਹੈ। ਜਿਸ ਮਨੁੱਖ ਉਤੇ ਗੁਰੂ ਨੇ ਮਿਹਰ ਕੀਤੀ ਉਸ ਨੇ ਇਹ ਅੰਮ੍ਰਿਤ ਪ੍ਰਾਪਤ ਕਰ ਲਿਆ ਕਿਉਂਕਿ ਉਸ ਨੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਯਾਦ ਆਪਣੇ ਮਨ ਵਿਚ ਟਿਕਾ ਲਈ।

**ਅੰਮ੍ਰਿਤੁ ਹਰਿ ਹਰਿ ਨਾਮੁ ਹੈ, ਮੇਰੀ ਜਿੰਦੁੜੀਏ,**
**ਅੰਮ੍ਰਿਤੁ ਗੁਰਮਤਿ ਪਾਏ ਰਾਮ॥**

*(ਬਿਹਾਗੜਾ, ਮਹਲਾ ੪ ਛੰਤ, ਪੰਨਾ ੫੩੮)*

ਭਾਵ :— ਹੇ ਮੇਰੀ ਸੋਹਣੀ ਜਿੰਦੇ! ਪ੍ਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਅੰਮ੍ਰਿਤ ਹੈ, ਇਹ ਨਾਮ ਅੰਮ੍ਰਿਤ, ਗੁਰੂ ਦੇ ਦੱਸੇ ਰਾਹ ਉਤੇ ਤੁਰਿਆਂ ਹੀ ਮਿਲਦਾ ਹੈ।

**ਘਟ ਅੰਤਰਿ ਅੰਮ੍ਰਿਤੁ ਰਖਿਓਨੁ, ਗੁਰਮੁਖਿ ਕਿਸੈ ਪਿਆਈ॥**

*(ਰਾਮਕਲੀ ਕੀ ਵਾਰ, ਮ: ੩, ਪੰਨਾ ੯੫੧)*

ਭਾਵ :— ਇਹ ਅੰਮ੍ਰਿਤ ਉਸ ਵਾਹਿਗੁਰੂ ਨੇ ਹਰੇਕ ਹਿਰਦੇ ਵਿਚ ਰੱਖਿਆ ਹੋਇਆ ਹੈ, ਪਰ ਜਿਸ ਕਿਸੇ ਨੂੰ ਪਿਲਾਉਂਦਾ ਹੈ, ਗੁਰੂ ਦੇ ਰਾਹੀਂ ਹੀ ਪਿਲਾਉਂਦਾ ਹੈ।

**ਅਪੁਨੇ ਗੁਰ ਮਿਲਿ ਰਹੀਐ, ਅੰਮ੍ਰਿਤੁ ਗਹੀਐ, ਦੁਬਿਧਾ ਮਾਰਿ ਨਿਵਾਰੇ॥**

*(ਗਉੜੀ, ਮ: ੩, ਪੰਨਾ ੨੪੪)*

ਭਾਵ :— ਆਪਣੇ ਗੁਰੂ ਦੇ ਲੜ ਲੱਗੇ ਰਹਿਣਾ ਚਾਹੀਦਾ ਹੈ। ਗੁਰੂ ਪਾਸੋਂ ਹੀ ਆਤਮਕ ਜੀਵਨ ਦੇਣ ਵਾਲਾ ਨਾਮ ਅੰਮ੍ਰਿਤ ਲੈ ਸਕੀਦਾ ਹੈ। ਜਿਸ ਨੂੰ ਇਹ ਨਾਮ-ਜਲ ਮਿਲ ਜਾਂਦਾ ਹੈ ਉਹ ਆਪਣੇ ਅੰਦਰੋਂ ਦੁਬਿਧਾ ਨੂੰ ਮਾਰ ਮੁਕਾਉਂਦਾ ਹੈ।

**ਦੂਜੈ ਭਾਇ ਬਿਲਾਵਲੁ ਨ ਹੋਵਈ, ਮਨਮੁਖਿ ਥਾਇ ਨ ਪਾਇ॥**
**ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ॥**

*(ਬਿਲਾਵਲ ਕੀ ਵਾਰ, ਸਲੋਕ, ਮ: ੩, ਪੰਨਾ ੮੪੯)*

ਭਾਵ :— ਹੇ ਭਾਈ! ਮਾਇਆ ਦੇ ਮੋਹ ਵਿਚ ਫਸੇ ਰਿਹਾਂ ਆਤਮਕ ਆਨੰਦ

ਨਹੀਂ ਮਿਲਦਾ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਪ੍ਰਮਾਤਮਾ ਦੀਆਂ ਨਿਗਾਹਾਂ ਵਿਚ ਕਬੂਲ ਨਹੀਂ ਹੁੰਦਾ ਕਿਉਂਕਿ ਅੰਦਰੋਂ ਹੋਰ ਤੇ ਬਾਹਰੋਂ ਹੋਰ ਰਿਹਾਂ ਪ੍ਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ, ਇਸ ਤਰ੍ਹਾਂ ਪ੍ਰਮਾਤਮਾ ਨਹੀਂ ਮਿਲ ਸਕਦਾ।

**ਕਾਹੇ ਕੋ ਡਿੰਭ ਕਰੈ ਮਨ ਮੂਰਖ, ਡਿੰਭ ਕਰੈ ਅਪਨੀ ਪਤ ਖ੍ਵੈ ਹੈ॥**
**ਕਾਹੇ ਕੋ ਲੋਗ ਠਗੈ, ਠਗ ਲੋਗਨ, ਲੋਕ ਗਯੋ ਪਰਲੋਕ ਗਵੈ ਹੈ॥**
**ਦੀਨ ਦਯਾਲੁ ਕੀ ਠੌਰ ਜਹਾਂ, ਤਿਹ ਠੌਰ ਬਿਖੈ, ਤੁਹਿ ਠੌਰ ਨ ਐ ਹੈ॥**
**ਚੇਤ ਰੇ ਚੇਤ, ਅਚੇਤ ਮਹਾਂ ਜੜ੍ਹ ਭੇਖ ਕੇ ਕੀਨੇ, ਅਲੇਖ ਨ ਪੈ ਹੈ॥**

*(੩੩ ਸਵਈਏ, ਪਾ: ੧੦)*

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਐ ਮੂਰਖੋ! ਪਖੰਡ ਕਰ ਕਰ ਕੇ ਕਿਉਂ ਮਹਾਤਮਾ ਬਣ ਬਣ ਵਿਖਾਉਂਦੇ ਹੋ। ਇਹਨਾਂ ਡਿੰਭਾਂ ਅਤੇ ਪਖੰਡਾਂ ਨਾਲ ਤਾਂ ਤੁਸੀਂ ਆਪਣੀ ਪੱਤ, ਇਜ਼ਤ ਹੀ ਗਵਾ ਰਹੇ ਹੋ। ਤੁਸੀਂ ਦੁਨੀਆਂ ਨੂੰ ਠੱਗਣ ਤੇ ਧੋਖਾ ਦੇਣ ਦੀ ਸਹੁੰ ਖਾ ਰੱਖੀ ਹੈ? ਯਕੀਨ ਜਾਣੋ, ਦੁਨੀਆਂ ਨੂੰ ਠੱਗਣ ਨਾਲ ਨਾ ਤੇ ਤੁਸੀਂ ਹੁਣ, ਤੇ ਨਾ ਹੀ ਅੱਗੇ ਚੱਲਕੇ ਕੋਈ ਉੱਚਾ ਆਤਮਕ ਰੁਤਬਾ ਜਾਂ ਇਜ਼ਤ ਹੀ ਪ੍ਰਾਪਤ ਕਰ ਸਕੋਗੇ। ਦੀਨਾਂ ਉਤੇ ਤਰਸ ਕਰਨ ਵਾਲਾ ਪ੍ਰਭੂ ਜਿਥੇ ਟਿਕਿਆ ਹੈ, ਉਸ ਸੁੰਦਰ ਮੰਡਲ ਵਿਚ ਤੁਹਾਨੂੰ ਕੋਈ ਇਜ਼ਤ ਵਾਲੀ ਥਾਂ ਜਾਂ ਪੁਜੀਸ਼ਨ ਨਹੀਂ ਮਿਲ ਸਕਦੀ।

ਐ ਮੂਰਖ, ਪਖੰਡੀ ਤੇ ਭੇਖੀ ਸਾਧ, ਕੁਝ ਹੋਸ਼ ਕਰ! ਹੋਸ਼ ਕਰ!! ਇਹਨਾਂ ਭੇਖਾਂ ਪਖੰਡਾਂ ਦੇ ਕਰਨ ਨਾਲ ਤੂੰ ਉਸ ਮਹਾਨ ਅਲੱਖ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕੇਂਗਾ।

**ਬਹੁ ਭੇਖ ਕਰਿ ਭਰਮਾਈਐ, ਮਨਿ ਹਿਰਦੈ ਕਪਟੁ ਕਮਾਇ॥**
**ਹਰਿ ਕਾ ਮਹਲੁ ਨ ਪਾਵਈ, ਮਰਿ ਵਿਸਟਾ ਮਾਹਿ ਸਮਾਇ॥**

*(ਸਿਰੀ ਰਾਗ, ਮ: ੩, ਪੰਨਾ ੨੬)*

ਭਾਵ :— ਦੂਜਿਆਂ ਨੂੰ ਠੱਗਣ ਲਈ, ਬਹੁਤੇ ਧਾਰਮਕ ਭੇਖ ਧਾਰਨ ਕਰਕੇ, ਹਿਰਦੇ ਵਿਚ ਖੋਟ ਕਮਾ ਕੇ ਆਪ ਹੀ ਭਟਕਣਾ ਵਿਚ ਪੈ ਜਾਈਦਾ ਹੈ। ਅਜੇਹਾ ਪਖੰਡੀ ਮਨੁੱਖ ਪ੍ਰਮਾਤਮਾ ਦੀ ਹਜ਼ੂਰੀ ਪ੍ਰਾਪਤ ਨਹੀਂ ਕਰ ਸਕਦਾ। ਉਹ ਸਗੋਂ ਆਤਮਕ ਮੌਤ ਸਹੇੜ ਕੇ ਵਿਕਾਰਾਂ ਦੇ ਗੰਦ ਵਿਚ ਫਸਿਆ ਰਹਿੰਦਾ ਹੈ।

**ਅਵਗੁਣ ਛੋਡਿ ਗੁਣਾ ਕਉ ਧਾਵਹੁ,**
**ਕਰਿ ਅਵਗੁਣ ਪਛੁਤਾਹੀ ਜੀਉ॥**
**ਸਰ ਅਪਸਰ ਕੀ ਸਾਰ ਨ ਜਾਣਹਿ,**
**ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥**

ਪਦ ਅਰਥ : ਧਾਵਹੁ—ਦੌੜੋ, ਜਤਨ ਕਰੋ। ਕਰਿ—ਕਰ ਕੇ। ਸਰ ਅਪਸਰ—ਚੰਗਾ ਅਤੇ ਮੰਦਾ। ਸਾਰ—ਸਮਝ। ਕੀਚ—ਚਿੱਕੜ ਵਿਚ। ਬੁਡਾਹੀ—ਤੂੰ ਡੁੱਬਦਾ ਹੈਂ॥ ੨॥

ਅਰਥ : ਹੇ ਭਾਈ! ਅਉਗਣ ਛੱਡ ਕੇ ਗੁਣ ਹਾਸਲ ਕਰਨ ਦਾ ਯਤਨ ਕਰੋ। ਅਉਗੁਣ ਹੀ ਕਰਦੇ ਰਹੋਗੇ ਤਾਂ ਪਛਤਾਣਾ ਪਏਗਾ। ਹੇ ਮਨ! ਤੂੰ ਮੁੜ ਮੁੜ ਮੋਹ ਦੇ ਚਿੱਕੜ ਵਿਚ ਡੁੱਬ ਰਿਹਾ ਹੈਂ। ਤੂੰ ਚੰਗੇ ਮੰਦੇ ਦੀ ਪਰਖ ਕਰਨੀ ਨਹੀਂ ਜਾਣਦਾ।

ਗੁਰੂ ਸਾਹਿਬ ਸਾਨੂੰ ਅਉਗੁਣ ਛੱਡ ਕੇ ਗੁਣਾਂ ਦਾ ਵਪਾਰ ਕਰਨ ਲਈ ਪ੍ਰੇਰਦੇ ਹਨ।

**ਵਣਜੁ ਕਰਹੁ, ਮਖਸੂਦੁ ਲੈਹੁ, ਮਤ ਪਛੋਤਾਵਹੁ॥**
**ਅਉਗੁਣ ਛੋਡਹੁ, ਗੁਣ ਕਰਹੁ, ਐਸੇ ਤਤੁ ਪਰਾਵਹੁ॥**

*(ਆਸਾ, ਮ: ੧, ਪੰਨਾ ੪੧੮)*

ਭਾਵ : (ਹੇ ਭਾਈ ਰਾਮ ਸਿਮਰਨ ਦਾ ਅਜੇਹਾ) ਵਣਜ ਵਪਾਰ ਕਰੋ, ਜਿਸ ਤੋਂ ਜੀਵਨ ਮਨੋਰਥ ਦਾ ਲਾਭ ਖੱਟ ਸਕੋ, ਨਹੀਂ ਤਾਂ ਪਛਤਾਣਾ ਪਵੇਗਾ। ਮਾੜੇ ਕੰਮ ਛੱਡੋ, ਗੁਣ ਗ੍ਰਹਿਣ ਕਰੋ। ਇਸ ਤਰ੍ਹਾਂ ਅਸਲ ਖੱਟੀ ਖੱਟੋ।

ਬਾਬਾ ਫਰੀਦ ਜੀ ਵੀ ਫ਼ੁਰਮਾਉਂਦੇ ਹਨ :

**ਫਰੀਦਾ, ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ॥**

*(ਸਲੋਕ, ਫਰੀਦ ਜੀ, ਪੰਨਾ ੧੩੮੧)*

ਭਾਵ : ਹੇ ਫਰੀਦ! ਉਹ ਕੋਝੇ ਕੰਮ ਛੱਡ ਦੇਹ, ਜਿਨ੍ਹਾਂ ਕੰਮਾਂ ਵਿਚ (ਜਿੰਦ ਵਾਸਤੇ ਕੋਈ) ਲਾਭ ਨਹੀਂ ਹੈ, ਮਤਾਂ ਖਸਮ (ਪ੍ਰਮਾਤਮਾ) ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਏ।

**ਅੰਤਰਿ ਮੈਲੁ ਲੋਭ ਬਹੁ ਝੂਠੇ, ਬਾਹਰਿ ਨਾਵਹੁ ਕਾਹੀ ਜੀਉ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ,**
**ਅੰਤਰ ਕੀ ਗਤਿ ਤਾਹੀ ਜੀਉ॥ ੩॥**

ਪਦ ਅਰਥ : ਕਾਹੀ—ਕਾਹਦੇ ਵਾਸਤੇ? ਅੰਤਰਿ—ਤੇਰੇ ਅੰਦਰ। ਅੰਤਰ ਕੀ—ਅੰਦਰ ਦੀ। ਤਾਹੀ—ਤਦੋਂ ਹੀ। ਮੈਲੁ ਲੋਭ—ਲੋਭ ਦੀ ਮੈਲ।

ਅਰਥ : (ਹੇ ਭਾਈ!) ਜੇ ਅੰਦਰ (ਮਨ ਵਿਚ) ਲੋਭ ਦੀ ਮੈਲ ਹੈ ਤੇ ਲੋਭ ਅਧੀਨ ਹੋ ਕੇ ਕੋਈ ਠੱਗੀ ਦੇ ਕੰਮ ਕਰਦੇ ਹੋ ਤਾਂ ਬਾਹਰ (ਤੀਰਥਾਂ ਤੇ) ਇਸ਼ਨਾਨ ਕਰਨ ਦਾ ਕੀ ਲਾਭ? ਅੰਦਰਲੀ ਉੱਚੀ ਅਵਸਥਾ ਤਦੋਂ ਹੀ ਬਣੇਗੀ, ਜੇ ਗੁਰੂ ਦੇ

ਦੱਸੇ ਰਸਤੇ ਉਤੇ ਤੁਰ ਕੇ ਸਦਾ ਪ੍ਰਭੂ ਦਾ ਪਵਿਤ੍ਰ ਨਾਮ ਜਪੋਗੇ॥ ੩॥

ਭਗਤ ਕਬੀਰ ਜੀ ਫ਼ਰਮਾਉਂਦੇ ਹਨ :

**ਅੰਤਰਿ ਮੈਲੁ, ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ॥**

*(ਆਸਾ, ਸ੍ਰੀ ਕਬੀਰ ਜੀਉ, ਪੰਨਾ ੪੮੪)*

**ਭਾਵ** : ਜੇ ਮਨ ਵਿਚ ਵਿਕਾਰਾਂ ਦੀ ਮੈਲ ਭੀ ਟਿਕੀ ਰਹੇ, ਤੇ ਕੋਈ ਮਨੁੱਖ ਤੀਰਥਾਂ ਉੱਤੇ ਨ੍ਹਾਉਂਦਾ ਫਿਰੇ, ਤਾਂ ਇਸ ਤਰ੍ਹਾਂ ਉਸ ਨੇ ਸਵਰਗ ਵਿਚ ਨਹੀਂ ਜਾ ਅਪੜਨਾ, (ਤੀਰਥਾਂ ਉੱਤੇ ਨ੍ਹਾਤਿਆਂ ਲੋਕ ਤਾਂ ਕਹਿਣ ਲੱਗ ਪੈਣਗੇ ਕਿ ਇਹ ਭਗਤ ਹੈ, ਪਰ) ਲੋਕਾਂ ਦੇ ਪਤੀਜਿਆਂ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਪ੍ਰਮਾਤਮਾ (ਜੋ ਹਰੇਕ ਦੇ ਦਿਲ ਦੀ ਜਾਣਦਾ ਹੈ) ਅੰਞਾਣਾ ਬੱਚਾ ਨਹੀਂ ਹੈ।

**ਪਾਪ ਕਰਹਿ, ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ, ਕਹਹਿ ਸਭ ਉਤਰੇ॥**
**ਬਹੁਰਿ ਕਮਾਵਹਿ, ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ, ਕਾਲੰਕ॥**

*(ਪ੍ਰਭਾਤੀ, ਮ: ੪, ਪੰਨਾ ੧੩੪੮)*

**ਭਾਵ** : ਹੇ ਭਾਈ! ਜਿਹੜੇ ਮਨੁੱਖ ਕਾਮਾਦਿਕ ਪੰਜਾਂ ਵਿਕਾਰਾਂ ਦੇ ਵੱਸ ਵਿਚ ਰਹਿ ਕੇ ਪਾਪ ਕਰਦੇ ਰਹਿੰਦੇ ਹਨ, ਫਿਰ ਕਿਸੇ ਤੀਰਥ ਉੱਤੇ ਇਸ਼ਨਾਨ ਕਰਕੇ ਆਖਦੇ ਹਨ ਕਿ ਸਾਡੇ ਪਾਪ ਲਹਿ ਗਏ ਹਨ, ਤੇ ਝਾਕਾ ਲਾਹ ਕੇ ਮੁੜ ਮੁੜ ਉਹੀ ਪਾਪ ਕਰੀ ਜਾਂਦੇ ਹਨ; ਤੀਰਥ ਇਸ਼ਨ੍ਹਾਨ ਉਹਨਾਂ ਨੂੰ ਯਮਰਾਜ ਤੋਂ ਬਚਾ ਨਹੀਂ ਸਕਦਾ, ਉਹ ਤਾਂ ਕੀਤੇ ਪਾਪਾਂ ਦੇ ਕਾਰਨ, ਬੰਨ੍ਹ ਕੇ ਯਮਰਾਜ ਦੇ ਦੇਸ਼ ਵਿਚ ਅਪੜਾਏ ਜਾਂਦੇ ਹਨ।

**ਮਨਿ ਮੈਲੈ, ਸਭੁ ਕਿਛੁ ਮੈਲਾ, ਤਨਿ ਧੋਤੈ, ਮਨੁ ਹਛਾ ਨ ਹੋਇ॥**
**ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ॥**

*(ਵਡਹੰਸ, ਮ: ੩, ਪੰਨਾ ੫੫੮)*

**ਭਾਵ** : ਹੇ ਭਾਈ! ਜੇ ਮਨੁੱਖ ਦਾ ਮਨ ਵਿਕਾਰਾਂ ਦੀ ਮੈਲ ਨਾਲ ਭਰਿਆ ਰਹੇ ਤਾਂ ਉਤਨਾ ਚਿਰ ਮਨੁੱਖ ਜੋ ਕੁਝ ਕਰਦਾ ਹੈ ਸਭ ਕੁਝ ਵਿਕਾਰ ਹੀ ਕਰਦਾ ਹੈ, ਸਰੀਰ ਨੂੰ ਤੀਰਥਾਂ ਆਦਿਕ ਦੇ ਇਸ਼ਨਾਨ ਕਰਾਣ ਨਾਲ ਮਨ ਪਵਿਤਰ ਨਹੀਂ ਹੋ ਸਕਦਾ। ਪਰ ਇਹ ਸੰਸਾਰ (ਤੀਰਥ ਇਸ਼ਨਾਨ ਤੋਂ ਮਨ ਦੀ ਪਵਿੱਤਰਤਾ ਮਿਲ ਜਾਣ ਦੇ ਭੁਲੇਖੇ ਵਿਚ ਪੈ ਕੇ ਕੁਰਾਹੇ ਤੁਰਿਆ ਜਾ ਰਿਹਾ ਹੈ। ਕੋਈ ਵਿਰਲਾ ਮਨੁੱਖ ਇਸ ਸਚਾਈ ਨੂੰ ਸਮਝਦਾ ਹੈ।

**ਪਰਹਰਿ ਲੋਭੁ, ਨਿੰਦਾ ਕੂੜੁ ਤਿਆਗਹੁ,**
**ਸਚੁ ਗੁਰਬਚਨੀ ਫਲੁ ਪਾਹੀ ਜੀਉ॥**

ਜਿਉ ਭਾਵੈ ਤਿਉ ਰਾਖਹੁ ਹਰਿ ਜੀਉ
ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥

**ਪਦ ਅਰਥ :** ਪਰਹਰਿ—ਤਿਆਗ ਦੇ। ਸਚੁ ਫਲੁ—ਸਦਾ ਟਿਕੇ ਰਹਿਣ ਵਾਲਾ ਫਲ। ਪਾਹੀ—ਹਾਸਲ ਕਰੇਗਾ। ਸਬਦਿ—ਸ਼ਬਦ ਵਿਚ। ਸਲਾਹੀ—ਮੈਂ ਸਲਾਹੁੰਦਾ ਰਹਾਂ॥੪॥

**ਅਰਥ :** ਹੇ ਮਨ! ਲੋਭ ਛੱਡ, ਨਿੰਦਿਆ ਤੇ ਝੂਠ ਦਾ ਤਿਆਗ ਕਰ। ਗੁਰੂ ਬਚਨਾਂ ਤੇ ਤੁਰਿਆਂ ਹੀ ਸਦਾ ਥਿਰ ਰਹਿਣ ਵਾਲਾ ਨਾਮ ਰੂਪੀ ਅੰਮ੍ਰਿਤ ਫਲ ਮਿਲੇਗਾ।

ਹੇ ਦਾਸ ਨਾਨਕ! (ਪ੍ਰਭੂ ਦਰੇ ਤੇ ਅਰਦਾਸ ਕਰ ਤੇ ਆਖ) ਹੇ ਪ੍ਰਭੂ! ਜਿਵੇਂ ਤੇਰੀ ਰਜ਼ਾ ਹੈ ਤਿਵੇਂ ਮੈਨੂੰ ਰੱਖ। (ਪਰ ਇਹ ਮਿਹਰ ਕਰ ਕਿ) ਗੁਰੂ ਦੇ ਸ਼ਬਦ ਵਿਚ ਜੁੜ ਕੇ ਮੈਂ ਤੇਰੀ ਸਿਫ਼ਤ ਸਲਾਹ ਕਰਦਾ ਰਹਾਂ॥੪॥੯॥

ਗੁਰੂ ਅਰਮਦਾਸ ਸਾਹਿਬ ਫ਼ੁਰਮਾਉਂਦੇ ਹਨ :

ਗੁਰ ਕੇ ਭਾਣੇ ਵਿਚਿ ਅੰਮ੍ਰਿਤ ਹੈ, ਸਹਜੇ ਪਾਵੈ ਕੋਇ॥
ਜਿਨਾ ਪਰਾਪਤਿ ਤਿਨ ਪੀਆ, ਹਉਮੈ ਵਿਚਹੁ ਖੋਇ॥
ਨਾਨਕ, ਗੁਰਮੁਖਿ ਨਾਮੁ ਧਿਆਈਐ, ਸਚਿ ਮਿਲਾਵਾ ਹੋਇ॥

*(ਸਿਰੀ ਰਾਗੁ, ਮਹਲਾ ੩, ਪੰਨਾ ੩੧)*

ਭਾਵ : ਗੁਰੂ ਦੀ ਰਜ਼ਾ ਵਿਚ ਨਾਮ ਅੰਮ੍ਰਿਤ ਹੈ। (ਜੇਹੜਾ ਰਜ਼ਾ ਵਿਚ ਤੁਰਦਾ ਹੈ) ਉਹ ਆਤਮਕ ਅਡੋਲਤਾ ਵਿਚ ਟਿਕ ਕੇ ਉਹ ਅੰਮ੍ਰਿਤ ਪੀਂਦਾ ਹੈ। ਜਿਨ੍ਹਾਂ ਮਨੁੱਖਾਂ ਨੂੰ ਇਹ ਅੰਮ੍ਰਿਤ ਲੱਭ ਪਿਆ ਹੈ, ਉਹਨਾਂ ਆਪਣੇ ਅੰਦਰੋਂ ਹਉਮੈਂ ਦੂਰ ਕਰਕੇ ਪੀਤਾ ਹੈ। ਹੇ ਨਾਨਕ! ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ। ਸਿਮਰਨ ਦੀ ਬਰਕਤ ਨਾਲ ਸਦਾ ਥਿਰ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ।

ਮਨ ਮੇਰੇ, ਸਤਿਗੁਰ ਕੈ ਭਾਣੈ ਚਲੁ॥
ਨਿਜ ਘਰਿ ਵਸਹਿ, ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥

*(ਸਿਰੀ ਰਾਗੁ, ਮਹਲਾ ੩, ਪੰਨਾ ੩੭)*

**ਅਰਥ :** ਹੇ ਮੇਰੇ ਮਨ! ਸਤਿਗੁਰੂ ਦੀ ਰਜ਼ਾ ਵਿਚ ਤੁਰ, ਗੁਰੂ ਦੀ ਰਜ਼ਾ ਵਿਚ ਤੁਰ ਕੇ ਆਪਣੇ ਅੰਤਰ ਆਤਮੇ ਟਿਕਿਆ ਰਹੇਂਗਾ ਭਾਵ ਭਟਕਣਾ ਤੋਂ ਬਚ ਜਾਵੇਂਗਾ। ਆਤਮਕ ਜੀਵਨ ਦੇਣ ਵਾਲਾ ਨਾਮ ਜਲ ਪੀਵੇਂਗਾ, ਉਸ ਦੀ ਬਰਕਤਿ ਨਾਲ ਸੁਖ ਦਾ ਟਿਕਾਣਾ ਲੱਭ ਲਵੇਂਗਾ।

ਸਪੱਸ਼ਟ ਹੈ ਕਿ :

1. ਮਨੁੱਖ ਦਾ ਜੀਵਨ ਮਨੋਰਥ, ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ, ਅੰਮ੍ਰਿਤ ਜਲ ਪ੍ਰਾਪਤ ਕਰਨਾ ਹੈ ਜੋ ਕੇਵਲ ਸੱਚੇ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ।

2. ਇਹ ਅੰਮ੍ਰਿਤ ਜਲ ਕਿਸੇ ਭੇਖ ਧਾਰਨ ਕਰਨ, ਤੀਰਥਾਂ ਤੇ ਇਸ਼ਨਾਨ ਕਰਨ, ਜੰਗਲਾਂ ਵਿਚ ਜਾ ਕੇ ਭਟਕਣ ਨਾਲ ਪ੍ਰਾਪਤ ਨਹੀਂ ਹੋ ਸਕਦਾ।

3. ਹਉਮੈਂ ਛੱਡ ਕੇ, ਦੁਬਿਧਾ ਦਾ ਤਿਆਗ ਕਰਕੇ, ਵਿਕਾਰਾਂ ਤੋਂ ਉੱਚੇ ਉਠਕੇ ਗੁਰੂ ਦੇ ਦੱਸੇ ਰਸਤੇ ਤੇ ਤੁਰਨ ਨਾਲ, ਪ੍ਰਭੂ ਦੀ ਸੱਚੀ ਸਿਫ਼ਤ ਸਲਾਹ ਕਰਨ ਨਾਲ ਹੀ ਇਹ ਆਤਮਕ ਰਸ ਪ੍ਰਾਪਤ ਹੋ ਸਕਦਾ ਹੈ।

ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ॥
ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ॥

*(ਰਾਗ ਗਉੜੀ, ਬਾਵਨ ਅਖਰੀ, ਮਹਲਾ ੫, ਪੰਨਾ ੨੫੬)*

# ਕਾਹੇ ਰੇ ਬਨ ਖੋਜਨ ਜਾਈ

ੴ ਸਤਿਗੁਰ ਪ੍ਰਸਾਦਿ॥ ਧਨਾਸਰੀ, ਮਹਲਾ ੯॥

ਕਾਹੇ ਰੇ, ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ॥ ੧॥ ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੇ ਨਿਰੰਤਰਿ, ਘਟ ਹੀ ਖੋਜਹੁ ਭਾਈ॥ ੧॥
ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ॥
ਜਨ ਨਾਨਕ, ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ॥ ੨॥

*(ਪੰਨਾ ੬੮੪)*

ਭੂਮਿਕਾ : ਇਸ ਸ਼ਬਦ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਨਮੱਤਾਂ ਦੇ ਆਗੂਆਂ ਵੱਲੋਂ ਅਕਾਲ ਪੁਰਖ ਸਬੰਧੀ ਪਾਏ ਭੁਲੇਖਿਆਂ ਦਾ ਖੰਡਨ ਕਰਦੇ ਹਨ। ਜਿਹਾ ਕਿ ਅਕਾਲ ਪੁਰਖ ਦੀ ਪ੍ਰਾਪਤੀ ਵਾਸਤੇ ਕੁਝ ਮੱਤ ਲੋਕਾਂ ਨੂੰ ਘਰ-ਬਾਰ ਪਰਵਾਰ ਅਤੇ ਕਿਰਤ ਆਦਿ ਨੂੰ ਛੱਡ ਕੇ ਜੰਗਲਾਂ ਵਿਚ ਨਿਵਾਸ ਕਰਨ ਦੀ ਪ੍ਰੇਰਨਾ ਦਿੰਦੇ ਹਨ। ਇਸ ਤਰ੍ਹਾਂ ਉਹ ਮਾਇਆ ਦੇ ਪ੍ਰਭਾਵ ਤੋਂ ਦੂਰ ਰਹਿ ਕੇ ਕਿਸੇ ਖਾਸ ਜਗ੍ਹਾ ਤੇ ਅਕਾਲ ਪੁਰਖ ਦੀ ਪ੍ਰਾਪਤੀ ਹੋਣੀ ਸਮਝਦੇ ਹਨ। ਸਤਿਗੁਰੂ ਜੀ ਨੇ ਇਸ ਸ਼ਬਦ ਵਿਚ ਜਿਥੇ ਅਕਾਲ ਪੁਰਖ ਦਾ ਸਹੀ ਸਰੂਪ ਸਮਝਾਇਆ ਹੈ, ਉਥੇ ਨਾਲ ਹੀ ਉਸ ਨੂੰ ਪ੍ਰਾਪਤ ਕਰਨ ਦਾ ਠੀਕ ਤੇ ਆਸਾਨ ਰਸਤਾ ਵੀ ਦੱਸਿਆ ਹੈ।

# ਸ਼ਬਦ ਦੇ ਅਰਥ

**ਕਾਹੇ ਰੇ, ਬਨ ਖੋਜਨ ਜਾਈ॥**
**ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ॥੧॥ਰਹਾਉ॥**

**ਪਦ ਅਰਥ** : ਕਾਹੇ—ਕਾਹਦੇ ਵਾਸਤੇ? ਰੇ—ਹੇ ਭਾਈ। ਬਨ—ਜੰਗਲ। ਨਿਵਾਸੀ—ਵੱਸਣ ਵਾਲਾ। ਅਲੇਪਾ—ਨਿਰਲੇਪ, ਮਾਇਆ ਦੇ ਪ੍ਰਭਾਵ ਤੋਂ ਸੁਤੰਤਰ। ਤੋਹੀ ਸੰਗਿ—ਤੇਰੇ ਨਾਲ ਹੀ॥੧॥ਰਹਾਉ॥

**ਅਰਥ** : ਇਸ ਰਹਾਉ ਦੇ ਬੰਦ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ਪਰਮਾਤਮਾ ਨੂੰ ਲੱਭਣ ਵਾਸਤੇ ਤੂੰ ਜੰਗਲਾਂ ਵਿਚ ਕਿਉਂ ਜਾਂਦਾ ਹੈਂ ਜਦੋਂ ਕਿ ਉਹ ਪ੍ਰਮਾਤਮਾ ਤਾਂ ਤੇਰੇ ਨਾਲ ਹੀ ਵਸਦਾ ਹੈ ਅਤੇ ਸਾਰਿਆਂ ਵਿਚ ਨਿਵਾਸ ਕਰਦਾ ਹੋਇਆ ਭੀ ਸਦਾ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿੰਦਾ ਹੈ।

**ਬਾਬਾ ਫਰੀਦ ਜੀ ਵੀ ਆਪਣੇ ਇਕ ਸਲੋਕ ਵਿਚ ਇਹੋ ਅਸੂਲ ਦ੍ਰਿੜ** ਕਰਾਉਂਦੇ ਹਨ :

**ਫਰੀਦਾ, ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥**
**ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ॥੧੯॥**

*(ਪੰਨਾ ੧੩੭੮)*

**ਭਾਵ** : ਹੇ ਫਰੀਦ! ਤੂੰ ਜੰਗਲਾਂ ਵਿਚ ਕਿਉਂ ਭਟਕਦਾ ਫਿਰਦਾ ਹੈਂ, ਜੰਗਲਾਂ ਦੇ ਕੰਡੇ ਕਿਉਂ ਲਤਾੜਦਾ ਫਿਰਦਾ ਹੈਂ? ਰੱਬ ਤਾਂ ਤੇਰੇ ਹਿਰਦੇ ਵਿਚ ਵਸਦਾ ਹੈ, ਫਿਰ ਜੰਗਲ ਵਿਚ ਭਾਲਣ ਦਾ ਕੀ ਫਾਇਦਾ। ਗੁਰੂ ਅਮਰਦਾਸ ਜੀ ਇਸੇ ਸਿਧਾਂਤ ਨੂੰ ਗੁਰਬਾਣੀ ਵਿਚ ਇਸ ਤਰ੍ਹਾਂ ਦ੍ਰਿੜ ਕਰਾਉਂਦੇ ਹਨ :

**ਏ ਮਨ, ਮਤ ਜਾਣਹਿ ਹਰਿ ਦੂਰਿ ਹੈ, ਸਦਾ ਵੇਖੁ ਹਦੂਰਿ॥**
**ਸਦ ਸੁਣਦਾ, ਸਦ ਵੇਖਦਾ, ਸਬਦਿ ਰਹਿਆ ਭਰਪੂਰਿ॥**

*(ਆਸਾ, ਮ: ੩, ਪੰਨਾ ੪੨੯)*

**ਭਾਵ** : ਹੇ ਮੇਰੇ ਮਨ! ਕਿਤੇ ਇਹ ਨਾਂਹ ਸਮਝ ਲਈਂ ਕਿ ਪਰਮਾਤਮਾ ਤੈਥੋਂ ਦੂਰ ਵਸਦਾ ਹੈ, ਉਸ ਨੂੰ ਸਦਾ ਆਪਣੇ ਅੰਗ ਸੰਗ ਵਸਦਾ ਵੇਖ। ਜੋ ਕੁਝ ਤੂੰ ਬੋਲਦਾ ਹੈਂ ਉਸ ਨੂੰ ਉਹ ਸਦਾ ਸੁਣ ਰਿਹਾ ਹੈ। ਤੇਰੇ ਕੰਮਾਂ ਨੂੰ ਉਹ ਸਦਾ ਦੇਖ ਰਿਹਾ ਹੈ, ਗੁਰੂ ਦੇ ਸ਼ਬਦ ਵਿਚ ਜੁੜਿਆਂ ਤੈਨੂੰ ਹਰ ਥਾਂ ਉਹ ਵਿਆਪਕ ਪ੍ਰਭੂ ਦਿਸ ਪਵੇਗਾ।

ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਫ਼ੁਰਮਾਉਂਦੇ ਹਨ :

**ਸੋ ਅੰਤਰਿ, ਸੋ ਬਾਹਰਿ ਅਨੰਤ॥**

**ਘਟਿ ਘਟਿ, ਬਿਆਪਿ ਰਹਿਆ ਭਗਵੰਤ॥**

*(ਗਉੜੀ, ਸੁਖਮਨੀ, ਮ: ੫, ਪੰਨਾ ੨੯੩)*

ਭਾਵ : ਪ੍ਰਮਾਤਮਾ ਦੀ ਜੋਤ ਹਰੇਕ ਜੀਵ ਦੇ ਅੰਦਰ ਤੇ ਬਾਹਰ ਸਭ ਥਾਈਂ ਇਕ ਰਸ ਵਿਆਪਕ ਹੈ।

**ਪੁਹਪ ਮਧਿ ਜਿਉ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥**

ਪਦ ਅਰਥ : ਪੁਹਪ—ਫੁੱਲ। ਮਧਿ—ਵਿਚ। ਬਾਸੁ—ਸੁਗੰਧੀ। ਮੁਕਰ—ਸ਼ੀਸ਼ਾ। ਛਾਈ—ਅਕਸ, ਪਰਛਾਵਾਂ। ਨਿਰੰਤਰਿ—ਬਿਨਾਂ ਵਿੱਥ ਦੇ, ਹਰ ਥਾਂ ਇਕ ਰਸ, ਸਭਨਾਂ ਵਿਚ। ਘਟ ਹੀ—ਹਿਰਦੇ ਵਿਚ ਹੀ। ਭਾਈ—ਹੇ ਭਾਈ।

ਅਰਥ : ਗੁਰੂ ਸਾਹਿਬ ਫੁੱਲ ਤੇ ਸ਼ੀਸ਼ੇ ਦਾ ਦ੍ਰਿਸ਼ਟਾਂਤ ਦੇਂਦੇ ਹੋਏ ਉਪ੍ਰੋਕਤ ਸਿਧਾਂਤ ਨੂੰ ਸਮਝਾਉਂਦੇ ਹਨ ਕਿ ਹੇ ਭਾਈ, ਜਿਵੇਂ ਫੁੱਲ ਵਿਚ ਸੁਗੰਧੀ ਵਸਦੀ ਹੈ; ਜਿਵੇਂ ਸ਼ੀਸ਼ੇ ਵਿਚ ਸ਼ੀਸ਼ਾ ਵੇਖਣ ਵਾਲੇ ਦਾ ਅਕਸ਼, ਪਰਛਾਵਾਂ ਸਮਾਇਆ ਹੋਇਆ ਹੈ, ਉਸੇ ਤਰ੍ਹਾਂ ਹੀ ਪ੍ਰਮਾਤਮਾ ਇਕ-ਰਸ ਸਭਨਾਂ ਵਿਚ ਵਸਦਾ ਹੈ। ਇਸ ਲਈ ਪ੍ਰਭੂ ਨੂੰ ਆਪਣੇ ਹਿਰਦੇ ਅੰਦਰੋਂ ਹੀ ਲੱਭਣਾ ਚਾਹੀਦਾ ਹੈ।

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥**

ਪਦ ਅਰਥ : ਭੀਤਰਿ—ਆਪਣੇ ਸਰੀਰ ਦੇ ਅੰਦਰ। ਗੁਰ ਗਿਆਨ—ਗੁਰੂ ਦਾ ਗਿਆਨ। ਗੁਰਿ—ਗੁਰੂ ਨੇ। ਆਪਾ—ਆਪਣਾ ਆਪ, ਆਪਣਾ ਆਤਮਕ ਜੀਵਨ। ਬਿਨੁ ਚੀਨੈ—ਪਰਖਣ ਤੋਂ ਬਿਨਾਂ। ਭ੍ਰਮ—ਭਟਕਣਾ। ਕਾਈ—ਹਰੇ ਰੰਗ ਦਾ ਜਾਲਾ, ਜੋ ਉਸ ਥਾਂ ਲੱਗ ਜਾਂਦਾ ਹੈ ਜਿਥੇ ਪਾਣੀ ਕਾਫੀ ਦੇਰ ਖਲੋਤਾ ਰਹੇ। ਇਸ ਜਾਲੇ ਦੇ ਕਾਰਨ ਪਾਣੀ ਜ਼ਮੀਨ ਵਿਚ ਰਚ ਨਹੀਂ ਸਕਦਾ।

ਅਰਥ : ਹੇ ਭਾਈ! ਗੁਰੂ ਦਾ ਆਤਮਕ ਜੀਵਨ ਦੇਣ ਵਾਲਾ ਉਪਦੇਸ਼ ਇਹੀ ਦੱਸਦਾ ਹੈ ਕਿ ਆਪਣੇ ਸਰੀਰ ਦੇ ਅੰਦਰ ਅਤੇ ਆਪਣੇ ਸਰੀਰ ਤੋਂ ਬਾਹਰ ਹਰ ਥਾਂ ਇਕ ਪਰਮਾਤਮਾ ਨੂੰ ਹੀ ਵਸਦਾ ਸਮਝੋ। ਹੇ ਦਾਸ ਨਾਨਕ! ਆਪਣਾ ਆਤਮਕ ਜੀਵਨ ਪਰਖਣ ਤੋਂ ਬਿਨਾਂ ਮਨ ਉਤੋਂ ਭਟਕਣਾ ਦਾ ਜਾਲਾ ਦੂਰ ਨਹੀਂ ਹੋ ਸਕਦਾ ਤੇ ਜਿੰਨਾਂ ਚਿਰ ਇਹ ਭ੍ਰਮ ਰੂਪੀ ਜਾਲਾ ਦੂਰ ਨਹੀਂ ਹੁੰਦਾ ਉਤਨਾ ਚਿਰ ਸਰਬ-ਵਿਆਪਕ ਪ੍ਰਮਾਤਮਾ ਦੀ ਸੂਝ ਨਹੀਂ ਆ ਸਕਦੀ।੨।

ਸਪਸ਼ਟ ਹੈ ਕਿ ਪ੍ਰਮਾਤਮਾ ਦੀ ਪ੍ਰਾਪਤੀ ਲਈ ਘਰ ਬਾਰ ਛੱਡ ਕੇ ਜੰਗਲਾਂ ਵਿਚ ਜਾਣ ਦੀ ਕੋਈ ਲੋੜ ਨਹੀਂ। ਗੁਰਮਤਿ ਉਹਨਾਂ ਸਭ ਮਤਾਂ ਦਾ ਸਪਸ਼ਟ ਖੰਡਨ

ਕਰਦੀ ਹੈ ਜਿਹੜੇ ਪ੍ਰਭੂ ਪ੍ਰਾਪਤੀ ਲਈ ਸੰਸਾਰ ਦਾ ਤਿਆਗ ਸਿਖਾਉਂਦੇ ਅਰ ਜ਼ਰੂਰੀ ਦਸਦੇ ਹਨ। ਬਹੁਤ ਮੱਤ ਇਸੇ ਗੱਲ ਤੇ ਜ਼ੋਰ ਦਿੰਦੇ ਹਨ ਕਿ ਪ੍ਰਭੂ ਪ੍ਰਾਪਤੀ ਲਈ 'ਮਾਇਆ' ਦਾ ਸੰਪੂਰਨ ਜਾਂ ਵੱਧ ਤੋਂ ਵੱਧ ਤਿਆਗ ਕੀਤਾ ਜਾਵੇ। ਮਾਇਆ ਨੂੰ ਸਮਝਾਉਣ ਲਈ ਜੜ੍ਹ ਮਾਇਆ ਤੇ 'ਚੇਤਨ ਮਾਇਆ' ਦੇ ਰੂਪ ਮਿਥੇ ਗਏ। ਕਿਤੇ 'ਕਨਕ' ਅਰ ਕਾਮਨੀ ਰੁਖਾਂ ਵਿਚ ਵੀ ਵੰਡ ਕੀਤੀ ਗਈ। ਭਾਵ ਇਹ ਕਿ ਇਸਤਰੀ, ਪੁੱਤਰ, ਮਾਂ ਬਾਪ, ਭੈਣ ਭਰਾ, ਜ਼ਮੀਨ ਜਾਇਦਾਦ ਸਭ ਮਾਇਆ ਮਿਥ ਲਏ ਗਏ। ਗੁਰੂ ਅਮਰਦਾਸ ਜੀ ਨੇ ਅਨੰਦੁ ਸਾਹਿਬ ਵਿਚ ਇਹ ਭੁਲੇਖਾ ਦੂਰ ਕਰ ਦਿੱਤਾ ਤੇ ਫ਼ੁਰਮਾਇਆ ਹੈ ਕਿ :

**ਏਹ ਮਾਇਆ, ਜਿਤੁ ਹਰਿ ਵਿਸਰੈ,**
**ਮੋਹੁ ਉਪਜੈ, ਭਾਉ ਦੂਜਾ ਲਾਇਆ॥** *(ਪੰਨਾ ੯੨੧)*

ਭਾਵ : ਸਭ ਚੀਜ਼ਾਂ ਕੇਵਲ ਉਸ ਹਾਲਤ ਵਿਚ ਹੀ ਮਾਇਆ ਹੋ ਸਕਦੀਆਂ ਹਨ ਜੇ ਇਹਨਾਂ ਦੇ ਸੰਪਰਕ ਵਿਚ ਆ ਕੇ ਰੱਬ ਵਿਸਰ ਜਾਏ ਤੇ ਨਾਸ਼ਵਾਨ ਪਦਾਰਥਾਂ ਨਾਲ ਮੋਹ ਜਾਗੇ। ਜੇ ਇਹ ਸਭ ਪਦਾਰਥ ਗੁਜਰਾਨ ਰੂਪ ਵਿਚ ਹੋਣ ਤੇ ਪ੍ਰਭੂ ਸਦਾ ਚੇਤੇ ਰਹੇ, ਤਦ ਇਹ ਸਭ ਕੁਝ ਮਾਇਆ ਕਿਵੇਂ ?

ਫਿਰ ਜੰਗਲਾਂ ਵੱਲ ਭੱਜਣ ਨਾਲ ਇਕ ਵੱਡੀ ਆਤਮਕ ਸਮੱਸਿਆ ਤਾਂ ਉੱਕੀ ਹੀ ਹੱਲ ਨਹੀਂ ਹੁੰਦੀ। ਜੰਗਲਾਂ ਵਿਚ ਭੱਜਿਆਂ 'ਮਨ' ਜੋ ਸਰੀਰ ਦਾ ਅਨਿਖੜਵਾਂ ਅੰਗ ਹੈ, ਨਾਲ ਹੀ ਜੰਗਲ ਵਿਚ ਜਾਂਦਾ ਹੈ। ਇਸ ਤਰ੍ਹਾਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰ ਜੋ ਆਤਮਕ ਜੀਵਨ ਦੀਆਂ ਉਚਾਈਆਂ ਪ੍ਰਾਪਤ ਕਰਨ ਦੇ ਰਸਤੇ ਵਿਚ ਅਸਲ ਪੁਆੜੇ ਦੀ ਜੜ੍ਹ ਹਨ, ਉਹ ਵੀ ਮਨੁੱਖ ਦੇ ਮਨ ਤੇ ਸਵਾਰ ਹੋ ਕੇ ਬੰਦੇ ਦੇ ਨਾਲ ਹੀ ਜੰਗਲਾਂ ਵਿਚ ਚਲੇ ਜਾਂਦੇ ਹਨ। ਤਾਂ ਫਿਰ ਆਤਮਕ ਜੀਵਨ ਦਾ ਪੰਧਾਊ ਨਿਸਚੇ ਤੌਰ ਤੇ ਅਧਵਾਟੇ ਹੀ ਰਹਿ ਜਾਂਦਾ ਹੈ। ਇਸ ਵਾਸਤੇ ਗੁਰੂ ਪਾਤਸ਼ਾਹ ਨੇ ਇਸ ਤਰ੍ਹਾਂ ਦੀ ਬਿਰਤੀ ਨੂੰ "ਅਪਦਾ ਕਾ ਮਾਰਿਆ, ਗ੍ਰਿਹ ਤੇ ਨਸਤਾ" ਕਹਿ ਕੇ ਖੰਡਨ ਕੀਤਾ ਹੈ।

ਸੋ ਗੁਰਮਤਿ ਅਨੁਸਾਰ ਤਾਂ ਸਿੱਧਾ ਰਸਤਾ ਇਹੋ ਹੈ ਕਿ ਘਰ ਬਾਰ ਸੰਸਾਰ ਵਿਚ ਵਿਚਰਦਿਆਂ ਆਪਣੀ ਇਸਤਰੀ, ਪੁੱਤਰ, ਧੀ, ਮਾਂ ਬਾਪ ਸੰਬੰਧੀ ਮਨੁੱਖੀ ਫ਼ਰਜ਼ ਪੂਰੇ ਕਰਦਿਆਂ ਚਿੱਤ ਸਦਾ ਕਰਤਾਰ ਵਿਚ ਰੱਖਕੇ ਗੁਰ ਉਪਦੇਸ਼ ਅਰ ਸਤਿ ਸੰਗਤ ਦੇ ਸਾਧਨ ਰਾਹੀਂ ਆਦਰਸ਼ਕ ਜੀਵਨ ਜੀਵਿਆ ਜਾਵੇ। ਕਿਰਤ ਕਰਨਾ, ਵੰਡ ਛਕਣਾ ਤੇ ਨਾਮ ਜਪਣਾ ਹੀ ਗੁਰੂ ਬਾਬੇ ਦਾ ਸੁਨਿਹਰੀ ਉਪਦੇਸ਼ ਹੈ।

# ਉਜਲੁ ਕੈਹਾ ਚਿਲਕਣਾ

ੴ ਸਤਿਗੁਰ ਪ੍ਰਸਾਦਿ॥

ਸੂਹੀ, ਮਹਲਾ ੧, ਘਰੁ ੬

ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ॥
ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ॥੧॥
ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨ੍ਹਿ॥
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ॥੧॥ਰਹਾਉ॥
ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹਾ॥
ਢਠੀਆ ਕੰਮਿ ਨ ਆਵਨ੍ਹੀ, ਵਿਚਹੁ ਸਖਣੀਆਹਾ॥੨॥
ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨ੍ਹਿ॥
ਘੁਟਿ ਘੁਟਿ ਜੀਆ ਖਾਵਣੇ, ਬਗੇ ਨ ਕਹੀਅਨ੍ਹਿ॥੩॥
ਸਿੰਮਲ ਰੁਖੁ ਸਰੀਰੁ ਮੈ, ਮੈਜਨ ਦੇਖਿ ਭੁਲੰਨ੍ਹਿ॥
ਸੇ ਫਲ ਕੰਮਿ ਨ ਆਵਨ੍ਹੀ, ਤੇ ਗੁਣ ਮੈ ਤਨਿ ਹੰਨ੍ਹਿ॥੪॥
ਅੰਧੁਲੈ ਭਾਰੁ ਉਠਾਇਆ, ਡੂਗਰ ਵਾਟ ਬਹੁਤੁ॥
ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ॥
ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ॥
ਨਾਨਕ, ਨਾਮੁ ਸਮਾਲਿ ਤੂੰ, ਬਧਾ ਛੁਟਹਿ ਜਿਤੁ॥੬॥ *(ਪੰਨਾ ੭੨੯)*

ਭੂਮਿਕਾ : ਇਹ ਸ਼ਬਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪ੍ਰਚਾਰਕ ਦੌਰਿਆਂ ਸਮੇਂ, ਸੱਜਣ ਠੱਗ ਜੋ ਤੁਲੰਬੇ ਦੀ ਧਰਤੀ ਤੇ ਰਹਿੰਦਾ ਸੀ, ਪ੍ਰਥਾਇ ਉਚਾਰਿਆ ਹੈ।

ਤੁਲੰਬਾ ਜ਼ਿਲਾ ਮੁਲਤਾਨ (ਪਾਕਿਸਤਾਨ) ਖਾਨੇਵਾਲ ਤੇ ਮਖਦੂਮਪੁਰੇ ਸਟੇਸ਼ਨ ਦੇ ਵਿਚਕਾਰ ਹੈ। ਉਸ ਵੇਲੇ ਸ਼ਾਹੀ ਸੜਕ ਤੇ ਵਾਕਿਆ ਹੋਣ ਕਰਕੇ ਮੁਸਾਫਰਾਂ ਦੀ ਆਮ ਆਵਾਜਾਈ ਰਹਿੰਦੀ ਸੀ। ਸੜਕ ਉਤੇ ਵਸਦੇ ਨਗਰਾਂ ਦੇ ਕਈ ਸਰਦੇ-ਪੁੱਜਦੇ ਤੇ ਖੁਦਾ-ਤਰਸ ਬੰਦੇ, ਰਾਹੀਆਂ ਦੇ ਸੁਖ-ਆਰਾਮ ਵਾਸਤੇ ਨਗਰ ਦੇ ਨੇੜੇ ਜਾਂ ਕੁਝ ਹਟਵੇਂ ਮੁਸਾਫਰਖਾਨੇ ਬਣਾ ਦਿਆ ਕਰਦੇ ਸਨ, ਜਿਥੇ ਮੁਸਾਫਰ ਲੋੜ ਅਨੁਸਾਰ ਆਰਾਮ ਕਰ ਸਕਣ। 'ਸੱਜਣ' ਨੇ ਜੰਗਲ ਵਿਚ ਮਖਦੂਮਪੁਰੇ ਤੋਂ ਹਟਵਾਂ ਇਕ ਮੁਸਾਫਰਖਾਨਾ ਬਣਵਾਇਆ ਹੋਇਆ ਸੀ। ਪਹਿਲਾਂ, 'ਸੱਜਣ' ਇਕ ਪਰਹੇਜ਼ਗਾਰ ਬੰਦਾ ਸੀ, ਖ਼ਲਕਤ ਦੀ ਖ਼ਿਦਮਤ ਕਰਨ ਵਿਚ ਦਿਲਚਸਪੀ ਲੈਂਦਾ ਸੀ, ਇਸ ਲਈ ਨਗਰ ਦੇ ਲੋਕ ਉਸਦੀ ਇਜ਼ਤ ਕਰਦੇ ਸਨ

ਅਤੇ ਉਸ ਨੂੰ 'ਸ਼ੇਖ ਜੀ' ਆਖਕੇ ਬੁਲਾਂਦੇ ਸਨ।

ਪਰ ਦੁਨੀਆਂ ਵਿਚ ਬੜੀ ਤਿਲਕਣ-ਬਾਜ਼ੀ ਹੈ। ਪਤਾ ਹੀ ਨਹੀਂ ਲਗਦਾ ਕਿ ਮਨੁੱਖ ਕਿਹੜੇ ਵੇਲੇ ਰਾਹੋਂ ਕੁਰਾਹੇ ਜਾ ਪੈਂਦਾ ਹੈ। ਖ਼ਲਕਤ ਦੀ ਸੇਵਾ ਕਰਦੇ ਕਰਦੇ ਬੰਦੇ, ਬੇ-ਮਲੂਮੇ ਜਿਹੇ ਹੀ, ਕਿਸੇ ਲਾਲਚ ਦੇ ਅੱਡੇ ਚੜ੍ਹ ਕੇ ਲਹੂ ਪੀਣੇ ਹੋ ਜਾਂਦੇ ਹਨ। ਇਹੀ ਹਾਲ ਉਸ ਸੱਜਣ ਦਾ ਹੋਇਆ।

ਸੱਜਣ ਯਾਤਰੂਆਂ ਤੇ ਪ੍ਰਭਾਵ ਪਾਉਣ ਲਈ ਬੜੀ ਸੇਵਾ ਕਰਦਾ ਸੀ। ਜਦੋਂ ਕੋਈ ਅਮੀਰ ਯਾਤਰੂ ਕਾਬੂ ਆ ਜਾਂਦਾ ਤਾਂ ਉਸ ਲਈ ਖਾਸ ਇੰਤਜ਼ਾਮ ਕਰਾਉਂਦਾ ਸੀ ਤਾਂ ਜੋ ਰਾਤ ਉਸਨੂੰ ਮਾਰਕੇ ਸਮਾਨ ਲੁੱਟ ਲਿਆ ਜਾਵੇ। ਕਈ ਯਾਤਰੂ ਤਾਂ ਉਸਦੇ ਨਿਮ੍ਰਤਾ ਭਰੇ ਦਿਖਾਵੇ ਤੋਂ ਇੰਨੇ ਪ੍ਰਭਾਵਤ ਹੋ ਜਾਂਦੇ ਸਨ ਕਿ ਉਹ ਆਪਣਾ ਕੀਮਤੀ ਮਾਲ ਆਦਿ ਵੀ ਉਸ ਕੋਲ ਜਮ੍ਹਾਂ ਕਰਵਾ ਦਿੰਦੇ।

ਕਾਫੀ ਦੇਰ ਤੋਂ ਇਹ ਸਿਲਸਿਲਾ ਚੱਲ ਰਿਹਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜਗਤ ਉਧਾਰ ਹਿਤ ਉਸ ਕੋਲ ਪੁੱਜੇ। ਸੱਜਣ ਨੇ ਜਦ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਤਾਂ ਸੋਚਿਆ ਕਿ ਇਹ ਕੋਈ ਖਾਸ ਅਮੀਰ ਯਾਤਰੂ ਹੈ। ਇਸ ਭੁਲੇਖੇ ਕਾਰਨ ਉਸ ਨੇ ਗੁਰੂ ਸਾਹਿਬ ਨੂੰ ਆਪਣੇ ਚੁੰਗਲ ਵਿਚ ਫਸਾਉਣ ਲਈ ਬਹੁਤ ਸੇਵਾ ਤੇ ਆਦਰ ਸਤਿਕਾਰ ਕੀਤਾ।

ਗੁਰੂ ਸਾਹਿਬ ਨੇ ਭਾਈ ਮਰਦਾਨਾ ਜੀ ਨੂੰ ਸਾਰਾ ਰੰਗ-ਢੰਗ ਪਹਿਲੇ ਹੀ ਸਮਝਾ ਦਿੱਤਾ ਸੀ ਤੇ ਹੁਕਮ ਕੀਤਾ ਸੀ ਕਿ ਇਥੋਂ ਦੀ ਕੋਈ ਵਸਤੂ ਨਹੀਂ ਛਕਣੀ। ਇਸ ਲਈ ਜਦ ਸੱਜਣ ਕਾਫੀ ਪਦਾਰਥ ਲੈ ਕੇ ਆਇਆ ਤਾਂ ਉਹਨਾਂ ਨੇ ਨਾਂਹ ਕਰ ਦਿਤੀ। ਫਿਰ ਆਰਾਮ ਦੇ ਸਮੇਂ ਉਸ ਦੇ ਬਹੁਤ ਕਹਿਣ ਤੇ ਗੁਰੂ ਸਾਹਿਬ ਨੇ ਫ਼ੁਰਮਾਇਆ ਕਿ ਅਸੀਂ ਉਹ ਕੰਮ-ਵਿਹਾਰ, ਜਿਸ ਵਾਸਤੇ ਅਕਾਲ-ਪੁਰਖ ਨੇ ਸਾਨੂੰ ਭੇਜਿਆ ਹੈ, ਖਤਮ ਕਰਕੇ ਹੀ ਆਰਾਮ ਕਰਾਂਗੇ।

ਆਖਰ, ਸੱਜਣ ਹਾਰ ਕੇ, ਨਾਲ ਦੇ ਕਮਰੇ ਵਿਚ ਮੌਕੇ ਦੀ ਉਡੀਕ ਵਿਚ ਜਾ ਬੈਠਾ ਅਤੇ ਸੋਚਣ ਲੱਗਾ, ਜਦ ਇਹ ਸੌਂ ਜਾਣਗੇ ਤਾਂ ਆਪਣਾ ਕੰਮ ਕਰ ਲਵਾਂਗਾ।

ਇੰਨੇ ਨੂੰ ਸੰਗੀਤ ਰਾਹੀਂ ਸੂਹੀ ਰਾਗ ਵਿਚ ਉਪਰੋਕਤ "ਉਜਲ ਕੈਹਾ" ਵਾਲਾ ਸ਼ਬਦ ਕੰਨੀਂ ਪਿਆ ਜਿਸ ਕਾਰਨ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ, ਕਿਉਂਕਿ ਇਸ ਸ਼ਬਦ ਵਿਚ ਸੱਜਣ ਠੱਗ ਦੀ ਬਗਲਿਆਂ ਵਾਲੀ ਅਵਸਥਾ ਦਾ ਹੀ ਵਰਨਣ ਸੀ। ਭਾਵੇਂ ਉਸਨੂੰ ਇਸ ਬਾਣੀ ਦਾ ਪੂਰਨ ਤੌਰ ਤੇ ਬੋਧ ਨਹੀਂ ਸੀ ਪਰ ਵਿਚੋਂ ਸੱਜਣ ਅਤੇ ਬਗਲੇ ਤਥਾ ਘੁਟ ਘੁਟ ਜੀਆਂ ਖਾਵਨੇਂ ਆਦਿਕ ਸ਼ਬਦਾਂ ਰਾਹੀਂ ਆਪਣਾ ਪਖੰਡ ਸਪਸ਼ਟ ਦਿਸਦਾ ਸੀ। ਉਹ ਉਠ ਕੇ ਸਾਹਿਬਾਂ ਦੇ ਕਮਰੇ ਵਿਚ ਜਾ ਬੈਠਾ।

ਜਦ ਸੱਜਣ ਨੇ ਗੁਰੂ ਸਾਹਿਬ ਦੇ ਉਚਾਰੇ ਹੋਏ ਰੱਬੀ ਕਲਾਮ ਦੇ ਭਾਵ ਸਮਝੇ ਤਾਂ ਉਸ ਨੂੰ ਅਨੁਭਵ ਹੋਇਆ ਕਿ ਉਸਦੇ ਪਰਦੇ ਅੰਦਰ ਕੀਤੇ ਕੁਕਰਮਾਂ ਨੂੰ ਇਹ ਜਾਣਦੇ ਹਨ ਤਾਂ ਉਹ ਗੁਰੂ ਸਾਹਿਬ ਜੀ ਦੇ ਚਰਨੀਂ ਡਿਗ ਪਿਆ। ਤਦੋਂ ਗੁਰੂ ਜੀ ਨੇ ਸੱਜਣ ਨੂੰ ਇਸ ਮਨੁੱਖਾ ਜੀਵਨ ਦਾ ਯਥਾਰਥ ਮਨੋਰਥ ਸਮਝਾਇਆ। ਹੁਣ ਸੱਜਣ ਨੇ ਸਤਿਗੁਰੂ ਜੀ ਕੋਲੋਂ ਜੀਵਨ ਦੀਆਂ ਸਾਰੀਆਂ ਗੁੰਝਲਾਂ ਸਮਝੀਆਂ ਤੇ ਆਪਣਾ ਜੀਵਨ ਗੁਰੂ ਉਪਦੇਸ਼ਾਂ ਅਨੁਸਾਰ ਢਾਲਣਾ ਆਰੰਭ ਕੀਤਾ। ਇਸ ਪ੍ਰਕਾਰ ਸਤਿਗੁਰੂ ਜੀ ਨੇ ਸੱਜਣ ਨੂੰ ਗੁਰਮਤਿ ਅਸੂਲ ਦ੍ਰਿੜ ਕਰਵਾ ਕੇ ਗੁਰੂ ਘਰ ਦੀ ਮਰਯਾਦਾ ਸਮਝਾ ਕੇ ਉਸੇ ਹੀ ਇਲਾਕੇ ਦਾ ਮੁਖੀ ਪ੍ਰਚਾਰਕ ਨੀਯਤ ਕੀਤਾ।

## ਸ਼ਬਦ ਦੇ ਅਰਥ

**ਸਜਣ ਸੇਈ, ਨਾਲਿ ਮੈ, ਚਲਦਿਆ ਨਾਲਿ ਚਲੰਨ੍ਹਿ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍॥੧॥ ਰਹਾਉ॥**

**ਪਦ ਅਰਥ :** ਸਜਣ—ਮਿੱਤਰ। ਸੇਈ—ਉਹ ਹੀ। ਮੈ ਨਾਲਿ ਚਲੰਨਿ੍—ਮੇਰੇ ਅਸਲ ਮਿੱਤਰ ਉਹੀ ਹਨ ਜੋ (ਸਦਾ) ਮੇਰੇ ਨਾਲ ਰਹਿਣ, ਤੇ (ਇਥੋਂ ਤੁਰਨ ਵੇਲੇ ਭੀ ਮੇਰੇ ਨਾਲ ਹੀ ਚੱਲਣ। (ਅਗਾਂਹ) ਜਿਥੇ (ਕੀਤੇ ਕਰਮਾਂ ਦਾ) ਹਿਸਾਬ ਮੰਗਿਆ ਜਾਂਦਾ ਹੈ, ਉਥੇ ਅਝੱਕ ਹੋ ਕੇ ਹਿਸਾਬ ਦੇ ਸਕਣ, ਭਾਵ ਹਿਸਾਬ ਦੇਣ ਵਿਚ ਕਾਮਯਾਬ ਹੋ ਸਕਣ।

ਭਾਵ ਇਹ ਹੈ ਕਿ ਮਨੁੱਖ ਦੇ ਚੰਗੇ ਗੁਣ, ਸਰੇਸ਼ਟ ਕਰਮ ਹੀ ਉਸਦੇ ਅਸਲ ਮਿੱਤਰ ਹਨ। ਬਾਹਰ ਦਾ ਵਿਖਾਵਾ ਮਨੁੱਖ ਦਾ ਕੁਝ ਨਹੀਂ ਸੁਆਰ ਸਕਦਾ। ਇਸ ਸਿਧਾਂਤ ਨੂੰ ਗੁਰੂ ਸਾਹਿਬ ਕੁਝ ਉਦਾਹਰਣਾਂ ਦੇ ਕੇ ਇਸ ਤਰ੍ਹਾਂ ਸਪਸ਼ਟ ਕਰਦੇ ਹਨ :

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥**

**ਪਦ ਅਰਥ :** ਕੈਹਾ—ਕੈਂਹ, ਕਾਂਸੀ। ਚਿਲਕਣਾ—ਲਿਸ਼ਕਵਾਂ। ਘੋਟਿਮ—ਮੈਂ ਘੋਟਿਆ। ਕਾਲੜੀ—ਕਾਲੀ ਜੇਹੀ। ਮਸੁ—ਸਿਆਹੀ। ਸਉ—ਸੌ ਵਾਰੀ। ਤਿਸੁ—ਉਸ ਕੈਂਹ (ਦੇ ਭਾਂਡੇ) ਨੂੰ॥੧॥

**ਅਰਥ :** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੈਂ ਕੈਂਹ ਦਾ ਸਾਫ ਅਤੇ ਲਿਸ਼ਕਵਾਂ ਭਾਂਡਾ ਘਸਾਇਆ ਤਾਂ ਉਸ ਵਿਚੋਂ ਮਾੜੀ ਮਾੜੀ ਕਾਲੀ ਸਿਆਹੀ ਲੱਗ ਗਈ। ਜੇ ਮੈਂ ਸੌ ਵਾਰੀ ਭੀ ਉਸ ਕੈਂਹ ਦੇ ਭਾਂਡੇ ਨੂੰ ਧੋਵਾਂ, ਸਾਫ਼ ਕਰਾਂ ਤਾਂ ਭੀ ਬਾਹਰੋਂ ਧੋਣ ਨਾਲ ਉਸਦੀ ਅੰਦਰਲੀ ਜੂਠ, ਕਾਲਖ ਦੂਰ ਨਹੀਂ ਹੁੰਦੀ।੧।

**ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥**
**ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥੨॥**

ਪਦ ਅਰਥ : ਮੰਡਪ—ਮੰਦਰ। ਪਾਸਹੁ—ਪਾਸਿਉਂ ਤੋਂ, ਚੁਫੇਰਿਉਂ। ਚਿਤਵੀਆਹਾ—ਚਿੱਤਰੀਆਂ ਹੋਈਆਂ। ਕੰਮਿ—ਕੰਮ ਵਿਚ। ਵਿਚਹੁ—ਅੰਦਰੋਂ। ਸਖਣੀਆਹਾ—ਖਾਲੀ।

ਅਰਥ : ਸਤਿਗੁਰੂ ਜੀ ਦੂਸਰੀ ਉਦਾਹਰਣ ਦਿੰਦੇ ਹੋਏ ਫੁਰਮਾਉਂਦੇ ਹਨ ਕਿ ਜਿਹੜੇ ਘਰ, ਮੰਦਰ, ਮਹਿਲ ਬਾਹਰੋਂ ਚੌਹਾਂ ਪਾਸਿਆਂ ਤੋਂ ਤਾਂ ਚਿਤਰੇ ਹੋਏ ਹੋਣ, ਸਜਾਏ ਹੋਏ ਹੋਣ, ਪਰ ਜੇ ਉਹਨਾਂ ਅੰਦਰ ਕੋਈ ਨਿਵਾਸ ਨਹੀਂ ਕਰਦਾ ਭਾਵ ਕਿਸੇ ਨੂੰ ਲਾਭ ਨਹੀਂ ਪਹੁੰਚਦਾ ਤਾਂ ਐਸੀਆਂ ਬਿਲਡਿੰਗਾਂ ਮਿੱਟੀ ਦੇ ਢੇਰ ਦੇ ਬਰਾਬਰ ਹਨ। (ਤਿਵੇਂ ਹੀ ਜੇ ਮਨੁੱਖ ਨੇ ਬਾਹਰੋਂ ਬਹੁਤ ਹੀ ਸਜਾਵਟ ਕੀਤੀ ਹੋਵੇ, ਕੱਪੜੇ ਵੀ ਬਹੁਤ ਵਧੀਆ ਸਾਫ ਸੁਥਰੇ ਪਾਏ ਹੋਣ ਅਤੇ ਧਰਮੀ ਸਰੂਪ ਦਾ ਵੀ ਵਿਖਾਲਾ ਕੀਤਾ ਹੋਵੇ ਪਰ ਅੰਦਰੋਂ ਔਗੁਣਾਂ ਨਾਲ ਭਰਿਆ ਹੋਵੇ ਤਾਂ ਐਸੇ ਮਨੁੱਖ ਦਾ ਕੋਈ ਲਾਭ ਨਹੀਂ ਹੈ।੨।

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥੩॥**

ਪਦ ਅਰਥ : ਬਗਾ—ਬਗੁਲਾ। ਬਗੇ ਕਪੜੇ—ਚਿੱਟੇ ਖੰਭ। ਮੰਝਿ—ਵਿਚ। ਘੁਟਿ ਘੁਟਿ—ਗਲੋਂ ਘੁੱਟ ਘੁੱਟਕੇ। ਖਾਵਣੇ—ਖਾਣ ਵਾਲੇ। ਬਗੇ—ਪਵਿੱਤਰ, ਅੰਦਰੋਂ ਸਾਫ ਸੁਥਰੇ। ਕਹੀਅਹਿ—ਕਹੇ ਜਾਂਦੇ॥੩॥

ਅਰਥ : ਸਤਿਗੁਰੂ ਜੀ ਤੀਸਰੀ ਉਦਾਹਰਣ ਬਗਲਿਆਂ ਦੀ ਦੇ ਕੇ ਸਮਝਾਉਂਦੇ ਹਨ ਕਿ ਬਗਲਿਆਂ ਦੇ ਚਿਟੇ ਖੰਭ ਹੁੰਦੇ ਹਨ, ਵਸਦੇ ਭੀ ਉਹ ਤੀਰਥਾਂ ਉਤੇ ਹੀ ਹਨ ਪਰ ਉਹਨਾਂ ਦੇ ਅੰਦਰ ਦੀ ਹਾਲਤ ਇਹ ਹੈ ਕਿ ਜੀਆਂ (ਭਾਵ ਡੱਡਾਂ, ਮੱਛੀਆਂ ਆਦਿ) ਨੂੰ ਗਲੋਂ ਘੁਟ ਘੁਟ ਕੇ ਖਾ ਜਾਣ ਵਾਲੇ ਹਨ, ਇਸ ਤਰ੍ਹਾਂ ਉਹ ਅੰਦਰੋਂ ਸਾਫ ਸੁਥਰੇ ਪਵਿੱਤਰ ਨਹੀਂ ਆਖੇ ਜਾ ਸਕਦੇ। (ਉਹਨਾਂ ਦੇ ਬਾਹਰਲੇ ਚਿੱਟੇਪਨ ਦਾ ਕੀ ਲਾਭ ਜਦੋਂ ਉਹਨਾਂ ਅੰਦਰ ਜੀਵਾਂ ਨੂੰ ਹੜੱਪ ਕਰਨ ਵਾਲੀ ਮੈਲ ਭਰੀ ਹੋਈ ਹੈ।)॥੩॥

**ਸਿੰਮਲ ਰੁਖੁ ਸਰੀਰ ਮੈ, ਮੈਜਨ ਦੇਖਿ ਭੁਲੰਨ੍ਹਿ ॥**
**ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ ॥੪॥**

ਪਦ ਅਰਥ : ਸਰੀਰੁ ਮੈ—ਮੇਰਾ ਸਰੀਰ। ਮੈਜਨ—ਤੋਤੇ। ਭੁਲੰਨ੍ਹਿ—ਭੁਲੇਖਾ ਖਾ ਜਾਂਦੇ ਹਨ। ਤੇ ਗੁਣ—ਉਹੀ ਗੁਣ। ਮੈ ਤਨਿ—ਮੇਰੇ ਸਰੀਰ ਵਿਚ। ਹੰਨਿ—ਹਨ।੪।

ਅਰਥ : ਚੌਥੀ ਉਦਾਹਰਣ ਸਿੰਮਲ ਦੇ ਰੁਖ ਦੀ ਦੇ ਕੇ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਜਿਵੇਂ ਸਿੰਮਲ ਦਾ ਰੁਖ ਹੈ ਤਿਵੇਂ ਮੇਰਾ ਸਰੀਰ ਹੈ। ਸਿੰਮਲ ਦੇ

ਫਲਾਂ ਨੂੰ ਦੇਖ ਕੇ ਤੋਤੇ ਭੁਲੇਖਾ ਖਾ ਜਾਂਦੇ ਹਨ। ਸਿੰਮਲ ਦੇ ਫਲ ਤੋਤਿਆਂ ਦੇ ਕੰਮ ਨਹੀਂ ਆਉਂਦੇ, ਉਹੋ ਜਿਹੇ ਗੁਣ ਮੇਰੇ ਸਰੀਰ ਵਿਚ ਹਨ।੪।

ਭਾਵ ਜਿਵੇਂ ਸਿੰਮਲ ਦਾ ਰੁੱਖ ਵੇਖਣ ਨੂੰ ਬੜਾ ਸਿੱਧਾ ਲੰਮਾ ਅਤੇ ਵੱਡਾ ਦਿਖਾਈ ਦਿੰਦਾ ਹੈ ਪਰ ਇਸ ਰੁੱਖ ਦਾ ਕੁਝ ਵੀ ਲਾਭ ਨਹੀਂ ਹੈ ਕਿਉਂਕਿ ਇਸਦੇ ਫੁੱਲ ਤੇ ਫਲ ਬੇ-ਸੁਆਦੀ ਹੁੰਦੇ ਹਨ। ਬਾਹਰਲੀ ਦਿਖਾਵਟ ਤੋਂ ਪ੍ਰਭਾਵਿਤ ਹੋ ਕੇ ਜੋ ਤੋਤੇ ਆਉਂਦੇ ਹਨ ਉਨ੍ਹਾਂ ਨੂੰ ਨਿਰਾਸ਼ ਹੋ ਕੇ ਵਾਪਸ ਮੁੜਨਾ ਪੈਂਦਾ ਹੈ। ਇਸ ਤਰ੍ਹਾਂ ਮਨੁੱਖ ਦਾ ਸਰੀਰ ਭਾਵੇਂ ਬਾਹਰੋਂ ਚੰਗਾ ਸਾਫ ਸੁਥਰਾ ਅਤੇ ਪ੍ਰਭਾਵਸ਼ਾਲੀ ਕਿਉਂ ਨਾ ਹੋਵੇ ਪਰ ਜੇ ਅੰਦਰ ਔਗੁਣ ਹੀ ਔਗੁਣ ਹਨ ਤੇ ਕਿਸੇ ਦਾ ਕੁਝ ਸੁਆਰਨ ਦੇ ਯੋਗ ਨਹੀਂ ਤਾਂ ਉਹ ਸਿੰਮਲ ਰੁਖ ਦੀ ਨਿਆਈਂ ਹੀ ਹੈ।

**ਅੰਧੁਲੈ ਭਾਰੁ ਉਠਾਇਆ, ਡੂਗਰ ਵਾਟ ਬਹੁਤੁ॥**
**ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ॥੫॥**

**ਪਦ ਅਰਥ :** **ਅੰਧੁਲੈ**—ਅੰਨ੍ਹੇ ਮਨੁੱਖ ਨੇ। **ਡੂਗਲ ਵਾਟ**—ਪਹਾੜੀ ਰਸਤਾ। **ਅਖੀ**—ਅੱਖਾਂ ਨਾਲ। **ਲੋੜੀ**—ਭਾਲਦਾ ਹਾਂ। **ਨਾ ਲਹਾ**—ਮੈਂ ਲੱਭ ਨਹੀਂ ਸਕਦਾ। **ਹਉ**—ਮੈਂ। **ਕਿਤੁ**—ਕਿਸ ਤਰੀਕੇ ਨਾਲ॥੫॥

**ਅਰਥ :** ਗੁਰੂ ਜੀ ਇਕ ਹੋਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਮੈਂ ਅੰਨ੍ਹੇ ਨੇ ਸਿਰ ਉਤੇ ਵਿਕਾਰਾਂ ਦਾ ਭਾਰ ਚੁਕਿਆ ਹੋਇਆ ਹੈ। ਅਗਾਂਹ ਮੇਰਾ ਜੀਵਨ ਪੰਧ ਬੜਾ ਬਿਖੜਾ ਪਹਾੜੀ ਰਸਤਾ ਹੈ, ਅੱਖਾਂ ਨਾਲ ਭਾਲਿਆਂ ਭੀ ਮੈਂ ਰਾਹ ਨਹੀਂ ਲੱਭ ਸਕਦਾ, ਕਿਉਂਕਿ ਅੱਖਾਂ ਹੀ ਨਹੀਂ ਹਨ, ਇਸ ਹਾਲਤ ਵਿਚ ਕਿਸ ਤਰੀਕੇ ਨਾਲ ਪਹਾੜੀ ਤੇ ਚੜ੍ਹ ਕੇ ਮੈਂ ਪਾਰ ਲੰਘਾਂ॥੫॥

ਭਾਵ ਇਹ ਹੈ ਕਿ ਮਨੁੱਖ ਨੇ ਸਿਰ ਤੇ ਪਾਪਾਂ ਦਾ ਭਾਰ ਚੁੱਕਿਆ ਹੋਇਆ ਹੈ। ਜੋ ਜੀਵਨ ਪੰਧ ਇਸ ਨੇ ਤਹਿ ਕਰਨਾ ਹੈ ਉਸ ਵਿਚ ਵਿਸ਼ੇ ਵਿਕਾਰਾਂ ਰੂਪੀ ਪਹਾੜੀਆਂ ਹਨ। ਗਿਆਨ ਤੋਂ ਸੱਖਣਾ ਅੰਨ੍ਹਾਂ ਮਨੁੱਖ ਕਿਵੇਂ ਇਹ ਬਿਖੜਾ ਜੀਵਨ ਪੰਧ ਤੈਅ ਕਰ ਸਕਦਾ ਹੈ। ਜਦੋਂ ਕਿ ਗਿਆਨ ਰੂਪੀ ਨੇਤਰ ਹੁੰਦਿਆਂ ਹੋਇਆਂ ਵੀ ਵਿਕਾਰਾਂ ਤੋਂ ਬਚਣਾ ਸੌਖਾ ਨਹੀਂ। ਇਸ ਸਮੱਸਿਆ ਦਾ ਉਤਰ ਸਤਿਗੁਰੂ ਜੀ ਅੰਤਲੇ ਬੰਦ ਵਿਚ ਇਸ ਤਰ੍ਹਾਂ ਦਸਦੇ ਹਨ :

**ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥**
**ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥੧॥੩॥**

**ਪਦ ਅਰਥ :** ਚਾਕਰੀਆ—ਲੋਕਾਂ ਦੀਆਂ ਖੁਸ਼ਾਮਦਾਂ। ਚੰਗਿਆਈਆ — ਬਾਹਰਲੇ ਵਿਖਾਵੇ। ਸਿਆਣਪ—ਚਲਾਕੀਆਂ। ਕਿਤੁ—ਕਿਸ ਕੰਮ।

ਅਰਥ : ਹੇ ਨਾਨਕ ! ਪਹਾੜੀ ਰਸਤੇ ਵਰਗੇ ਬਿਖੜੇ ਜੀਵਨ ਪੰਧ ਵਿਚੋਂ ਪਾਰ ਲੰਘਣ ਲਈ ਦੁਨੀਆ ਦੇ ਲੋਕਾਂ ਦੀਆਂ ਖੁਸ਼ਾਮਦਾਂ, ਲੋਕ ਵਿਖਾਵੇ ਤੇ ਚਲਾਕੀਆਂ ਕਿਸੇ ਕੰਮ ਨਹੀਂ ਆ ਸਕਦੀਆਂ। ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸਾਂਭ ਕੇ ਰੱਖ। ਮਾਇਆ ਦੇ ਮੋਹ ਵਿਚ ਬੱਝਾ ਹੋਇਆ ਤੂੰ ਇਸ ਨਾਮ ਸਿਮਰਨ ਦੀ ਰਾਹੀਂ ਹੀ ਮੋਹ ਦੇ ਬੰਧਨਾਂ ਤੋਂ ਖਲਾਸੀ ਪਾ ਸਕੇਂਗਾ॥੬॥

ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ॥

*(ਪੰਨਾ ੨੫੩)*

# ਕਰਵਤੁ ਭਲਾ ਨ ਕਰਵਟ ਤੇਰੀ

**ਆਸਾ, ਸ੍ਰੀ ਕਬੀਰ ਜੀਉ ਕੇ ਦੁਪਦੇ**

ਕਰਵਤੁ ਭਲਾ, ਨ ਕਰਵਟ ਤੇਰੀ॥ ਲਾਗੁ ਗਲੇ ਸੁਨੁ ਬਿਨਤੀ ਮੇਰੀ॥੧॥
ਹਉ ਵਾਰੀ, ਮੁਖੁ ਫੇਰਿ ਪਿਆਰੇ॥
ਕਰਵਟੁ ਦੇ, ਮੋ ਕਉ ਕਾਹੇ ਕਉ ਮਾਰੇ॥੧॥ ਰਹਾਉ॥
ਜਉ ਤਨੁ ਚੀਰਹਿ, ਅੰਗੁ ਨ ਮੋਰਉ॥
ਪਿੰਡੁ ਪਰੈ, ਤਉ ਪ੍ਰੀਤਿ ਨ ਤੋਰਉ॥੨॥
ਹਮ ਤੁਮ ਬੀਚੁ, ਭਇਓ ਨਹੀ ਕੋਈ॥
ਤੁਮਹਿ ਸੁ ਕੰਤ, ਨਾਰਿ ਹਮ ਸੋਈ॥੩॥
ਕਹਤੁ ਕਬੀਰੁ, ਸੁਨਹੁ ਰੇ ਲੋਈ॥ ਅਬ ਤੁਮਰੀ, ਪਰਤੀਤਿ ਨ ਹੋਈ॥

*॥੪॥੨॥੩੫॥ (ਪੰਨਾ ੪੮੪)*

ਭੂਮਿਕਾ : ਇਹ ਸ਼ਬਦ ਆਸਾ ਰਾਗ ਵਿਚ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਹੈ। ਭਗਤ ਜੀ ਇਸ ਸ਼ਬਦ ਵਿਚ ਪਰਮਾਤਮਾ ਨਾਲ ਆਪਣਾ ਅਤੁੱਟ ਪਿਆਰ ਦਰਸਾਉਂਦੇ ਹਨ ਤੇ ਦਸਦੇ ਹਨ ਕਿ ਜਗਤ ਦਾ ਮੋਹ ਜੀਵ ਨੂੰ ਪ੍ਰਭੂ ਨਾਲੋਂ ਵਿਛੋੜਦਾ ਹੈ। ਪਰ ਇਸ ਤੋਂ ਬਚਣ ਲਈ ਸਦਾ ਪ੍ਰਭੂ ਦੇ ਦਰ ਤੇ ਅਰਦਾਸ ਕਰਨੀ ਜ਼ਰੂਰੀ ਹੈ।

## ਸ਼ਬਦ ਦੇ ਅਰਥ

ਹਉ ਵਾਰੀ ਮੁਖੁ ਫੇਰਿ ਪਿਆਰੇ॥
ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥੧॥ ਰਹਾਉ॥

**ਪਦ ਅਰਥ** : ਹਉ ਵਾਰੀ—ਮੈਂ ਤੈਥੋਂ ਸਦਕੇ। ਮੁਖਿ ਫੇਰਿ—(ਮੇਰੇ ਵੱਲ) ਮੂੰਹ ਕਰ। ਪਿਆਰੇ—ਹੇ ਪਿਆਰੇ ਪ੍ਰਭੂ। ਕਰਵਟ—ਪਿੱਠ।

**ਅਰਥ** : ਹੇ ਪਿਆਰੇ ਪ੍ਰਭੂ! ਮੈਂ ਤੈਥੋਂ ਕੁਰਬਾਨ। ਮੇਰੇ ਵੱਲ ਤੱਕ, ਮੈਨੂੰ ਪਿੱਠ ਦੇ ਕੇ ਕਿਉਂ ਮਾਰ ਰਿਹਾ ਹੈਂ? ਭਾਵ ਜੇ ਤੂੰ ਮੇਰੇ ਉਤੇ ਮਿਹਰ ਦੀ ਨਜ਼ਰ ਨਾ ਕਰੇਂ ਤਾਂ ਮੈਂ ਜੀਉ ਨਹੀਂ ਸਕਦਾ।

**ਕਰਵਤੁ ਭਲਾ ਨ ਕਰਵਟ ਤੇਰੀ॥**
**ਲਾਗੁ ਗਲੇ ਸੁਨੁ ਬਿਨਤੀ ਮੇਰੀ॥**

**ਪਦ ਅਰਥ** : ਕਰਵਤ—ਆਰਾ। ਭਲਾ—ਚੰਗਾ।

**ਅਰਥ** : ਹੇ ਪ੍ਰਭੂ! ਤੇਰੇ ਪਿੱਠ ਦੇਣ ਨਾਲੋਂ ਮੈਨੂੰ ਸਰੀਰ ਉਤੇ ਆਰਾ ਸਹਾਰ ਲੈਣਾ ਚੰਗਾ ਹੈ, ਭਾਵ ਆਰੇ ਨਾਲ ਸਰੀਰ ਚਿਰਾਣ ਵਿਚ ਇਤਨੀ ਪੀੜ ਨਹੀਂ, ਜਿਤਨੀ ਤੇਰੀ ਮਿਹਰ ਦੀ ਨਿਗਾਹ ਤੋਂ ਵਾਂਝੇ ਰਹਿਣ ਵਿਚ ਹੈ। ਹੇ ਸੱਜਣ ਪ੍ਰਭੂ! ਮੇਰੀ ਬੇਨਤੀ ਸੁਣ ਤੇ ਮੇਰੇ ਗਲ ਲੱਗ, ਭਾਵ ਤੇਰੀ ਯਾਦ ਸਦਾ ਮੇਰੇ ਗਲ ਦਾ ਹਾਰ ਬਣੀ ਰਹੇ।੧।

**ਜਉ ਤਨੁ ਚੀਰਹਿ ਅੰਗੁ ਨ ਮੋਰਉ॥**
**ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥੨॥**

**ਪਦ ਅਰਥ** : ਅੰਗੁ—ਸਰੀਰ। ਨਾ ਮੋਰਉ—ਮੈਂ ਪਿਛਾਂਹ ਨਹੀਂ ਹਟਾਵਾਂਗਾ, ਮੈਂ ਨਹੀਂ ਮੋੜਾਂਗਾ। ਪਿੰਡੁ ਪਰੈ—ਜੇ ਮੇਰਾ ਸਰੀਰ ਨਾਸ ਭੀ ਹੋ ਜਾਏ। ਨ ਤੋਰਉ—ਨਹੀਂ ਤੋੜਾਂਗਾ।

**ਅਰਥ** : ਹੇ ਪ੍ਰਭੂ! ਜੇ ਤੂੰ ਮੇਰਾ ਸਰੀਰ ਚੀਰ ਦੇਵੇਂ ਤਾਂ ਭੀ ਇਸ ਨੂੰ ਬਚਾਣ ਦੀ ਖਾਤਰ ਪਿਛਾਂਹ ਨਹੀਂ ਹਟਾਵਾਂਗਾ। ਇਹ ਸਰੀਰ ਨਾਸ ਹੋ ਜਾਣ ਤੇ ਭੀ ਮੈਂ ਤੇਰੇ ਨਾਲੋਂ ਪਿਆਰ ਨਹੀਂ ਤੋੜਾਂਗਾ।

ਗੁਰੂ ਅਰਜੁਨ ਦੇਵ ਜੀ ਵੀ ਇਸੇ ਤਰ੍ਹਾਂ ਦੇ ਪ੍ਰਭੂ ਪਿਆਰ ਦਾ ਵਰਣਨ ਇਸ ਤਰ੍ਹਾਂ ਕਰਦੇ ਹਨ :

**ਜੇ ਤੂ ਮਿਤ੍ਰੁ ਅਸਾਡੜਾ, ਹਿਕ ਭੋਰੀ ਨ ਵੇਛੋੜਿ॥**
**ਜੀਉ ਮਹਿੰਜਾ ਤਉ ਮੋਹਿਆ, ਕਦਿ ਪਸੀ ਜਾਨੀ ਤੋਹਿ॥**

*(ਡਖਣੇ, ਮਹਲਾ ੫, ਪੰਨਾ ੧੦੯੪)*

**ਭਾਵ** : ਹੇ ਪ੍ਰਭੂ! ਜੇ ਤੂੰ ਮਿਤ੍ਰ ਹੀ ਹੈਂ ਤਾਂ ਮੈਨੂੰ ਰਤਾ ਭਰ ਵੀ ਆਪਣੇ ਨਾਲੋਂ ਨਾ ਵਿਛੋੜ। ਮੇਰੀ ਜਿੰਦ ਤੂੰ ਆਪਣੇ ਪਿਆਰ ਵਿਚ ਮੋਹ ਲਈ ਹੈ। ਹੁਣ ਹਰ ਵੇਲੇ ਮੈਨੂੰ ਤਾਂਘ ਰਹਿੰਦੀ ਹੈ ਕਿ ਹੇ ਪਿਆਰੇ! ਮੈਂ ਕਦੋਂ ਤੈਨੂੰ ਵੇਖਾਂ।

**ਹਮ ਤੁਮ ਬੀਚੁ ਭਇਓ ਨਹੀ ਕੋਈ॥**

**ਤੁਮਹਿ ਸੁ ਕੰਤ ਨਾਰਿ ਹਮ ਸੋਈ॥੩॥**

**ਪਦ ਅਰਥ :** ਬੀਚ—ਵਿੱਥ। ਤੁਮਹਿ—ਤੂੰ ਹੀ। ਸੋਈ—ਉਹੀ।੩।

**ਅਰਥ :** ਹੇ ਪਿਆਰੇ! ਮੇਰੇ ਤੇਰੇ ਵਿਚ ਕੋਈ ਵਿੱਥ ਨਹੀਂ ਹੈ, ਤੂੰ ਉਹੀ ਪ੍ਰਭੂ ਖਸਮ ਹੈਂ, ਤੇ ਮੈਂ ਉਹੀ ਜੀਵ ਰੂਪ ਇਸਤਰੀ ਤੇਰੀ ਨਾਰ ਹਾਂ।

**ਕਹਤੁ ਕਬੀਰੁ, ਸੁਨਹੁ ਰੇ ਲੋਈ॥**

**ਅਬ ਤੁਮਰੀ ਪਰਤੀਤਿ ਨ ਹੋਈ॥੪॥੨॥੩੫॥**

**ਪਦ ਅਰਥ :** ਰੇ ਲੋਈ—ਹੇ ਜਗਤ! ਹੇ ਦੁਨੀਆਂ ਦੇ ਮੋਹ। ਪਰਤੀਤ — ਇਤਬਾਰ।

**ਅਰਥ :** ਭਗਤ ਕਬੀਰ ਜੀ ਆਖਦੇ ਹਨ (ਪ੍ਰਭੂ ਪਤੀ ਨਾਲੋਂ ਵਿੱਥ ਪੁਆਉਣ ਵਾਲਾ ਚੰਦਰਾ ਜਗਤ ਦਾ ਮੋਹ ਹੀ ਹੈ। ਇਸ ਲਈ ਹੇ ਜਗਤ ਦੇ ਮੋਹ! ਸੁਣ, ਹੁਣ ਮੈਂ ਕਦੀ ਵੀ ਤੇਰਾ ਇਤਬਾਰ ਨਹੀਂ ਕਰਾਂਗਾ। ਮੈਂ ਕਦੀ ਵੀ ਤੇਰੇ ਜਾਲ ਵਿਚ ਨਹੀਂ ਫਸਾਂਗਾ, ਤੂੰ ਹੀ ਮੈਨੂੰ ਮੇਰੇ ਪਤੀ ਪ੍ਰਭੂ ਤੋਂ ਵਿਛੋੜਦਾ ਹੈਂ।

ਗੁਰੂ ਨਾਨਕ ਸਾਹਿਬ ਵੀ ਫ਼ੁਰਮਾਉਂਦੇ ਹਨ :

**ਜਾਲਉ ਐਸੀ ਰੀਤਿ, ਜਿਤੁ ਮੈ ਪਿਆਰਾ ਵੀਸਰੈ॥**

**ਨਾਨਕ, ਸਾਈ ਭਲੀ ਪਰੀਤਿ, ਜਿਤੁ ਸਾਹਿਬ ਸੇਤੀ ਪਤਿ ਰਹੈ॥**

*(ਵਾਰ ਵਡਹੰਸ, ਮਹਲਾ ੧, ਪੰਨਾ ੫੯੦)*

**ਭਾਵ :** ਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਇਹੋ ਜਿਹੀ ਰੀਤ ਨੂੰ ਸਾੜ ਦਿਆਂ ਜਿਸ ਦੇ ਕਾਰਨ ਪਿਆਰਾ ਪ੍ਰਭੂ ਮੈਨੂੰ ਵਿਸਰ ਜਾਏ, ਹੇ ਨਾਨਕ! ਪ੍ਰੇਮ ਉਹੀ ਚੰਗਾ ਹੈ ਜਿਸ ਰਾਹੀਂ ਖਸਮ ਨਾਲ ਇਜ਼ਤ ਬਣੀ ਰਹੇ।

### ਸ਼ਬਦ ਨਾਲ ਜੋੜੀਆਂ ਗਈਆਂ ਮਨਘੜਤ ਕਹਾਣੀਆਂ

ਮੌਜੂਦਾ ਦੌਰ ਵਿੱਚ ਵੀ ਜਦੋਂ ਕਿ ਗੁਰਬਾਣੀ ਦੇ ਅਰਥ-ਵਿਆਖਿਆ ਗੁਰਬਾਣੀ ਵਿਆਕਰਣ ਅਨੁਸਾਰ ਕੀਤੇ ਜਾ ਚੁਕੇ ਹਨ, ਫਿਰ ਵੀ ਇਹ ਸਾਰੇ ਵਿਆਖਿਆਕਾਰ, ਕਥਾ ਕਰਨ ਸਮੇਂ ਕੁਝ ਐਸੀਆਂ ਕਹਾਣੀਆਂ, ਜੋ ਅਨਮਤੀਆਂ ਦੇ ਮਿਥਿਹਾਸ ਦੀ ਹੀ ਬਦਲੀ ਸ਼ਕਲ ਦੀਆਂ ਹੁੰਦੀਆਂ ਹਨ, ਸੁਣਾ-ਸੁਣਾ ਕੇ ਸਿੱਖ ਸੰਗਤਾਂ ਨੂੰ ਗੁਰਬਾਣੀ ਦੇ ਅਸਲ ਮਨੋਰਥ ਤੋਂ ਦੂਰ ਕਰ ਰਹੇ ਹਨ। ਚਾਹੀਦਾ ਤਾਂ ਇਹ ਸੀ ਕਿ ਗੁਰਦੁਆਰਾ-ਪ੍ਰਬੰਧਕ ਕੁਝ ਧਿਆਨ ਦਿੰਦੇ ਕਿ ਗੁਰਮਤ ਅਸੂਲਾਂ

ਵਿਰੁਧ ਕਿਸੇ ਵੀਚਾਰ ਦਾ ਪ੍ਰਸਾਰ ਨਾ ਕੀਤਾ ਜਾ ਸਕੇ ਪਰ ਇਥੇ ਤਾਂ ਐਸੀ ਗੱਲ ਹੋਈ ਪਈ ਹੈ, ਕਿ ਜ਼ਿਆਦਾਤਰ, ਨਾ ਤਾਂ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਤੇ ਨਾ ਹੀ ਅਨਪੜ੍ਹ ਨਾਮ-ਧਰੀਕ ਪ੍ਰਚਾਰਕਾਂ ਨੂੰ ਗੁਰਬਾਣੀ ਦੇ ਅਰਥਾਂ ਦੀ ਸੂਝ ਹੈ। ਪਰ ਐਸੇ ਵੀ ਪ੍ਰਚਾਰਕ ਹਨ ਜਿਨ੍ਹਾਂ ਨੂੰ ਥੋੜੀ-ਬਹੁਤ ਸਮਝ ਤਾਂ ਹੈ, ਪਰ ਮਾਇਆ ਦੇ ਲੋਭ ਹਿੱਤ ਜਾਣ ਬੁਝ ਕੇ ਐਸੀਆਂ ਚਟਕੀਲੀਆਂ ਕਹਾਣੀਆਂ ਸੁਣਾਈ ਜਾਂਦੇ ਹਨ।

ਇਹਨਾਂ ਕਹਾਣੀਆਂ ਵਿਚੋਂ ਭਗਤ ਕਬੀਰ ਜੀ ਬਾਰੇ ਇਕ ਕਹਾਣੀ ਮਸ਼ਹੂਰ ਹੈ, ਜੋ ਇਸ ਸ਼ਬਦ ਨਾਲ ਆਮ ਸੁਣਾਈ ਜਾਂਦੀ ਹੈ। ਇਕ ਰੋਗੀ ਨੂੰ, ਜਿਸ ਨੂੰ ਰੋਗ ਕਿਸੇ ਦਵਾ-ਦਾਰੂ ਨਾਲ ਨਾ ਹਟ ਸਕਿਆ, ਕਿਸੇ ਨੇ ਦੱਸ ਪਾਈ ਕਿ ਜੇ ਤੂੰ ਕਬੀਰ ਭਗਤ ਪਾਸ ਜਾਏਂ ਤਾਂ ਉਹ ਤੈਨੂੰ ਨਰੋਆ ਕਰ ਦੇਵੇਗਾ, ਕਿਉਂਕਿ ਉਹ ਬੜੀ ਪਹੁੰਚ ਵਾਲਾ ਹੈ। ਉਸ ਰੋਗੀ ਨੇ ਇਉਂ ਹੀ ਕੀਤਾ। ਪਰ ਜਿਸ ਵੇਲੇ ਉਹ ਕਬੀਰ ਜੀ ਦੇ ਘਰ ਗਿਆ, ਤਦੋਂ ਕਬੀਰ ਜੀ ਘਰ ਨਹੀਂ ਸਨ। ਕਬੀਰ ਜੀ ਦੀ ਵਹੁਟੀ ਮਾਈ ਲੋਈ ਨੇ ਉਸ ਦੁਖੀਏ ਨੂੰ ਆਖਿਆ—ਭਾਈ! ਤਿੰਨ ਵਾਰੀ 'ਰਾਮ' ਆਖ, ਤੇਰਾ ਰੋਗ ਕੱਟਿਆ ਜਾਵੇਗਾ। ਰੋਗੀ ਦੇ ਭਾਗ ਜਾਗ ਪਏ ਤੇ ਮਾਈ ਲੋਈ ਦੇ ਆਖੇ, ਤਿੰਨ ਵਾਰੀ ਰਾਮ ਆਖਣ ਨਾਲ ਉਹ ਨਵਾਂ ਨਰੋਆ ਹੋ ਗਿਆ।

ਆਪਣੇ ਘਰ ਨੂੰ ਮੁੜਦਾ ਉਹ ਆਦਮੀ ਕਬੀਰ ਜੀ ਦਾ ਜਸ ਗਾ ਰਿਹਾ ਸੀ। ਰਾਹ ਵਿਚ ਕਬੀਰ ਜੀ ਵੀ ਮਿਲ ਪਏ। ਉਹ ਆਪਣੀ ਸ਼ੋਭਾ ਹੁੰਦੀ ਸੁਣ ਕੇ ਹੈਰਾਨ ਹੋਏ। ਉਸ ਆਦਮੀ ਤੋਂ ਕਾਰਨ ਪੁਛਿਓ ਨੇ, ਜਿਸ ਤੇ ਉਸ ਨੇ ਸਾਰੀ ਹੱਡ ਬੀਤੀ ਸੁਣਾ ਦਿਤੀ। ਕਬੀਰ ਜੀ ਦਾ ਮੂੰਹ ਕੁਝ ਵੱਟਿਆ ਗਿਆ। ਸੋਚਿਓ ਨੇ, ਲੋਈ ਨੇ 'ਰਾਮ' ਬੜਾ ਸਸਤਾ ਲਾ ਦਿੱਤਾ। ਇਕ ਵਾਰੀ ਰਾਮ ਆਖਿਆਂ ਜਨਮ ਜਨਮਾਂਤਰਾਂ ਦੇ ਰੋਗ ਦੂਰ ਹੋ ਜਾਂਦੇ ਹਨ, ਲੋਈ ਨੇ ਤਿੰਨ ਵਾਰੀ ਕਿਉਂ ਅਖਵਾਇਆ? ਕਬੀਰ ਜੀ ਘਰ ਆਏ, ਤਾਂ ਲੋਈ ਵੱਲੋਂ ਮੂੰਹ ਮੋੜੀ ਰੱਖਿਆ ਤੇ ਗਿਲਾ ਕੀਤਾ ਕਿ ਲੋਈ ਨੇ ਰੋਗੀ ਕੋਲੋਂ ਤਿੰਨ ਵਾਰੀ ਰਾਮ ਕਿਉਂ ਅਖਵਾਇਆ ਹੈ?

ਇਹ ਉਪਰ ਦਿਤੀ ਕਹਾਣੀ ਸਿੱਖ ਦੀਵਾਨਾਂ ਵਿਚ ਬਹੁਤ ਸਾਰੇ ਪ੍ਰਚਾਰਕ ਅਤੇ ਖਾਸ ਕਰਕੇ ਲੰਮੇ ਝੱਗਿਆਂ ਵਾਲੇ ਸਾਧ ਸੁਣਾਇਆ ਕਰਦੇ ਹਨ। ਫਿਰ ਕਬੀਰ ਜੀ ਦਾ ਉਪ੍ਰੋਕਤ ਸ਼ਬਦ ਪੜ੍ਹਦੇ ਹਨ, ਤੇ ਦਸਦੇ ਹਨ ਕਿ ਮਾਈ ਲੋਈ ਵੱਲੋਂ ਤਰਲਾ ਹੈ :

**ਇਕ ਵਾਰੀ ਰਾਮ ਬੋਲਦੀ, ਜੇ ਮੈਂ ਜਾਣਦੀ ਸਜਣ ਕੰਡ ਦੇਣੀ।**

ਕੁਝ ਹੋਰ ਅਖੌਤੀ ਵਿਦਵਾਨ ਇਹ ਕਹਾਣੀ ਹੋਰ ਕਈ ਤਰੀਕਿਆਂ ਨਾਲ

ਪੇਸ਼ ਕਰਦੇ ਹਨ ਕਿ ਇਕ ਵਾਰ ਕਬੀਰ ਸਾਹਿਬ ਨੇ ਆਪਣੀ ਪਤਨੀ ਲੋਈ ਨੂੰ ਕਿਹਾ ਕਿ 'ਲੋਈ! ਇਸਤ੍ਰੀਓਂ ਮੇਂ 405 ਚਰਿਤਰ (ਮਕਰ ਫ਼ਰੇਬ) ਹੋਤੇ ਹੈਂ, ਤੁਮ ਮੇਂ ਕੋਈ ਨਹੀਂ।' ਉਸਨੇ ਉੱਤਰ ਦਿਤਾ "ਮੌਕਾ ਆਨੇ ਪਰ ਬਤਾਊਂਗੀ"। ਇਕ ਦਿਨ ਦੋ ਸਤਸੰਗੀ ਕਬੀਰ ਜੀ ਨੂੰ ਮਿਲਣ ਆਏ। ਕਬੀਰ ਸਾਹਿਬ ਘਰ ਨਹੀਂ ਸਨ। ਮਾਈ ਲੋਈ ਨੇ ਕਿਹਾ ਕਿ 'ਆਪ ਜਲਦੀ ਯਹਾਂ ਸੇ ਭਾਗ ਜਾਓ, ਕਿਉਂਕਿ ਕਬੀਰ ਸਾਹਿਬ ਪਾਗਲ ਹੋ ਗਏ ਹੈਂ, ਔਰ ਜੋ ਨਜ਼ਰ ਆਤਾ ਹੈ, ਉਸ ਕੋ ਇਸ ਰੱਸੀ ਸੇ ਬਾਂਧ ਕਰ ਮੁੰਗਲੀ ਸੇ ਮਾਰਤੇ ਹੈਂ।" ਉਹ ਦੋਨੋਂ ਸਤਸੰਗੀ ਨੱਸ ਗਏ। ਜਦ ਕਬੀਰ ਸਾਹਿਬ ਘਰ ਮੁੜੇ ਤਾਂ ਮਾਈ ਲੋਈ ਨੇ ਕਿਹਾ ਕਿ ਦੋ ਸਤਸੰਗੀ ਆਏ ਸਨ ਅਤੇ ਇਹ ਰੱਸੀ ਤੇ ਮੁੰਗਲੀ ਮੰਗਦੇ ਸਨ, ਪਰ ਮੈਂ ਤੁਹਾਨੂੰ ਪੁੱਛੇ ਬਿਨਾਂ ਨਹੀਂ ਦਿੱਤੀ। ਇਹ ਸੁਣਦੇ ਸਾਰ ਹੀ ਕਬੀਰ ਸਾਹਿਬ ਰੱਸੀ ਤੇ ਮੁੰਗਲੀ ਲੈ ਕੇ ਜਿਧਰ ਸਤਸੰਗੀ ਗਏ ਸਨ, ਉਸ ਪਾਸੇ ਵੱਲ ਦੌੜ ਪਏ। ਸਤਸੰਗੀਆਂ ਨੇ ਸਮਝਿਆ ਕਿ ਕਬੀਰ ਸਾਹਿਬ ਮਾਰਨ ਲਈ ਆ ਰਹੇ ਹਨ। ਉਹ ਹੋਰ ਤੇਜ਼ ਦੌੜੇ, ਅਤੇ ਪਿੱਛਾ ਕਰਨ ਤੋਂ ਬਾਅਦ ਕਬੀਰ ਸਾਹਿਬ ਨੇ ਉਹਨਾਂ ਨੂੰ ਫੜ ਹੀ ਲਿਆ। ਜਦ ਸਾਰੀ ਗੱਲ ਖੁੱਲ੍ਹੀ ਤਾਂ ਕਬੀਰ ਸਾਹਿਬ ਵਹੁਟੀ ਪਾਸੋਂ ਰੁੱਸ ਬੈਠੇ।

ਇਹੋ ਜਿਹੀਆਂ ਹੋਰ ਵੀ ਕਈ ਕਹਾਣੀਆਂ ਮੌਜੂਦਾ ਗਿਆਨੀ ਪੇਸ਼ ਕਰ ਰਹੇ ਹਨ ਅਤੇ ਅੰਤ ਵਿਚ ਇਹੀ ਸਾਬਤ ਕਰਦੇ ਹਨ ਕਿ ਕਬੀਰ ਸਾਹਿਬ ਮਾਈ ਲੋਈ ਤੋਂ ਰੁੱਸ ਗਏ ਤੇ ਇਹ ਉਪਰੋਕਤ ਸ਼ਬਦ ਮਾਈ ਲੋਈ ਨੇ ਤਰਲੇ ਵਜੋਂ ਕਿਹਾ ਅਤੇ ਅੰਤਲੀਆਂ ਦੋ ਤੁਕਾਂ ਕਬੀਰ ਸਾਹਿਬ ਵੱਲੋਂ ਦਿਤਾ ਜਵਾਬ ਹੈ।

ਨਿਰਣਾ : ਗੁਰੂ ਸਾਹਿਬਾਨ ਦੀ ਬਾਣੀ ਸਿੱਖ ਦੇ ਜੀਵਨ ਦੀ ਥੰਮ੍ਹੀ ਹੈ। ਇਹ ਆਤਮਕ ਵਲਵਲੇ ਹਨ ਜੋ ਹਰੇਕ ਸਿੱਖ ਦੇ ਅੰਦਰ ਉਠਣੇ ਜ਼ਰੂਰੀ ਹਨ। ਬਾਣੀ ਵਿਚ ਜੀਵਨ ਦੇ ਉਹ ਤਰੰਗ ਤੇ ਉਹ ਨਿਯਮ ਦਿਤੇ ਹਨ ਜੋ ਜਦ ਤਕ ਜਗਤ ਰਹੇਗਾ ਇਨਸਾਨੀ ਜੀਵਨ ਉਤੇ ਢੁਕਦੇ ਰਹਿਣਗੇ, ਤੇ ਹਨੇਰੇ ਵਿਚ ਤੁਰਦੇ ਜੀਵਨ ਨੂੰ ਸਹੀ ਰਾਹ ਦਸਦੇ ਰਹਿਣਗੇ। ਜੇ ਕਿਤੇ ਸ਼ਬਦ ਦੀ ਬਣਾਵਟ ਜਾਂ ਵਿਆਕਰਣ ਸਰੂਪ ਦੀ ਸੋਝੀ ਨਹੀਂ ਹੋ ਸਕੀ, ਤਾਂ ਉਸ ਦੇ ਅਰਥ ਕਰਨ ਵੇਲੇ ਕੋਈ ਕਹਾਣੀ ਜੋੜ ਕੇ ਘਰ ਪੂਰਾ ਨਹੀਂ ਕੀਤਾ ਜਾ ਸਕਦਾ। ਪੂਰਨ ਸ਼ਰਧਾ ਵਾਲੇ ਸਿੱਖ ਦੇ ਅੰਦਰ ਇਹ ਖਿਆਲ ਉੱਠਣਾ ਕੁਦਰਤੀ ਹੈ ਕਿ ਇਸ ਵੇਲੇ ਇਹ ਸ਼ਬਦ ਮੈਨੂੰ ਕੀ ਚਾਨਣ ਦੇ ਰਿਹਾ ਹੈ।

ਇਸ ਉਪਰ ਦਿੱਤੀ ਕਹਾਣੀ ਵਿਚੋਂ ਇਕ ਗੱਲ ਪਰਤੱਖ ਦਿਸਦੀ ਹੈ ਕਿ ਲੋਈ ਉਤੇ ਉਹਨਾਂ ਦੇ ਪਤੀ ਭਗਤ ਕਬੀਰ ਜੀ ਗੁੱਸੇ ਹੋ ਗਏ, ਮਾਈ ਲੋਈ ਨੇ

ਮਨਾਣ ਲਈ ਬੜੇ ਤਰਲੇ ਲਏ, ਪਰ ਕਬੀਰ ਜੀ ਨਾ ਹੀ ਮੰਨੇ। ਜੇ ਇਹ ਗੱਲ ਠੀਕ ਮੰਨ ਲਈ ਜਾਏ, ਤਾਂ ਕੀ ਇਸ ਸ਼ਬਦ ਨੇ ਸਾਡੀ ਇਹੀ ਅਗਵਾਈ ਕਰਨੀ ਹੈ ਕਿ ਜੇ ਅਸੀਂ ਇਕ ਵਾਰੀ ਵਹੁਟੀ ਉਤੇ ਗੁੱਸੇ ਹੋ ਗਏ, ਉਹ ਵਿਚਾਰੀ ਤਰਲੇ ਕਰੇ, ਅਸਾਂ ਉਸ ਉਤੇ ਮੁੜ ਇਤਬਾਰ ਨਹੀਂ ਕਰਨਾ ?

ਇਸ ਕਹਾਣੀ ਨੂੰ ਮੰਨਣ ਵਾਲੇ ਕਹਿੰਦੇ ਹਨ ਕਿ ਸ਼ਬਦ ਦੀਆਂ ਪਹਿਲੀਆਂ ਅੱਠ ਤੁਕਾਂ ਮਾਈ ਲੋਈ ਵੱਲੋਂ ਹਨ ਤੇ ਅਖੀਰਲੀਆਂ ਦੋ ਤੁਕਾਂ ਭਗਤ ਕਬੀਰ ਜੀ ਵੱਲੋਂ ਹਨ। ਪਰੰਤੂ ਸਿੱਖ ਧਰਮ ਦੇ ਇਤਿਹਾਸ ਵਿਚ ਅਜੇ ਤਕ ਕਿਤੇ ਇਹ ਗੱਲ ਲਿਖੀ ਨਹੀਂ ਮਿਲਦੀ ਕਿ ਸਤਿਗੁਰੂ ਜੀ ਨੇ ਮਾਈ ਲੋਈ ਨੂੰ ਭਗਤਾਂ ਵਾਲੀ ਸ਼੍ਰੇਣੀ ਵਿਚ ਸ਼ਾਮਿਲ ਕਰ ਲਿਆ ਸੀ ਤੇ ਉਸ ਨੂੰ ਪੂਰਨ ਮੁਕੰਮਲ ਜੀਵਨ ਵਾਲੀ ਸਮਝ ਲਿਆ ਸੀ। ਇਸ ਲਈ ਮਾਈ ਲੋਈ ਦੀ ਕੋਈ ਰਚਨਾ 'ਬਾਣੀ' ਦਾ ਦਰਜਾ ਨਹੀਂ ਰੱਖ ਸਕਦੀ ਸੀ ਤੇ ਨਾ ਹੀ ਦਰਜ ਹੋ ਸਕਦੀ ਸੀ।

## ਕਹਾਣੀ ਜੋੜਨ ਦਾ ਕਾਰਨ

ਅਸਲ ਵਿਚ ਕਿਸੇ ਭੀ ਸ਼ਬਦ ਨੂੰ ਸਮਝਣ ਲਈ ਸਾਖੀਆਂ ਦਾ ਆਸਰਾ ਲੈਣਾ ਕਈ ਵਾਰੀ ਕੁਰਾਹੇ ਪਾ ਸਕਦਾ ਹੈ, ਜਿਵੇਂ ਕਿ ਇਸ ਸ਼ਬਦ ਬਾਰੇ ਪਰਤੱਖ ਦਿਸ ਰਿਹਾ ਹੈ।

ਸ਼ਬਦ ਵਿੱਚ ਵਰਤੇ ਗਏ ਲੋਈ ਪਦ ਦੇ ਕਾਰਨ, ਅਨਪੜ੍ਹ ਪਰਚਾਰਕਾਂ ਨੇ ਇਸ ਨੂੰ ਮਾਈ ਲੋਈ ਸਮਝ ਲਿਆ ਜੋ ਕਬੀਰ ਜੀ ਦੀ ਵਹੁਟੀ ਦਾ ਨਾਂ ਸੀ ਪਰ ਕਬੀਰ ਜੀ ਨੇ 'ਲੋਈ' ਹੋਰ ਵੀ ਕਈ ਸ਼ਬਦਾਂ ਵਿਚ ਵਰਤਿਆ ਹੈ। ਹਰ ਥਾਂ ਉਸ ਨੂੰ 'ਮਾਈ ਲੋਈ' ਸਮਝਣਾ ਭਾਰੀ ਭੁੱਲ ਹੈ। ਇਸ ਸ਼ਬਦ ਵਿਚ ਵਰਤਿਆ 'ਲਫਜ਼' ਕਿਸੇ ਇਸਤ੍ਰੀ ਵਾਸਤੇ ਹੈ ਜਾਂ ਕਿਸੇ 'ਪੁਲਿੰਗ' ਪਦਾਰਥ ਬਾਰੇ—ਇਹ ਨਿਰਨਾ ਲਫਜ਼ 'ਰੇ' ਤੋਂ ਹੋ ਰਿਹਾ ਹੈ। 'ਰੇ' ਸਦਾ ਹੀ ਪੁਲਿੰਗ ਵਾਸਤੇ ਹੁੰਦਾ ਹੈ ਤੇ 'ਰੀ' ਸਦਾ ਇਸਤਰੀ-ਲਿੰਗ ਵਾਸਤੇ ਜਿਵੇਂ ਕਿ :

**ਰੇ ਨਰ ਗਰਭ ਕੁੰਡਲ ਜਬ ਆਛਤ (੯੩)** *(ਰੇ-ਪੁਲਿੰਗ)*

**ਕਾਹੇ ਰੇ ਨਰ ਗਰਬੁ ਕਰਤੁ ਹਹੁ (੬੯੨)** *(ਰੇ-ਪੁਲਿੰਗ)*

**ਕਹਤ ਕਬੀਰੁ, ਸੁਨਹੁ ਰੇ ਲੋਈ, ਭਰਮਿ ਨ ਭੂਲਹੁ ਕੋਈ॥ (੬੯੨)**

*(ਰੇ-ਪੁਲਿੰਗ)*

**ਰਹੁ ਰਹੁ ਰੀ ਬਹੁਰੀਆ, ਘੂੰਘਟੁ ਜਿਨਿ ਕਾਢੈ॥ (੪੮੪)**

*(ਰੀ-ਇਸਤ੍ਰੀ ਲਿੰਗ)*

ਰੀ ਬਾਈ, ਬੇਢੀ ਦੇਨੁ ਨ ਜਾਈ॥ (੬੫੭)  *(ਰੀ-ਇ: ਲਿੰਗ)*

ਕਿਆ ਜਾਨਾ, ਕਿਆ ਹੋਇਗਾ ਰੀ ਮਾਈ॥ (੩੫੭)

*(ਰੀ-ਇ: ਲਿੰਗ)*

ਸਤਿਗੁਰੂ ਸਾਹਿਬਾਨ ਨੇ ਭੀ ਲਫਜ਼ 'ਲੋਈ' ਆਪਣੀ ਬਾਣੀ ਵਿਚ ਵਰਤਿਆ ਹੈ ਤੇ ਇਸਦਾ ਅਰਥ ਹੈ ਜਗਤ, ਜਿਵੇਂ ਕਿ :

ਆਪਿ ਅਗੋਚਰੁ, ਧੰਧੈ ਲੋਈ॥

ਜੋਗ ਜੁਗਤਿ, ਜਗ ਜੀਵਨੁ ਸੋਈ॥ *(ਰਾਮਕਲੀ, ਮ: ੧, ਪੰਨਾ ੯੩੧)*

ਇਸੇ ਤਰ੍ਹਾਂ ਭਗਤ ਕਬੀਰ ਜੀ ਦੇ ਉਪਰ ਲਿਖੇ ਸ਼ਬਦ ਵਿਚ ਆਏ ਲਫਜ਼ 'ਲੋਈ' ਦਾ ਅਰਥ ਹੈ 'ਜਗਤ', ਕਿਉਂਕਿ ਉਸ ਨਾਲ ਪੁਲਿੰਗ-ਵਾਚਕ ਲਫਜ਼ 'ਰੇ' ਹੀ ਵਰਤਿਆ ਹੋਇਆ ਹੈ।

ਜੇ ਅਖੌਤੀ ਗਿਆਨੀ, ਦਿਆਨਤਦਾਰੀ ਨਾਲ, ਅਤੇ ਚੁੰਚ ਗਿਆਨ ਨੂੰ ਤਿਆਗ ਕੇ ਇਸ ਸ਼ਬਦ ਦੇ ਅਰਥ ਕਰਨ ਤਾਂ ਗੁਰਮਤਿ ਦਾ ਮਹਾਨ ਉਪਦੇਸ਼ ਗ੍ਰਹਿਣ ਕਰ ਸਕਦੇ ਹਨ।

# ਪਡੀਆ ਕਵਨ ਕੁਮਤਿ ਤੁਮ ਲਾਗੇ

ੴ ਸਤਿਗੁਰ ਪ੍ਰਸਾਦਿ॥

ਰਾਗੁ ਮਾਰੂ, ਬਾਣੀ ਕਬੀਰ ਜੀਉ ਕੀ॥

ਪਡੀਆ, ਕਵਨ ਕੁਮਤਿ ਤੁਮ ਲਾਗੇ॥
ਬੂਡਹੁਗੇ ਪਰਵਾਰ ਸਕਲ ਸਿਉ, ਰਾਮੁ ਨ ਜਪਹੁ ਅਭਾਗੇ॥ ੧॥ ਰਹਾਉ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ, ਖਰ ਚੰਦਨ ਜਸ ਭਾਰਾ॥
ਰਾਮ ਨਾਮ ਕੀ ਗਤਿ ਨਹੀ ਜਾਨੀ, ਕੈਸੇ ਉਤਰਸਿ ਪਾਰਾ॥ ੧॥
ਜੀਅ ਬਧਹੁ, ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ॥
ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ॥ ੨॥
ਮਨ ਕੇ ਅੰਧੇ, ਆਪਿ ਨ ਬੂਝਹੁ, ਕਾਹਿ ਬੁਝਾਵਹੁ ਭਾਈ॥
ਮਾਇਆ ਕਾਰਨ, ਬਿਦਿਆ ਬੇਚਹੁ, ਜਨਮੁ ਅਬਿਰਥਾ ਜਾਈ॥ ੩॥
ਨਾਰਦ ਬਚਨ, ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ॥
ਕਹਿ ਕਬੀਰ, ਰਾਮੈ ਰਮਿ ਛੂਟਹੁ, ਨਾਹਿ ਤ ਬੂਡੇ ਭਾਈ॥ ੪॥ ੧॥

*(ਪੰਨਾ ੧੧੦੨)*

**ਭੂਮਿਕਾ** : ਕਬੀਰ ਸਾਹਿਬ ਜੀ ਦੀ ਬਾਣੀ ਨੂੰ ਗਹੁ ਨਾਲ ਪੜ੍ਹਿਆਂ ਸਪਸ਼ਟ ਹੁੰਦਾ ਹੈ ਕਿ ਉਸ ਸਮੇਂ ਦੇ ਅਖੌਤੀ ਧਾਰਮਕ ਆਗੂਆਂ ਦੇ ਗਲਤ ਵਿਸ਼ਵਾਸਾਂ ਦਾ ਖੰਡਨ ਉਹਨਾਂ ਨੇ ਬਹੁਤ ਜ਼ੋਰਦਾਰ ਲਫਜ਼ਾਂ ਵਿਚ ਕੀਤਾ ਹੈ ਅਤੇ ਹੇਰਾ-ਫੇਰੀਆਂ ਛੱਡ ਕੇ ਕੇਵਲ ਪ੍ਰਭੂ ਪਰਮਾਤਮਾ ਦਾ ਸਿਮਰਨ ਕਰਨ ਲਈ ਲੋਕਾਂ ਨੂੰ ਪ੍ਰੇਰਤ ਕੀਤਾ ਹੈ।

ਬਹੁਤ ਲੰਮੇ ਸਮੇਂ ਤੋਂ ਬ੍ਰਾਹਮਣਾਂ ਨੇ ਹਿੰਦੂਆਂ ਨੂੰ ਕੁਰਾਹੇ ਪਾਇਆ ਹੋਇਆ ਸੀ। ਉਹ ਆਪਣੇ ਆਪ ਨੂੰ ਸਰਬ ਸਰੇਸ਼ਟ ਤੇ ਬਾਕੀਆਂ ਨੂੰ ਨੀਵਾਂ ਕਰਾਰ ਦਿੰਦੇ ਆ ਰਹੇ ਸਨ। ਇਥੋਂ ਤਕ, ਕਿ ਜੇ ਕਿਸੇ ਸ਼ੂਦਰ ਦਾ ਪਰਛਾਵਾਂ ਵੀ ਪੈ ਜਾਵੇ ਤਾਂ ਉਹ ਬਹੁਤ ਤੜਫਦੇ ਸਨ। ਕਬੀਰ ਸਾਹਿਬ ਉਹਨਾਂ ਬ੍ਰਾਹਮਣਾਂ ਦੀ ਵੰਡ ਅਨੁਸਾਰ ਸ਼ੂਦਰ ਸਨ, ਇਸ ਲਈ ਆਮ ਤੌਰ ਤੇ ਉਹਨਾਂ ਨੂੰ ਇਹ ਬ੍ਰਾਹਮਣ ਲੋਕ ਨਿੰਦਦੇ ਹੀ ਰਹਿੰਦੇ ਸਨ ਤੇ ਭਗਤ ਜੀ ਵੀ ਉਹਨਾਂ ਨੂੰ ਸਹੀ ਰਸਤਾ ਦਿਖਾਉਣ ਲਈ ਉਹਨਾਂ ਦੇ ਗਲਤ ਅਤੇ ਫ਼ੋਕੇ ਵਿਸ਼ਵਾਸਾਂ ਨੂੰ ਭੰਡਦੇ ਰਹਿੰਦੇ ਸਨ। ਭਗਤ ਜੀ ਦੀ ਬਾਣੀ ਵਿਚ ਐਸੇ ਜਾਤਿ ਅਭਿਮਾਨੀਆਂ ਦਾ ਬਹੁਤ ਹੀ ਖੰਡਨ ਹੈ। ਜਿਵੇਂ :

**ਜੌ ਤੂੰ ਬ੍ਰਾਹਮਣੁ, ਬ੍ਰਹਮਣੀ ਜਾਇਆ॥**
**ਤਉ ਆਨ ਬਾਟ, ਕਾਹੇ ਨਹੀ ਆਇਆ॥** (ਪੰਨਾ ੩੨੪)

ਭਾਵ, ਹੇ ਬ੍ਰਾਹਮਣ! ਤੂੰ ਸਮਝਦਾ ਹੈਂ ਕਿ ਤੂੰ ਉੱਚੀ ਕੁਲ ਚੋਂ ਪੈਦਾ ਹੋਇਆ ਹੈਂ ਪਰ ਤੇਰੀ ਪੈਦਾਇਸ਼ ਦਾ ਰਸਤਾ ਤਾਂ ਉਹੀ ਹੈ ਜੋ ਮੇਰਾ ਹੈ। ਫਿਰ ਤੂੰ ਉੱਚਾ ਕਿਵੇਂ ਹੋ ਗਿਆ?

**ਤੁਮ ਕਤ ਬ੍ਰਾਹਮਣ, ਹਮ ਕਤ ਸੂਦ॥ ਹਮ ਕਤ ਲੋਹੂ, ਤੁਮ ਕਤ ਦੂਧ॥**

*(੩੨੪)*

**ਭਾਵ** : (ਹੇ ਪੰਡਿਤ) ਤੁਸੀਂ ਕਿਵੇਂ ਬ੍ਰਾਹਮਣ (ਬਣ ਗਏ)? ਅਸੀਂ ਕਿਵੇਂ ਸ਼ੂਦਰ ਰਹਿ ਗਏ। ਅਸਾਡੇ ਸਰੀਰ ਵਿਚ ਕਿਵੇਂ (ਨਿਰਾ) ਲਹੂ ਹੀ ਹੈ? ਤੇ ਤੁਹਾਡੇ ਸਰੀਰ ਵਿਚ ਕਿਵੇਂ ਲਹੂ ਦੀ ਥਾਂ ਦੁੱਧ ਹੈ? ਭਾਵ ਤੁਸੀਂ ਅਸੀਂ ਸਭ ਇਕੋ ਹੀ ਹਾਂ।

**ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਜਨਮ ਰਖਵਾਰੇ॥**
**ਕਬਹੂੰ ਨ ਪਾਰਿ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ॥**

*(੪੮੨)*

'ਭਾਵ' ਕਈ ਜਨਮਾਂ ਤੋਂ ਤੁਸੀਂ ਲੋਕ ਸਾਡੇ ਰਾਖੇ ਬਣੇ ਆ ਰਹੇ ਹੋ। ਅਸੀਂ

ਤੁਹਾਡੀਆਂ ਗਊਆਂ ਬਣੇ ਰਹੇ। ਤੁਸੀਂ ਸਾਡੇ ਗੁਆਲੇ ਖਸਮ ਬਣੇ ਰਹੇ, ਪਰ ਤੁਸੀਂ ਹੁਣ ਤਕ ਨਕਾਰੇ ਹੀ ਸਾਬਤ ਹੋਏ ਹੋ।

ਇਸ ਸ਼ਬਦ ਵਿਚ ਵੀ ਕਬੀਰ ਸਾਹਿਬ ਨੇ ਹਿੰਦੂਆਂ ਦੇ ਧਾਰਮਕ ਆਗੂ ਪੰਡਤਾਂ ਨੂੰ ਝੰਜੋੜਿਆ ਹੈ ਅਤੇ ਉਹਨਾਂ ਦੀਆਂ ਕਰਤੂਤਾਂ ਦਾ ਸੁਹਣਾ ਨਕਸ਼ਾ ਖਿਚਿਆ ਹੈ। ਧਰਮ ਦੇ ਨਾਂ ਹੇਠ ਲੋਕਾਂ ਨੂੰ ਠੱਗਣ ਦਾ ਜੋ ਪਰੋਗਰਾਮ ਪੰਡਤਾਂ ਨੇ ਬਣਾ ਰਖਿਆ ਸੀ, ਉਸਦਾ ਪਾਜ ਉਘੇੜਦੇ ਹੋਏ ਆਪ ਬ੍ਰਾਹਮਣ ਨੂੰ ਕਹਿ ਰਹੇ ਹਨ, ਕਿ ਜੋ ਚੀਜ਼ਾਂ ਤੂੰ ਧਰਮ ਦੇ ਵਿਰੁਧ ਬਿਆਨ ਕਰਦਾ ਹੈਂ, ਉਸੇ ਤਰ੍ਹਾਂ ਦੀਆਂ ਗੱਲਾਂ ਤੂੰ ਆਪ ਕਰਦਾ ਹੈਂ। ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਤੇਰੀ ਹਾਲਤ ਬਿਲਕੁਲ ਖੋਤੇ ਵਰਗੀ ਹੈ, ਜਿਸ ਉੱਤੇ ਭਾਵੇਂ ਕੀਮਤੀ ਚੀਜ਼ਾਂ ਵੀ ਲੱਦ ਦਿੱਤੀਆਂ ਜਾਣ, ਉਸ ਵਾਸਤੇ ਉਹ ਕੇਵਲ ਭਾਰ ਤੋਂ ਸਿਵਾ ਕੁਝ ਨਹੀਂ ਹੁੰਦਾ।

## ਸ਼ਬਦ ਦੇ ਅਰਥ

**ਪਡੀਆ ਕਵਨ ਕੁਮਤਿ ਤੁਮ ਲਾਗੇ॥**
**ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ॥੧॥ਰਹਾਉ॥**

**ਪਦ ਅਰਥ :** ਪਡੀਆ—ਹੇ ਪਾਂਡੇ। ਕੁਮਤਿ—ਪੁਠੀ ਮੱਤ। **ਸਿਉ**—ਸਮੇਤ। ਅਭਾਗੇ—ਹੇ ਮੰਦ ਭਾਗੀ।

**ਅਰਥ :** ਕਬੀਰ ਸਾਹਿਬ ਇਸ ਰਹਾਉ ਦੇ ਬੰਦ ਵਿਚ ਪੰਡਤ ਨੂੰ ਸੰਬੋਧਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਹੇ ਪੰਡਿਤ! ਤੁਸੀਂ ਲੋਕ ਕਿਹੜੀ ਕੁਮੱਤੇ (ਗਲਤ ਪਾਸੇ) ਲੱਗੇ ਹੋਏ ਹੋ। ਹੇ ਮੰਦ ਭਾਗੀ ਪਾਂਡੇ! ਤੁਸੀਂ ਪ੍ਰਭੂ ਦਾ ਨਾਮ ਨਹੀਂ ਸਿਮਰਦੇ, (ਸਗੋਂ ਫੋਕਟ ਕਰਮ ਕਾਂਡਾਂ ਵਿਚ ਲੱਗੇ ਹੋਏ ਹੋ ਇਸ ਲਈ) ਤੁਸੀਂ ਆਪਣੇ ਚੇਲੇ ਚਾਟੜਿਆਂ ਸਮੇਤ ਇਸ ਸੰਸਾਰ ਸਮੁੰਦਰ ਵਿਚ ਡੁੱਬ ਜਾਉਗੇ।

ਗੁਰਮਤਿ ਵਿਚਾਰਧਾਰਾ ਅਨੁਸਾਰ ਸੰਸਾਰ ਸਾਗਰ ਤਰਨ ਦਾ ਇਕੋ ਇਕ ਸਾਧਨ ਪ੍ਰਭੂ ਦੇ ਨਾਮ ਸਿਮਰਨ ਨੂੰ ਹੀ ਮੰਨਿਆ ਗਿਆ ਹੈ। ਗੁਰੂ ਅਰਜੁਨ ਪਾਤਸ਼ਾਹ ਫ਼ੁਰਮਾਉਂਦੇ ਹਨ :

**ਜੀਅਰੇ ਓਲ੍ਹਾ ਨਾਮ ਕਾ॥**
**ਅਵਰੁ ਜਿ ਕਰਨ ਕਰਾਵਨੋ, ਤਿਨ ਮਹਿ ਭਉ ਹੈ ਜਾਮ ਕਾ॥**

*(੨੧੧)*

ਭਾਵ : ਹੇ ਮੇਰੀਏ ਜਿੰਦੇ! ਪ੍ਰਮਾਤਮਾ ਦੇ ਨਾਮ ਦਾ ਆਸਰਾ ਹੀ ਲੋਕ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ। ਨਾਮ ਤੋਂ ਬਿਨਾਂ ਮਾਇਆ ਦੀ ਖਾਤਰ, ਹੋਰ ਜਿਤਨਾ

ਵੀ ਉਦਮ ਤੇ ਯਤਨ ਹੈ ਉਹਨਾਂ ਸਾਰੇ ਕੰਮਾਂ ਵਿੱਚ ਆਤਮਿਕ ਮੌਤ ਦਾ ਖਤਰਾ ਬਣਿਆ ਰਹਿੰਦਾ ਹੈ।

**ਹਰਿ ਬਿਨੁ, ਅਵਰ ਕ੍ਰਿਆ ਬਿਰਥੇ॥**
**ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੈ॥**

*(ਗਉੜੀ ਮਾਲਾ, ਮਹਲਾ ੫, ਪੰਨਾ ੨੧੬)*

ਭਾਵ : ਹੇ ਭਾਈ ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਹੋਰ ਸਾਰੇ ਮਿਥੇ ਹੋਏ ਧਾਰਮਕ ਕੰਮ ਵਿਅਰਥ ਹਨ। ਦੇਵਤਿਆਂ ਨੂੰ ਪ੍ਰਸੰਨ ਕਰਨ ਵਾਲੇ ਜਾਪ ਕਰਨੇ, ਤਪ ਸਾਧਨੇ ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕਣ ਲਈ ਹਠ-ਜੋਗ ਦੇ ਸਾਧਨ ਕਰਨੇ ਇਹ ਸਾਰੇ ਪ੍ਰਭੂ ਦੀ ਦਰਗਾਹ ਤੋਂ ਉਰੇ ਹੀ ਖੋਹ ਲਏ ਜਾਂਦੇ ਹਨ।

**ਬੇਦ ਪੁਰਾਨ ਪੜੇ ਕਾ ਕਿਆ ਗੁਨੁ, ਖਰ ਚੰਦਨ ਜਸ ਭਾਰਾ॥**
**ਰਾਮ ਨਾਮ ਕੀ ਗਤਿ ਨਹੀ ਜਾਨੀ, ਕੈਸੇ ਉਤਰਸਿ ਪਾਰਾ॥੧॥**

**ਪਦ ਅਰਥ : ਗੁਨੁ—ਲਾਭ। ਖਰ—ਖੋਤਾ। ਜਸ—ਜਿਵੇਂ, ਜੈਸੇ। ਭਾਰਾ—ਭਾਰ। ਗਤਿ—ਅਵਸਥਾ। ਨਾਮ ਕੀ ਗਤਿ—ਨਾਮ ਜਪਣ ਦੀ ਅਵਸਥਾ।**

ਅਰਥ : ਹੇ ਪਾਂਡੇ! ਤੂੰ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਲੰਘੇਂਗਾ? ਇਹ ਤਾਂ ਤੈਨੂੰ ਸਮਝ ਹੀ ਨਹੀਂ ਪਈ ਕਿ ਪਰਮਾਤਮਾ ਦਾ ਨਾਮ ਸਿਮਰਿਆਂ ਕਿਹੋ ਜਿਹੀ ਆਤਮਕ ਅਵਸਥਾ ਬਣਦੀ ਹੈ। ਤੂੰ ਮਾਣ ਕਰਦਾ ਹੈਂ ਕਿ ਵੇਦ ਆਦਿਕ ਧਰਮ ਪੁਸਤਕਾਂ ਪੜ੍ਹਿਆ ਹੋਇਆ ਹੈਂ, ਪਰ ਜੇ ਨਾਮ ਤੋਂ ਤੂੰ ਖਾਲੀ ਰਿਹਾ ਤਾਂ ਵੇਦ ਪੁਰਾਨ ਦਾ ਕੋਈ ਲਾਭ ਨਹੀਂ, ਇਹ ਤਾਂ ਦਿਮਾਗ ਉਤੇ ਉਸੇ ਤਰ੍ਹਾਂ ਭਾਰ ਹੀ ਲੱਦਣ ਤੁਲ ਹੈ, ਜਿਵੇਂ ਕਿਸੇ ਖੋਤੇ ਉਤੇ ਚੰਦਨ ਦਾ ਬੋਝ ਲੱਦ ਲਿਆ ਜਾਵੇ।

ਭਗਤ ਕਬੀਰ ਜੀ ਇਸੇ ਸਿਧਾਂਤ ਨੂੰ ਇਕ ਹੋਰ ਥਾਂ ਤੇ ਸਪਸ਼ਟ ਕਰਦੇ ਹਨ :

**ਕਿਆ ਪੜੀਐ, ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥**
**ਪੜੇ ਸੁਨੇ ਕਿਆ ਹੋਈ॥ ਜਉ, ਸਹਜ ਨ ਮਿਲਿਓ ਸੋਈ॥੧॥**
**ਹਰਿ ਕਾ ਨਾਮੁ, ਨ ਜਪਸਿ ਗਵਾਰਾ॥**
**ਕਿਆ ਸੋਚਹਿ, ਬਾਰੰਬਾਰਾ॥੧॥ ਰਹਾਉ॥** *(ਪੰਨਾ ੬੫੫)*

ਭਗਤ ਕਬੀਰ ਜੀ ਸਮਝਾਉਂਦੇ ਹਨ ਕਿ ਹੇ ਮੂਰਖ! ਵੇਦ ਪੁਰਾਨ ਆਦਿਕ ਧਰਮ ਪੁਸਤਕਾਂ ਨਿਰੇ ਪੜ੍ਹਨ ਸੁਣਨ ਤੋਂ ਕੋਈ ਫਾਇਦਾ ਨਹੀਂ, ਜੇ ਇਸ ਪੜ੍ਹਨ ਸੁਣਨ ਦੇ ਕੁਦਰਤੀ ਨਤੀਜੇ ਦੇ ਤੌਰ ਤੇ ਉਸ ਪ੍ਰਭੂ ਨਾਲ ਮਿਲਾਪ ਨਾਂਹ ਹੋਵੇ। ਹੇ

ਮੂਰਖ! ਤੂੰ ਪ੍ਰਮਾਤਮਾ ਦਾ ਨਾਮ ਤਾਂ ਸਿਮਰਦਾ ਨਹੀਂ। ਨਾਮ ਨੂੰ ਵਿਸਾਰ ਕੇ ਮੁੜ ਮੁੜ ਹੋਰ ਸੋਚਾਂ ਸੋਚਣ ਦਾ ਤੈਨੂੰ ਕੀ ਲਾਭ ਹੋਵੇਗਾ?

ਗੁਰੂ ਨਾਨਕ ਸਾਹਿਬ ਨੇ ਵੀ ਦੂਜੀ ਉਦਾਸੀ ਸਮੇਂ ਮਟਨ (ਕਸ਼ਮੀਰ) ਵਿਖੇ ਪੰਡਿਤ ਬ੍ਰਹਮ ਦਾਸ ਨੂੰ ਇਹੀ ਸਿਖਿਆ ਦਿਤੀ ਸੀ। ਬ੍ਰਹਮ ਦਾਸ ਕਸ਼ਮੀਰ ਦਾ ਸਭ ਤੋਂ ਵੱਡਾ ਪੰਡਤ ਸੀ ਅਤੇ ਆਪਣੇ ਨਾਲ ਸਦਾ ਵੇਦਾਂ ਸ਼ਾਸਤਰਾਂ ਤੇ ਹੋਰ ਗਰੰਥਾਂ ਨਾਲ ਲੱਦੇ ਊਠ ਰੱਖਦਾ ਸੀ, ਬਹਿਸ ਮੁਬਾਹਿਸਿਆਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦਾ ਸੀ। ਉਂਝ ਉਸਦੇ ਜੀਵਨ ਵਿਚ ਧਰਮ ਨਾਂ ਦੀ ਕੋਈ ਚੀਜ਼ ਨਹੀਂ ਸੀ। ਗੁਰੂ ਨਾਨਕ ਸਾਹਿਬ ਨੇ ਉਸ ਨੂੰ ਸਮਝਾਇਆ ਕਿ ਧਰਮ ਪੁਸਤਕਾਂ ਦੇ ਫੋਕੇ ਗਿਆਨ ਦਾ ਕੋਈ ਲਾਭ ਨਹੀਂ, ਪ੍ਰਭੂ ਦੀ ਦਰਗਾਹ ਵਿਚ ਕੇਵਲ ਪ੍ਰਭੂ ਦੀ ਸਿਫ਼ਤ ਸਲਾਹ ਹੀ ਕਬੂਲ ਪੈਂਦੀ ਹੈ। ਸਿਫ਼ਤ ਸਲਾਹ ਤੋਂ ਬਿਨਾਂ ਧਰਮ ਪੁਸਤਕਾਂ ਦਾ ਫੋਕਾ ਗਿਆਨ ਇਕੱਠਾ ਕਰਨਾ ਕੇਵਲ ਆਪਣੀ ਹਉਮੈ ਵਿਚ ਭਟਕਦੇ ਫਿਰਨਾ ਹੈ। ਗੁਰੂ ਸਾਹਿਬ ਫ਼ੁਰਮਾਂਦੇ ਹਨ :

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**
**ਪੜੀਅਹਿ ਜੇਤੇ ਬਰਸ ਬਰਸ, ਪੜੀਅਹਿ ਜੇਤੇ ਮਾਸ॥**
**ਪੜੀਐ ਜੇਤੀ ਆਰਜਾ, ਪੜੀਅਹਿ ਜੇਤੇ ਸਾਸ॥**
**ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ॥**

*(ਸਲੋਕ, ਮਹਲਾ ੧, ਵਾਰ ਆਸਾ, ਪੰਨਾ ੪੬੭)*

ਭਾਵ : ਜੇ ਇਤਨੀਆਂ ਪੋਥੀਆਂ ਪੜ੍ਹ ਲਈਏ, ਜਿਨ੍ਹਾਂ ਨਾਲ ਕਈ ਗੱਡੀਆਂ ਭਰ ਲਈਆਂ ਜਾ ਸਕਣ, ਜਿਨ੍ਹਾਂ ਦੇ ਢੇਰ ਲਗਾਏ ਜਾ ਸਕਣ, ਜੇ ਇਤਨੀਆਂ ਪੁਸਤਕਾਂ ਪੜ੍ਹ ਲਈਏ, ਜਿਨ੍ਹਾਂ ਨਾਲ ਇਕ ਬੇੜੀ ਭਰੀ ਜਾ ਸਕੇ, ਕਈ ਖਾਤ ਪੂਰੇ ਜਾ ਸਕਣ, ਜੇ ਪੜ੍ਹ ਪੜ੍ਹ ਕੇ ਸਾਲਾਂ ਦੇ ਸਾਲ ਗੁਜ਼ਾਰੇ ਜਾਣ, ਜੇ ਪੜ੍ਹ ਪੜ੍ਹ ਕੇ (ਸਾਲ ਦੇ) ਸਾਰੇ ਮਹੀਨੇ ਬਿਤਾ ਦਿਤੇ ਜਾਣ, ਜੇ ਪੁਸਤਕਾਂ ਪੜ੍ਹ ਪੜ੍ਹ ਕੇ ਸਾਰੀ ਉਮਰ ਗੁਜ਼ਾਰ ਦਿਤੀ ਜਾਏ, ਜੇ ਪੜ੍ਹ ਪੜ੍ਹ ਕੇ ਉਮਰ ਦੇ ਸਾਰੇ ਸੁਆਸ ਬਿਤਾਏ ਜਾਣ (ਤਾਂ ਵੀ ਰੱਬ ਦੀ ਦਰਗਾਹ ਵਿਚ ਇਸ ਵਿਚੋਂ ਕੁਝ ਭੀ ਪ੍ਰਵਾਨ ਨਹੀਂ ਹੁੰਦਾ)।

ਹੇ ਨਾਨਕ! ਪ੍ਰਭੂ ਦੀ ਦਰਗਾਹ ਵਿਚ ਕੇਵਲ ਪ੍ਰਭੂ ਦੀ ਸਿਫ਼ਤ ਸਲਾਹ ਹੀ ਕਬੂਲ ਪੈਂਦੀ ਹੈ, (ਪ੍ਰਭੂ ਦੀ ਵਡਿਆਈ ਤੋਂ ਬਿਨਾਂ) ਕੋਈ ਹੋਰ ਉਦਮ ਕਰਨਾ,

ਆਪਣੀ ਹਉਮੈ ਵਿਚ ਹੀ ਭਟਕਦੇ ਫਿਰਨਾ ਹੈ।

**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮ ਕਹਹੁ ਕਤ ਭਾਈ॥**
**ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥੨॥**

**ਪਦ ਅਰਥ** : **ਬਧਹੁ**—ਮਾਰਦੇ ਹੋ। **ਥਾਪਹੁ**—ਮਿਥ ਲੈਂਦੇ ਹੋ। **ਅਧਰਮ**—ਪਾਪ। **ਭਾਈ**—ਹੇ ਭਾਈ। **ਮੁਨਿਵਰ**—ਸਰੇਸ਼ਟ ਮੁਨੀ। **ਕਾ ਕਉ**—ਕਿਸ ਨੂੰ?

**ਅਰਥ** : ਹੇ ਪਾਂਡੇ! ਇਕ ਪਾਸੇ ਤੁਸੀਂ ਜੀਅ ਮਾਰਨ ਨੂੰ ਨਿੰਦਦੇ ਹੋ, ਪਰ ਜੱਗ ਕਰਨ ਵੇਲੇ ਤੁਸੀਂ ਭੀ ਕੁਰਬਾਨੀ ਦੇਣ ਲਈ ਜੀਵ ਮਾਰਦੇ ਹੋ ਅਤੇ ਇਸ ਨੂੰ ਧਰਮ ਦਾ ਕੰਮ ਸਮਝਦੇ ਹੋ। ਫਿਰ ਹੇ ਭਾਈ! ਦੱਸੋ ਪਾਪ ਕਿਹੜਾ ਹੈ? ਜੱਗ ਕਰਨ ਵੇਲੇ ਤੁਸੀਂ ਆਪ ਭੀ ਜੀਵ ਹਿੰਸਾ ਕਰਦੇ ਹੋ ਪਰ ਆਪਣੇ ਆਪ ਨੂੰ ਤੁਸੀਂ ਸ੍ਰੇਸ਼ਟ ਰਿਸ਼ੀ ਮਿਥਦੇ ਹੋ। ਜੇ ਜੀਵ ਮਾਰਨ ਵਾਲੇ ਲੋਕ ਰਿਸ਼ੀ ਹੋ ਸਕਦੇ ਹਨ ਤਾਂ ਤੁਸੀਂ ਕਸਾਈ ਕਿਸ ਨੂੰ ਆਖਦੇ ਹੋ? (ਭਾਵ ਤੁਹਾਡਾ ਨਿਸਚਾ ਕੁਝ ਹੋਰ ਹੈ, ਪਰ ਕਰਮ ਤੁਸੀਂ ਆਪਣੇ ਨਿਸਚੇ ਦੇ ਉਲਟ ਕਰਦੇ ਹੋ)।

**ਮਨ ਕੇ ਅੰਧੇ ਆਪਿ ਨ ਬੂਝਹੁ, ਕਾਹਿ ਬੁਝਾਵਹੁ ਭਾਈ॥**
**ਮਾਇਆ ਕਾਰਨ ਬਿਦਿਆ ਬੇਚਹੁ, ਜਨਮੁ ਅਬਿਰਥਾ ਜਾਈ॥੩॥**

**ਪਦ ਅਰਥ** : **ਮਨ ਕੇ ਅੰਧੇ**—ਅਗਿਆਨੀ। **ਕਾਹਿ**—ਹੋਰ ਕਿਸੇ ਨੂੰ। **ਬੁਝਾਵਹੁ**—ਸਮਝਾਉਂਦੇ ਹੋ। **ਅਬਿਰਥਾ**—ਵਿਅਰਥ।੩।

**ਅਰਥ** : ਹੇ ਅਗਿਆਨੀ ਪਾਂਡੇ! ਤੁਹਾਨੂੰ ਆਪ ਨੂੰ ਜੀਵਨ ਦੇ ਸਹੀ ਰਸਤੇ ਦੀ ਸਮਝ ਨਹੀਂ ਆਈ ਤਾਂ ਫਿਰ ਤੁਸੀਂ, ਹੇ ਭਾਈ! ਹੋਰ ਕਿਸ ਨੂੰ ਮੱਤਾਂ ਦੇ ਰਹੇ ਹੋ? ਤੁਸੀਂ ਕੇਵਲ ਮਾਇਆ ਇਕੱਤਰ ਕਰਨ ਲਈ ਵਿਦਿਆ ਵੇਚ ਰਹੇ ਹੋ, ਇਸ ਤੋਂ ਕੋਈ ਆਪ ਲਾਭ ਨਹੀਂ ਉਠਾ ਰਹੇ, ਇਸ ਤਰ੍ਹਾਂ ਤੁਹਾਡੀ ਜ਼ਿੰਦਗੀ ਵਿਅਰਥ ਗੁਜ਼ਰ ਰਹੀ ਹੈ।

ਗੁਰੂ ਨਾਨਕ ਸਾਹਿਬ ਜੀ ਵੀ ਐਸਾ ਹੀ ਉਪਦੇਸ਼ ਦੇਂਦੇ ਹਨ :

**ਮਨਮੁਖੁ ਬਿਦਿਆ ਬਿਕ੍ਰਦਾ, ਬਿਖੁ ਖਟੇ ਬਿਖੁ ਖਾਇ॥**
**ਮੂਰਖੁ ਸਬਦ ਨ ਚੀਨਈ, ਸੂਝ ਬੂਝ ਨਹ ਕਾਇ॥**

*(ਰਾਮਕਲੀ, ਮਹਲਾ ੧, ਦਖਣੀ, ਓਅੰਕਾਰੁ, ਪੰਨਾ ੯੩੮)*

**ਭਾਵ** : ਮਨ ਪਿਛੇ ਤੁਰਨ ਵਾਲਾ ਮਨਮੁਖ ਵਿਦਿਆ ਨੂੰ ਸਿਰਫ ਆਜੀਵਕਾ ਲਈ ਵੇਚਦਾ ਹੈ। ਵਿਦਿਆ ਵੇਚ ਕੇ ਮਾਇਆ ਰੂਪੀ ਜ਼ਹਿਰ ਹੀ ਖੱਟਦਾ ਹੈ ਤੇ ਖਾਂਦਾ ਹੈ। ਅਜੇਹਾ ਮੂਰਖ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦਾ ਤੇ ਨਾ ਹੀ ਉਸ ਨੂੰ

ਆਤਮਕ ਉਪਦੇਸ਼ ਦੀ ਸੂਝ ਬੂਝ ਹੀ ਹੁੰਦੀ ਹੈ।

ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ੍ ਕੀ ਉਜੜੈ, ਖਲਵਾੜੇ ਕਿਆ ਥਾਉ॥

*(ਸਾਰੰਗ ਕੀ ਵਾਰ, ਮਹਲਾ ੧, ਪੰਨਾ ੧੨੪੫)*

**ਭਾਵ** : ਜੋ ਮਨੁੱਖ ਪਰਮਾਤਮਾ ਦਾ ਨਾਮ (ਤਵੀਤ ਤੇ ਜੰਤ੍-ਮੰਤ੍ਰ ਆਦਿਕ ਦੀ ਸ਼ਕਲ ਵਿਚ) ਵੇਚਦੇ ਹਨ ਉਹਨਾਂ ਦੇ ਜੀਊਣ ਨੂੰ ਲਾਨ੍ਹਤ ਹੈ। (ਜੇ ਉਹ ਬੰਦਗੀ ਭੀ ਕਰਦੇ ਹਨ ਤਾਂ ਭੀ ਉਨ੍ਹਾਂ ਦੇ ਨਾਮ ਵਾਲੀ ਫਸਲ ਇਸ ਤਰ੍ਹਾਂ ਨਾਲੋਂ ਨਾਲ ਹੀ ਉਜੜਦੀ ਜਾਂਦੀ ਹੈ) ਜਿਨ੍ਹਾਂ ਦੀ ਫਸਲ (ਨਾਲੋ ਨਾਲ) ਉਜੜੀ ਜਾਏ ਉਹਨਾਂ ਦਾ ਖਲਵਾੜਾ ਕਿਥੇ ਬਣਨਾ ਹੋਇਆ? (ਭਾਵ ਉਸ ਬੰਦਗੀ ਦਾ ਚੰਗਾ ਸਿੱਟਾ ਨਹੀਂ ਨਿਕਲ ਸਕਦਾ, ਕਿਉਂਕਿ ਉਹ ਬੰਦਗੀ ਦੇ ਸਹੀ ਰਾਹ ਤੋਂ ਖੁੰਝੇ ਰਹਿੰਦੇ ਹਨ।

ਨਾਰਦ ਬਚਨ, ਬਿਆਸੁ ਕਹਤ ਹੈ, ਸੁਕ ਕਉ ਪੂਛਹੁ ਜਾਈ॥
ਕਹਿ ਕਬੀਰ ਰਾਮੈ ਰਮਿ ਛੂਟਹੁ, ਨਾਹਿ ਤ ਬੂਡੇ ਭਾਈ॥੪॥

**ਪਦ ਅਰਥ** : ਨਾਰਦ, ਬਿਆਸ, ਸੁਕ—ਪੁਰਾਣੇ ਹਿੰਦੂ ਵਿਦਵਾਨ ਰਿਸ਼ੀਆਂ ਦੇ ਨਾਮ ਹਨ। ਜਾਇ—ਜਾ ਕੇ। ਰਾਮੈ—ਪ੍ਰਮਾਤਮਾ ਨੂੰ। ਰਮਿ—ਸਿਮਰ ਕੇ। ਬੂਡੇ—ਡੁੱਬੇ ਸਮਝੋ।

**ਅਰਥ** : ਭਗਤ ਕਬੀਰ ਜੀ ਆਖਦੇ ਹਨ ਹੇ ਭਾਈ! ਦੁਨੀਆਂ ਦੇ ਬੰਧਨਾਂ ਤੋਂ ਪ੍ਰਭੂ ਦਾ ਨਾਮ ਸਿਮਰ ਕੇ ਹੀ ਮੁਕਤ ਹੋ ਸਕਦੇ ਹੋ ਨਹੀਂ ਤਾਂ ਆਪਣੇ ਆਪ ਨੂੰ ਡੁੱਬੇ ਸਮਝੋ। (ਹੇ ਪਾਂਡੇ! ਜੇ ਮੇਰੀ ਇਸ ਗੱਲ ਤੇ ਯਕੀਨ ਨਹੀਂ ਆਉਂਦਾ ਤਾਂ ਤੁਸੀਂ ਪੁਰਾਤਨ ਰਿਸ਼ੀਆਂ ਦੇ ਬਚਨ ਵੀ ਪੜ੍ਹ ਸੁਣ ਵੇਖੋ) ਨਾਰਦ ਰਿਸ਼ੀ ਦੇ ਇਹੀ ਬਚਨ ਹਨ, ਬਿਆਸ ਵੀ ਇਹੀ ਗੱਲ ਆਖਦਾ ਹੈ, ਸੁਕਦੇਵ ਨੂੰ ਭੀ ਜਾ ਕੇ ਪੁੱਛ ਲਵੋ, ਉਹ ਇਹੀ ਆਖਦੇ ਹਨ ਕਿ ਨਾਮ ਸਿਮਰਨ ਤੋਂ ਬਿਨਾਂ ਪਾਰ ਉਤਾਰਾ ਨਹੀਂ ਹੋ ਸਕਦਾ।

ਸਪਸ਼ਟ ਹੈ ਕਿ ਧਾਰਮਕ ਪੁਸਤਕਾਂ ਦੇ ਨਿਰੇ ਪਠਨ ਪਾਠ ਦਾ ਕੋਈ ਲਾਭ ਨਹੀਂ, ਜੇ ਉਪਦੇਸ਼ ਨੂੰ ਵੀਚਾਰ ਕੇ, ਗ੍ਰਹਿਣ ਕਰਕੇ, ਮਨ ਅੰਦਰ ਵਾਹਿਗੁਰੂ ਲਈ ਪ੍ਰੀਤ ਨਹੀਂ ਉਪਜੀ, ਜੀਵਨ ਵਿਚ ਪਲਟਾ ਨਹੀਂ ਆਇਆ ਤਾਂ ਐਸੀ ਵਿਦਿਆ ਦਾ ਕੀ ਲਾਭ?

ਗੁਰਬਾਣੀ ਸਿੱਖ ਦੇ ਜੀਵਨ ਦੀ ਥੰਮੀ ਹੈ। ਗੁਰਬਾਣੀ ਨੂੰ ਪ੍ਰੇਮ ਤੇ ਸਤਿਕਾਰ ਨਾਲ ਪੜ੍ਹ ਕੇ ਅਰਥਾਂ ਦੀ ਵੀਚਾਰ ਕਰਕੇ, ਗੁਰੂ ਉਪਦੇਸ਼ਾਂ ਅਨੁਸਾਰ ਜੀਵਨ

ਢਾਲਣਾ ਇਹ ਗੁਰਸਿੱਖ ਦੇ ਜੀਵਨ ਦਾ ਨਿਸ਼ਾਨਾ ਹੈ। ਪਰ ਸਹੀ ਢੰਗ ਨਾਲ ਪ੍ਰਚਾਰ ਨਾ ਹੋਣ ਕਾਰਨ ਸਾਡੇ ਕਈ ਅਖੌਤੀ ਪ੍ਰਚਾਰਕ ਗੁਰਬਾਣੀ ਨੂੰ ਪੜ੍ਹਦੇ ਹੋਏ ਵੀ ਉਹ ਕਰਮ ਕਰੀ ਜਾਂਦੇ ਹਨ ਜਿਹਨਾਂ ਦਾ ਗੁਰਬਾਣੀ ਵਿਚ ਖੰਡਨ ਕੀਤਾ ਗਿਆ ਹੈ। ਅਜੇਹੇ ਪ੍ਰਚਾਰਕਾਂ ਦੀ ਦੇਖਾ ਦੇਖੀ ਤੇ ਗੁਰਮਤਿ ਵਿਹੂਣੇ ਪ੍ਰਚਾਰ ਕਾਰਨ ਲੋਕੀਂ ਵੀ ਉਹੋ ਜਿਹੇ ਕਰਮ ਕਾਂਡਾਂ ਵਿਚ ਫਸੀ ਜਾ ਰਹੇ ਹਨ ਜਿਨ੍ਹਾਂ ਵਿਚੋਂ ਗੁਰਬਾਣੀ ਸਾਨੂੰ ਨਿਕਲਣ ਦਾ ਉਪਦੇਸ਼ ਦੇਂਦੀ ਹੈ। ਅੱਜ ਸਾਡਾ ਸਾਰਾ ਜ਼ੋਰ ਕੇਵਲ ਰਸਮੀ ਅਖੰਡ ਪਾਠਾਂ, ਸੰਪਟ ਪਾਠਾਂ ਆਦਿ ਤੇ ਲੱਗ ਰਿਹਾ ਹੈ, ਪਰ ਗੁਰਬਾਣੀ ਨੂੰ ਸਮਝਣ ਤੇ ਸਮਝਾਉਣ ਦੇ ਵਸੀਲੇ ਬਣਾਉਣ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਜੇ ਪਰਚਾਰਕ ਗੁਰਬਾਣੀ ਦੇ ਉਪਦੇਸ਼ਾਂ ਅਨੁਸਾਰ ਆਪਣਾ ਜੀਵਨ ਨਹੀਂ ਬਣਾਉਂਦੇ, ਨਾਮ ਸਿਮਰਨ ਵਿਚ ਚਿੱਤ ਨਹੀਂ ਜੋੜਦੇ, ਤਾਂ ਉਹ ਉਸ ਅਗਿਆਨੀ ਪੰਡਤ ਦੀ ਨਿਆਈਂ ਹੀ ਹਨ ਜਿਸ ਦਾ ਜ਼ਿਕਰ ਭਗਤ ਕਬੀਰ ਜੀ ਨੇ ਉਪਰੋਕਤ ਸ਼ਬਦ ਵਿਚ ਕੀਤਾ ਹੈ।

# ਭ੍ਰਮਤ ਫਿਰਤ ਬਹੁ ਜਨਮ ਬਿਲਾਨੇ

ਆਸਾ, ਬਾਣੀ ਭਗਤ ਧੰਨੇ ਜੀ ਕੀ॥

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ॥
ਲਾਲਚ ਬਿਖੁ ਕਾਮ ਲੁਬਧ ਰਾਤਾ, ਮਨਿ ਬਿਸਰੇ ਪ੍ਰਭ ਹੀਰੇ॥ ੧॥ ਰਹਾਉ॥
ਬਿਖੁ ਫਲ ਮੀਠ ਲਗੇ, ਮਨ ਬਉਰੇ ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ, ਜਨਮ ਮਰਨ ਫਿਰਿ ਤਾਨਿਆ॥ ੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ, ਜਲਤ ਜਾਲ ਜਮ ਫੰਧ ਪਰੇ॥
ਬਿਖੁ ਫਲ ਸੰਚਿ ਭਰੇ ਮਨ ਐਸੇ, ਪਰਮ ਪੁਰਖ ਪ੍ਰਭ ਮਨ ਬਿਸਰੇ॥ ੨॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ॥ ੩॥
ਜੋਤਿ ਸਮਾਇ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ॥
ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ॥ ੪॥ ੧॥

*(੪੮੭)*

ਭੂਮਿਕਾ – ਇਹ ਸ਼ਬਦ ਭਗਤ ਧੰਨਾ ਜੀ ਦਾ ਉਚਾਰਨ ਕੀਤਾ ਹੋਇਆ ਹੈ। ਭਗਤ ਜੀ ਇਸ ਸ਼ਬਦ ਵਿਚ ਦਸਦੇ ਹਨ ਕਿ ਮਨੁੱਖ ਨਾਸ਼ਵਾਨ ਪਦਾਰਥਾਂ ਦੇ

ਮੋਹ ਵਿਚ ਫਸ ਕੇ ਅਕਾਲ ਪੁਰਖ ਨੂੰ ਭੁਲਾ ਦਿੰਦਾ ਹੈ ਜਿਸ ਦੇ ਫਲਸਰੂਪ ਜਨਮ ਮਰਨ ਦੇ ਗੇੜ ਵਿਚ ਫਸ ਜਾਂਦਾ ਹੈ। ਜਦੋਂ ਮਨੁੱਖ ਨੂੰ ਪੂਰਨ ਗੁਰੂ ਦਾ ਗਿਆਨ ਹਾਸਲ ਹੁੰਦਾ ਹੈ, ਮਨੁੱਖ ਪ੍ਰੇਮਾ ਭਗਤੀ ਕਰਦਾ ਹੈ, ਨਾਮ ਸਿਮਰਨ ਵਿਚ ਲਗਦਾ ਹੈ ਤਾਂ ਉਸ ਦਾ ਮਨ ਪਦਾਰਥਾਂ ਦੇ ਮੋਹ ਤੋਂ ਨਿਕਲ ਕੇ ਤ੍ਰਿਪਤ ਹੋ ਜਾਂਦਾ ਹੈ ਤੇ ਮਨੁੱਖ ਦਾ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

ਇਸੇ ਸ਼ਬਦ ਵਿਚ ਹੀ ਭਗਤ ਧੰਨਾ ਜੀ ਆਪਣੀ ਜ਼ਬਾਨੀ ਆਖਦੇ ਹਨ ਕਿ ਮੈਂ ਸੰਤ ਜਨਾਂ ਦੀ ਸੰਗਤ ਕਰਕੇ ਪ੍ਰਭੂ ਦੀ ਪ੍ਰਾਪਤੀ ਕੀਤੀ ਹੈ।

## ਸ਼ਬਦ ਦੇ ਅਰਥ

**ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥**
**ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥ ੧॥ ਰਹਾਉ॥**

**ਪਦ ਅਰਥ** : ਭ੍ਰਮਤ—ਭਟਕਦਿਆਂ। ਬਿਲਾਨੇ—ਗੁਜਰ ਗਏ। ਨਹੀ ਧੀਰੇ—ਨਹੀਂ ਟਿਕਦਾ। ਬਿਖੁ—ਜ਼ਹਿਰ। ਲੁਬਧਿ—ਲੋਭੀ। ਰਾਤਾ—ਰੱਤਾ ਹੋਇਆ। ਹੀਰੇ—ਹੀਰੇ ਵਰਗਾ ਅਮੋਲਕ।

**ਅਰਥ** : ਭਗਤ ਧੰਨਾ ਜੀ ਫੁਰਮਾਉਂਦੇ ਹਨ ਕਿ ਮਾਇਆ ਦੇ ਮੋਹ ਵਿੱਚ ਭਟਕਦਿਆਂ ਕਈ ਜਨਮ ਗੁਜ਼ਰ ਜਾਂਦੇ ਹਨ। ਇਹ ਸਰੀਰ ਨਾਸ਼ ਹੋ ਜਾਂਦਾ ਹੈ, ਮਨ ਭਟਕਦਾ ਰਹਿੰਦਾ ਹੈ ਤੇ ਧਨ ਵੀ ਟਿਕਿਆ ਨਹੀਂ ਰਹਿੰਦਾ। ਲੋਭੀ ਜੀਵ ਜ਼ਹਿਰ ਰੂਪ ਪਦਾਰਥਾਂ ਦੇ ਲਾਲਚ ਵਿਚ, ਕਾਮ ਵਾਸ਼ਨਾ ਵਿਚ, ਰੰਗਿਆ ਰਹਿੰਦਾ ਹੈ। ਇਸ ਦੇ ਮਨ ਵਿਚੋਂ ਅਮੋਲਕ ਪ੍ਰਭੂ ਵਿਸਰ ਜਾਂਦਾ ਹੈ।੧।ਰਹਾਉ।

**ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ॥ ੧॥**
**ਰੇ ਮੂੜੇ, ਤੂ ਹੋਛੈ ਰਸਿ ਲਪਟਾਇਓ॥**
**ਅੰਮ੍ਰਿਤੁ, ਸੰਗਿ ਬਸਤੁ ਹੈ ਤੇਰੈ, ਬਿਖਿਆ ਸਿਉ ਉਰਝਾਇਓ॥ ੧॥ ਰਹਾਉ॥**

*(ਮਾਰੂ, ਮ: ੫, ਘਰ ੩, ਪੰਨਾ ੧੦੧੭)*

**ਭਾਵ** : ਹੇ ਮੂਰਖ! ਚੌਰਾਸੀ ਲੱਖ ਜੂਨਾਂ ਵਿਚ ਭੌਂਦਿਆਂ ਭੌਂਦਿਆਂ ਹੁਣ ਤੈਨੂੰ ਕੀਮਤੀ ਮਨੁੱਖਾ ਜਨਮ ਮਿਲਿਆ ਹੈ ਪਰ ਤੂੰ ਨਾਸ਼ਵੰਤ ਪਦਾਰਥਾਂ ਦੇ ਸੁਆਦ ਵਿਚ ਹੀ ਫਸਿਆ ਰਹਿੰਦਾ ਹੈਂ। ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਤੇਰੇ ਅੰਦਰ ਵਸਦਾ ਹੈ, ਤੂੰ ਉਸ ਨੂੰ ਛੱਡ ਕੇ ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਨਾਲ ਚੰਬੜਿਆ ਹੋਇਆ ਹੈਂ।

**ਬਿਖੁ ਫਲ ਮੀਠ ਲਗੇ ਮਨ ਬਉਰੇ, ਚਾਰ ਬਿਚਾਰ ਨ ਜਾਨਿਆ॥**

**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ, ਜਨਮ ਮਰਨ ਫਿਰਿ ਤਾਨਿਆ॥੧॥**

**ਪਦ ਅਰਥ :** ਚਾਰ—ਸੁੰਦਰ। ਤੇ—ਤੋਂ। ਗੁਨ ਤੇ—ਗੁਣਾਂ ਤੋਂ ਹਟ ਕੇ। ਅਨਭਾਂਤੀ—ਹੋਰ ਕਿਸਮ ਦੀ। ਜਨਮ ਮਰਨ ਫਿਰਿ ਤਾਨਿਆ—ਜਨਮ ਮਰਨ ਦਾ ਤਾਣਾ ਤਣਿਆ ਜਾਂਦਾ ਹੈ।੧।

**ਅਰਥ :** ਹੇ ਕਮਲੇ ਮਨ! ਇਹ ਜ਼ਹਿਰ-ਰੂਪ ਫਲ ਤੈਨੂੰ ਮਿਠੇ ਲਗਦੇ ਹਨ। ਤੈਨੂੰ ਸੋਹਣੀ ਵਿਚਾਰ ਨਹੀਂ ਫੁਰਦੀ। ਗੁਣਾਂ ਵੱਲੋਂ ਹਟ ਕੇ ਹੋਰ ਕਿਸ ਦੀ ਪ੍ਰੀਤ ਤੇਰੇ ਅੰਦਰ ਵਧ ਰਹੀ ਹੈ। ਤੇਰਾ ਜਨਮ ਮਰਨ ਦਾ ਤਾਣਾ ਫਿਰ ਤਣਿਆ ਜਾ ਰਿਹਾ ਹੈ।੧।

ਗੁਰੂ ਅਰਜੁਨ ਦੇਵ ਜੀ ਫ਼ੁਰਮਾਉਂਦੇ ਹਨ :

**ਅੰਮ੍ਰਿਤੁ ਕਉਰਾ, ਬਿਖਿਆ ਮੀਠੀ॥ ਸਾਕਤ ਕੀ ਬਿਧਿ, ਨੈਨਹੁ ਡੀਠੀ॥**
**ਕੂੜਿ ਕਪਟਿ, ਅਹੰਕਾਰਿ ਰੀਝਾਨਾ॥ ਨਾਮੁ ਸੁਨਤ, ਜਨੁ ਬਿਛੂਅ ਡਸਾਨਾ॥**

*(ਰਾਮਕਲੀ, ਮ: ੫, ਪੰਨਾ ੮੯੨)*

**ਭਾਵ :** ਗੁਰੂ ਸਾਹਿਬ ਦਸਦੇ ਹਨ ਕਿ ਰੱਬ ਨਾਲੋਂ ਟੁੱਟੇ ਮਨੁੱਖ ਦੀ ਭੈੜੀ ਹਾਲਤ ਅਸਾਂ ਵੇਖੀ ਹੈ, ਜਿਸ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਕੌੜਾ ਲਗਦਾ ਹੈ ਤੇ ਮਾਇਆ ਮਿਠੀ ਲਗਦੀ ਹੈ। ਸਾਕਤ ਮਨੁੱਖ ਸਦਾ ਨਾਸ਼ਵੰਤ ਪਦਾਰਥਾਂ ਵਿਚ, ਠੱਗੀ ਕਰਨ ਵਿਚ ਅਤੇ ਅਹੰਕਾਰ ਕਰਨ ਵਿਚ ਖੁਸ਼ ਰਹਿੰਦਾ ਹੈ ਪਰਮਾਤਮਾ ਦਾ ਨਾਮ ਸੁਣਦਿਆਂ ਤਾਂ ਇਉਂ ਹੁੰਦਾ ਹੈ ਜਿਵੇਂ ਇਸ ਨੂੰ ਠੂੰਹਾ ਡੰਗ ਮਾਰ ਜਾਂਦਾ ਹੈ।

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥**
**ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥**

**ਪਦ ਅਰਥ :** ਜੁਗਤਿ—ਜੀਵਨ ਢੰਗ। ਨਿਵਾਸੀ—ਟਿਕਾਈ। ਜਲਤ —ਤ੍ਰਿਸ਼ਨਾ ਵਿਚ ਸੜਦੇ। ਸੰਚਿ—ਇਕੱਠੇ ਕਰਨੇ।੨।

**ਅਰਥ :** ਹੇ ਮਨ! ਤੂੰ ਜੀਵਨ ਦੀ ਜੁਗਤ ਸਮਝ ਕੇ ਇਹ ਜੁਗਤਿ ਆਪਣੇ ਅੰਦਰ ਪੱਕੀ ਨਾਂਹ ਕੀਤੀ, ਤ੍ਰਿਸ਼ਨਾ ਵਿਚ ਸੜਦੇ ਤੈਨੂੰ ਜਮਾਂ ਦਾ ਜਾਲ, ਜਮਾਂ ਦੇ ਫਾਹੇ ਪੈ ਗਏ ਹਨ। ਹੇ ਮਨ! ਤੂੰ ਵਿਸ਼ੇ ਰੂਪੀ ਜ਼ਹਿਰ ਦੇ ਫਲ ਹੀ ਇਕੱਠੇ ਕਰਕੇ ਸਾਂਭਦਾ ਰਿਹਾ ਤੇ ਅਜਿਹਾ ਸਾਂਭਦਾ ਰਿਹਾ ਕਿ ਤੈਨੂੰ ਪਰਮ ਪੁਰਖ ਪ੍ਰਭੂ ਭੁੱਲ ਗਿਆ।੨।

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥
ਪ੍ਰੇਮ ਭਗਤਿ ਮਾਨੀ, ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ॥ ੩॥

ਪਦ ਅਰਥ : ਗੁਰਹਿ—ਗੁਰੂ ਨੇ। ਮਾਨੁ —ਯਕੀਨ, ਸ਼ਰਧਾ। ਏਕ ਮਏ—ਇਕ ਮਿਕ ਹੋ ਗਿਆ। ਮਾਨੀ — ਚੰਗੀ ਲੱਗੀ। ਅਘਾਨੇ—ਰੱਜ ਗਿਆ।

ਅਰਥ : ਜਿਸ ਮਨੁੱਖ ਨੂੰ, ਗੁਰੂ ਨੇ, ਗਿਆਨ ਦਾ ਪ੍ਰਵੇਸ਼ ਰੂਪ ਧਨ ਦਿਤਾ ਉਸ ਦੀ ਸੁਰਤ ਪ੍ਰਭੂ ਵਿਚ ਜੁੜ ਗਈ, ਉਸ ਦੇ ਅੰਦਰ ਸ਼ਰਧਾ ਬਣ ਗਈ। ਉਸ ਦਾ ਮਨ ਪ੍ਰਭੂ ਨਾਲ ਇਕ ਮਿੱਕ ਹੋ ਗਿਆ, ਉਸ ਨੂੰ ਪ੍ਰਭੂ ਦਾ ਪਿਆਰ, ਪ੍ਰਭੂ ਦੀ ਭਗਤੀ ਚੰਗੀ ਲੱਗੀ। ਉਸ ਦੀ ਆਤਮਕ ਸੁਖ ਨਾਲ ਸਾਂਝ ਬਣ ਗਈ, ਉਹ ਮਾਇਆ ਵਲੋਂ ਚੰਗੀ ਤਰ੍ਹਾਂ ਰੱਜ ਗਿਆ, ਤੇ ਬੰਧਨਾਂ ਤੋਂ ਮੁਕਤ ਹੋ ਗਿਆ।੩।

ਜੋਤਿ ਸਮਾਇ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ॥
ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ॥ ੪॥ ੧॥

ਪਦ ਅਰਥ : ਜਾ ਕੈ—ਜਿਸ ਮਨੁੱਖ ਦੇ ਵਿਚ। ਸਮਾਨੀ—ਟਿਕ ਗਈ। ਅਛਲੀ—ਨਾਂਹ ਛਲਿਆ ਜਾਣ ਵਾਲਾ। ਧੰਨੈ—ਧੰਨੇ ਨੇ। ਧਰਣੀਧਰੁ—ਧਰਤੀ ਦਾ ਆਸਰਾ, ਪ੍ਰਭੂ। ਮਿਲਿ ਜਨ—ਸੰਤ ਜਨਾਂ ਨੂੰ ਮਿਲ ਕੇ।੪।

ਅਰਥ : ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ-ਵਿਆਪਕ ਜੋਤਿ ਟਿਕ ਗਈ, ਉਸ ਨੇ ਮਾਇਆ ਦੇ ਨਾਂਹ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ। (ਭਗਤ ਧੰਨਾ ਜੀ ਕਹਿੰਦੇ ਹਨ ਕਿ) ਮੈਂ ਧੰਨੇ ਨੇ ਭੀ ਉਸ ਪ੍ਰਭੂ ਦਾ ਨਾਮ-ਰੂਪ ਧਨ ਲੱਭ ਲਿਆ ਹੈ ਜੋ ਸਾਰੀ ਧਰਤੀ ਦਾ ਆਸਰਾ ਹੈ। ਮੈਂ ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿਚ ਲੀਨ ਹੋ ਗਿਆ ਹਾਂ।੪।੧।

## ਭਗਤ ਧੰਨਾ ਜੀ ਨੇ ਪ੍ਰਭੂ ਦੀ ਪ੍ਰਾਪਤੀ ਕਿਵੇਂ ਕੀਤੀ?

ਉਪਰੋਕਤ ਸ਼ਬਦ ਭਗਤ ਧੰਨਾ ਜੀ ਆਪਣੀ ਜ਼ਬਾਨੀ ਆਖ ਰਹੇ ਹਨ :
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥

ਭਾਵ ਮੈਂ ਧੰਨੇ ਨੇ ਸੰਤ ਜਨਾਂ ਦੀ ਸੰਗਤ ਕਰਕੇ ਧਰਤੀ ਦੇ ਆਸਰੇ ਅਕਾਲ ਪੁਰਖ ਦਾ ਨਾਮ ਧਨ ਪ੍ਰਾਪਤ ਕੀਤਾ ਹੈ ਤੇ ਉਸ ਪ੍ਰਭੂ ਵਿਚ ਲੀਨ ਹੋ ਗਿਆ ਹਾਂ। ਭਾਵੇਂ ਭਗਤ ਜੀ ਸਪਸ਼ਟ ਇਸ ਸ਼ਬਦ ਵਿਚ ਆਪਣੀ ਪ੍ਰਭੂ ਪ੍ਰਾਪਤੀ ਦਾ ਸਾਧਨ ਦੱਸ ਰਹੇ ਹਨ ਪਰ ਕੁਝ ਸੁਆਰਥੀ ਲੋਕਾਂ ਨੇ ਆਪਣਾ ਧਾਰਮਿਕ ਜੂਲਾ ਅੰਞਾਣ ਲੋਕਾਂ ਦੇ ਮੋਢੇ ਉਤੇ ਪਾਈ ਰੱਖਣ ਵਾਸਤੇ ਇਹ ਕਹਾਣੀ ਚਲਾ ਦਿਤੀ ਕਿ ਧੰਨੇ

ਨੇ ਇਕ ਬ੍ਰਾਹਮਣ ਤੋਂ ਇਕ ਠਾਕੁਰ (ਪੱਥਰ) ਲੈ ਕੇ ਉਸ ਦੀ ਪੂਜਾ ਕੀਤੀ ਤੇ ਉਸ ਪੱਥਰ ਪੂਜਾ ਤੋਂ ਉਸ ਨੂੰ ਪਰਮਾਤਮਾ ਮਿਲਿਆ।

**ਮਨਘੜਤ ਕਹਾਣੀ**—'ਭਗਤ ਮਾਲਾ' ਨਾਮ ਦੀਆਂ ਪੁਸਤਕਾਂ ਦੇ ਕਰਤੇ ਅਤੇ ਆਮ ਸਾਧ ਸੰਤ ਅਤੇ ਅਖੌਤੀ ਪ੍ਰਚਾਰਕ ਭਗਤ ਧੰਨੇ ਜੀ ਬਾਰੇ ਇਹ ਵਿਚਾਰ ਪੇਸ਼ ਕਰ ਰਹੇ ਹਨ ਕਿ ਇਕ ਬ੍ਰਾਹਮਣ ਠਾਕੁਰਾਂ (ਪੱਥਰਾਂ) ਦੀ ਪੂਜਾ ਕਰਦਾ ਸੀ ਤੇ ਧੰਨਾ ਜੀ ਗਊਆਂ ਚਰਾਵਨ ਜਾਇਆ ਕਰਦੇ ਸਨ। ਇਕ ਦਿਨ ਧੰਨੇ ਜੀ ਨੇ ਬ੍ਰਾਹਮਣ ਤੋਂ ਪੁਛਿਆ ਕਿ ਤੂੰ ਕਿਸ ਦੀ ਪੂਜਾ ਕਰ ਰਿਹਾ ਹੈਂ ਤੇ ਇਸ ਤੋਂ ਕੀ ਪ੍ਰਾਪਤ ਹੁੰਦਾ ਹੈ? ਬ੍ਰਾਹਮਣ ਨੇ ਕਿਹਾ ਕਿ ਮੈਂ ਠਾਕੁਰ ਦੀ ਪੂਜਾ ਕਰ ਰਿਹਾ ਹਾਂ ਅਤੇ ਜੋ ਇਸ ਦੀ ਸੇਵਾ ਕਰੇ ਉਸਦੇ ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਧੰਨੇ ਜੀ ਨੇ ਬੇਨਤੀ ਕੀਤੀ ਕਿ ਇਕ ਠਾਕੁਰ ਮੈਨੂੰ ਵੀ ਦਿਉ। ਧੰਨਾ ਜੀ ਨੂੰ ਗਲੋਂ ਲਾਹੁਣ ਲਈ ਉਸ ਬ੍ਰਾਹਮਣ ਨੇ ਇਕ ਪੱਥਰ ਕਪੜੇ ਵਿਚ ਲਪੇਟ ਕੇ ਦੇ ਦਿਤਾ। ਘਰ ਜਾ ਕੇ ਧੰਨਾ ਜੀ ਨੇ ਠਾਕੁਰ ਨੂੰ ਇਸ਼ਨਾਨ ਕਰਾਇਆ ਅਤੇ ਲੱਸੀ ਰੋਟੀ ਆਦਿ ਉਸ ਅੱਗੇ ਰੱਖ ਕੇ ਭੋਗ ਲਾਉਣ ਲਈ ਮਿੰਨਤਾਂ ਕਰਨ ਲੱਗੇ। ਕਾਫੀ ਮਿੰਨਤਾਂ ਕਰਨ ਉਪਰੰਤ ਜਦ ਠਾਕੁਰ ਨੇ ਭੋਗ ਨਾ ਲਾਇਆ ਤਾਂ ਧੰਨਾ ਜੀ ਨੇ ਸੌਂਹ ਖਾ ਲਈ ਤੇ ਕਿਹਾ ਕਿ ਜਦ ਤਕ ਤੁਸੀਂ ਭੋਗ ਨਹੀਂ ਲਾਉਗੇ ਮੈਂ ਵੀ ਕੋਈ ਵਸਤੂ ਸੇਵਨ ਨਹੀਂ ਕਰਾਂਗਾ। ਈਸ਼ਵਰ ਨੇ ਸੋਚਿਆ ਕਿ ਹੁਣ ਤਾਂ ਪੱਥਰ ਵਿਚੋਂ ਪ੍ਰਗਟ ਹੋਣਾ ਹੀ ਪਵੇਗਾ। ਧੰਨੇ ਦੀ ਆਤਮਾ ਨਿਰਮਲ ਹੈ। ਇਹ ਵਲ ਛਲ ਨਹੀਂ ਜਾਣਦਾ ਤੇ ਇਸ ਦਾ ਪੱਕਾ ਭਰੋਸਾ ਬਣ ਗਿਆ ਹੈ ਕਿ ਠਾਕੁਰ ਭੋਜਨ ਛਕਦੇ ਹਨ। ਕਿਸੇ ਦੇ ਸਮਝਾਇਆਂ ਇਸ ਨੇ ਸਮਝਣਾ ਹੀ ਨਹੀਂ ਹੈ। ਇਹ ਮੇਰਾ ਸੱਚਾ ਭਗਤ ਹੈ, ਇਸ ਲਈ ਇਸ ਦੀ ਲੱਸੀ ਤੇ ਰੋਟੀ ਨੂੰ ਭੋਗ ਲਾਉਣਾ ਹੀ ਪੈਣਾ ਹੈ। ਜੇ ਪੱਥਰ ਅੱਗੇ ਜੱਟ ਮਰ ਗਿਆ ਤਾਂ ਸੰਸਾਰ ਮੇਰੀ ਭਗਤੀ ਛੱਡ ਦੇਵੇਗਾ। ਸੋ, ਅੰਤ ਨੂੰ ਕ੍ਰਿਸ਼ਨ ਦਾ ਰੂਪ ਧਾਰ ਕੇ ਪ੍ਰਭੂ ਪ੍ਰਗਟ ਹੋਏ ਤੇ ਉਹਨਾਂ ਆ ਕੇ ਭੋਗ ਲਾਇਆ ਤਾਂ ਧੰਨੇ ਨੇ ਰੋਟੀ ਛਕੀ... ਆਦਿ।

ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਮਨੋਕਲਪਤ ਕਥਾਵਾਂ ਪ੍ਰਚੱਲਤ ਹਨ ਕਿ ਈਸ਼ਵਰ ਨੇ ਧੰਨੇ ਦੀਆਂ ਗਊਆਂ ਚਾਰੀਆਂ, ਖੂਹ ਦੀ ਗਾਹਦੀ ਉਤੇ ਬੈਠ ਕੇ ਹਰਟ ਚਲਾਂਦੇ ਰਹੇ ਅਤੇ ਕਿਆਰੇ ਮੋੜਦੇ ਰਹੇ ਆਦਿ।

## ਪੱਥਰ ਪੂਜਾ ਬਾਰੇ ਗੁਰਮਤਿ ਸਿਧਾਂਤ

ਜੇਕਰ ਉਪਰੋਕਤ ਕਥਾਵਾਂ ਨੂੰ ਠੀਕ ਮੰਨ ਲਿਆ ਜਾਵੇ ਤਾਂ ਇਹ ਸਿੱਧ ਹੋਇਆ ਕਿ ਪੱਥਰਾਂ ਠਾਕੁਰਾਂ ਤੇ ਜੇ ਸੱਚੀ ਸ਼ਰਧਾ ਹੋਵੇ ਤਾਂ ਰੱਬ ਮਿਲ ਸਕਦਾ ਹੈ।

ਪਰ ਗੁਰਮਤਿ ਦੇ ਸਿਧਾਂਤ, ਪੱਥਰ ਪੂਜਾ ਬਾਰੇ ਹੇਠ ਲਿਖੇ ਹਨ :

ਜੋ, ਪਾਥਰ ਕਉ ਕਹਤੇ ਦੇਵ॥ ਤਾ ਕੀ, ਬਿਰਥਾ ਹੋਵੈ ਸੇਵ॥
ਜੋ, ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ, ਅਜਾਂਈ ਜਾਇ॥ ੧॥
ਠਾਕੁਰੁ ਹਮਰਾ, ਸਦ ਬੋਲੰਤਾ॥
ਸਰਬ ਜੀਆ ਕਉ, ਪ੍ਰਭੁ ਦਾਨੁ ਦੇਤਾ॥ ੧॥ ਰਹਾਉ॥
ਅੰਤਰਿ ਦੇਉ, ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ, ਪਾਵੈ ਫੰਧੁ॥
ਨ ਪਾਥਰੁ ਬੋਲੈ, ਨਾ ਕਿਛੁ ਦੇਇ॥ ਫੋਕਟ ਕਰਮ, ਨਿਹਫਲ ਹੈ ਸੇਵ॥

*(ਮ: ੫, ਪੰਨਾ ੧੧੬੦)*

ਭਾਵ : ਜੋ ਮਨੁੱਖ ਪੱਥਰ (ਦੀ ਮੂਰਤੀ) ਨੂੰ ਰੱਬ ਆਖਦੇ ਹਨ, ਉਹਨਾਂ ਦੀ ਸੇਵਾ ਕੀਤੀ ਵਿਅਰਥ ਜਾਂਦੀ ਹੈ। ਜੋ ਮਨੁੱਖ ਪੱਥਰ (ਦੀ ਮੂਰਤੀ) ਦੇ ਪੈਰੀਂ ਪੈਂਦੇ ਹਨ ਉਹਨਾਂ ਦੀ ਮਿਹਨਤ ਅਜਾਈਂ ਚਲੀ ਜਾਂਦੀ ਹੈ। ਸਾਡਾ ਠਾਕੁਰ ਪ੍ਰਭੂ ਸਦਾ ਬੋਲਦਾ ਹੈ, ਉਹ ਪ੍ਰਭੂ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ। ਅੰਨ੍ਹਾਂ ਮਨੁੱਖ ਆਪਣੇ ਅੰਦਰ-ਵਸਦੇ ਰੱਬ ਨੂੰ ਨਹੀਂ ਪਛਾਣਦਾ, ਭਰਮ ਦਾ ਮਾਰਿਆ ਹੋਇਆ ਹੋਰ ਜਾਲ ਵਿਛਾਉਂਦਾ ਹੈ। ਇਹ ਪੱਥਰ ਨਾਂਹ ਬੋਲਦਾ ਹੈ ਨਾਂਹ ਕੁਝ ਦਿੰਦਾ ਹੈ। ਇਸ ਨੂੰ ਇਸ਼ਨਾਨ ਕਰਾਉਣ ਤੇ ਭੋਗ ਆਦਿਕ ਲਵਾਣ ਦੇ ਸਾਰੇ ਕੰਮ ਵਿਅਰਥ ਹਨ, ਇਸਦੀ ਸੇਵਾ ਵਿਚੋਂ ਕੋਈ ਫਲ ਨਹੀਂ ਮਿਲਦਾ।

ਗੁਰੂ ਅਰਜੁਨ ਪਾਤਸ਼ਾਹ ਸਮਝਾਉਂਦੇ ਹਨ :

ਘਰ ਮਹਿ ਠਾਕੁਰੁ, ਨਦਰਿ ਨ ਆਵੈ॥
ਗਲ ਮਹਿ, ਪਾਹਣੁ ਲੈ ਲਟਕਾਵੈ॥ ੧॥
ਭਰਮੇ ਭੂਲਾ, ਸਾਕਤੁ ਫਿਰਤਾ॥
ਨੀਰੁ ਬਿਰੋਲੈ, ਖਪਿ ਖਪਿ ਮਰਤਾ॥ ੧॥ ਰਹਾਉ॥
ਜਿਸੁ ਪਾਹਣ ਕਉ, ਠਾਕੁਰੁ ਕਹਤਾ॥
ਓਹੁ ਪਾਹਣੁ, ਲੈ ਉਸ ਕਉ ਡੁਬਤਾ॥ ੨॥
ਗੁਨਹਗਾਰ, ਲੂਣ ਹਰਾਮੀ॥ ਪਾਹਣ ਨਾਵ, ਨ ਪਾਰਗਿਰਾਮੀ॥ ੩॥

*(ਪੰਨਾ ੭੩੯)*

**ਭਾਵ** : ਮਨਮੁਖ ਨੂੰ ਹਿਰਦੇ ਘਰ ਵਿਚ ਮਾਲਕ-ਪ੍ਰਭੂ ਵਸਦਾ ਨਹੀਂ ਦਿਸਦਾ, ਪੱਥਰ (ਦੀ ਮੂਰਤੀ) ਲੈ ਕੇ ਆਪਣੇ ਗਲ ਵਿਚ ਲਟਕਾਈ ਫਿਰਦਾ ਹੈ। ਹੇ ਭਾਈ!

ਪਰਮਾਤਮਾ ਨਾਲੋਂ ਟੁੱਟਿਆ ਹੋਇਆ ਮਨੁੱਖ ਭਟਕਣਾ ਵਿਚ ਪੈ ਕੇ ਕੁਰਾਹੇ ਤੁਰਿਆ ਫਿਰਦਾ ਹੈ। ਮੂਰਤੀ ਪੂਜਾ ਕਰਕੇ ਪਾਣੀ ਹੀ ਰਿੜਕਦਾ ਹੈ, ਇਹ ਵਿਅਰਥ ਮਿਹਨਤ ਕਰਕੇ ਆਤਮਕ ਮੌਤ ਸਹੇੜਦਾ ਰਹਿੰਦਾ ਹੈ। ਹੇ ਭਾਈ! ਸਾਕਤ ਮਨੁੱਖ ਜਿਸ ਪੱਥਰ ਨੂੰ ਪ੍ਰਮਾਤਮਾ ਆਖਦਾ (ਸਮਝਦਾ) ਰਹਿੰਦਾ ਹੈ, ਉਹ ਪੱਥਰ ਆਪਣੇ ਉਸ ਪੁਜਾਰੀ ਨੂੰ ਭੀ ਲੈ ਕੇ ਵਿਸ਼ੇ ਵਿਕਾਰਾਂ ਦੇ ਮੋਹ ਵਿਚ ਡੁੱਬ ਜਾਂਦਾ ਹੈ। ਹੇ ਪਾਪੀ! ਹੇ ਅਕ੍ਰਿਤਘਣ! ਪੱਥਰ ਦੀ ਬੇੜੀ ਨਦੀ ਤੋਂ ਪਾਰ ਨਹੀਂ ਲੰਘਾ ਸਕਦੀ। ਪੱਥਰ ਦੀ ਮੂਰਤੀ ਦੀ ਪੂਜਾ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਲੰਘਾ ਸਕਦੀ।

**ਗੁਰ ਮਿਲਿ, ਨਾਨਕ ਠਾਕੁਰੁ ਜਾਤਾ॥**
**ਜਲਿ ਥਲਿ ਮਹੀਅਲਿ, ਪੂਰਨ ਬਿਧਾਤਾ॥** *(ਸੂਹੀ, ਮ: ੫, ੭੩੯)*

ਹੇ ਨਾਨਕ! ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ ਮਾਲਕ-ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੈ, ਉਸ ਨੂੰ ਉਹ ਕਰਤਾਰ ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ, ਹਰ ਥਾਂ ਵਸਦਾ ਦਿਸਦਾ ਹੈ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਘਰਿ ਨਾਰਾਇਣੁ, ਸਭਾ ਨਾਲਿ॥ ਪੂਜ ਕਰੇ, ਰਖੈ ਨਾਵਾਲਿ॥**
**ਕੁੰਗੂ ਚੰਨਣੁ, ਫੁਲ ਚੜਾਏ॥ ਪੈਰੀ ਪੈ ਪੈ, ਬਹੁਤੁ ਮਨਾਏ॥**
**ਮਾਣੂਆ, ਮੰਗਿ ਮੰਗਿ ਪੈਨ੍ਹੈ ਖਾਇ॥ ਅੰਧੀ ਕੰਮੀ, ਅੰਧ ਸਜਾਇ॥**
**ਭੁਖਿਆ, ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥**

*(ਮ: ੧, ਪੰਨਾ ੧੨੪੦)*

ਬ੍ਰਾਹਮਣ ਆਪਣੇ ਘਰ ਵਿਚ ਬਹੁਤ ਸਾਰੀਆਂ ਮੂਰਤੀਆਂ ਸਮੇਤ, ਠਾਕੁਰ ਜੀ ਦੀ ਮੂਰਤੀ ਅਸਥਾਪਨ ਕਰਦਾ ਹੈ, ਉਸਦੀ ਪੂਜਾ ਕਰਦਾ ਹੈ, ਉਸ ਨੂੰ ਇਸ਼ਨਾਨ ਕਰਾਂਦਾ ਹੈ। ਕੇਸਰ ਚੰਦਨ ਤੇ ਫੁੱਲ ਭੇਟ ਕਰਦਾ ਹੈ, ਉਸ ਦੇ ਪੈਰਾਂ ਉਤੇ ਸਿਰ ਰੱਖ ਕੇ ਉਸ ਨੂੰ ਪ੍ਰਸੰਨ ਕਰਨ ਦਾ ਜਤਨ ਕਰਦਾ ਹੈ। ਪਰ ਰੋਟੀ ਕਪੜਾ ਹੋਰਨਾਂ ਮਨੁੱਖਾਂ ਤੋਂ ਮੰਗ ਮੰਗ ਕੇ ਖਾਂਦਾ ਤੇ ਪਹਿਨਦਾ ਹੈ। ਅਗਿਆਨਤਾ ਵਾਲੇ ਕੰਮ ਕੀਤਿਆਂ ਇਹੀ ਸਜ਼ਾ ਮਿਲਦੀ ਹੈ ਕਿ ਹੋਰ ਅਗਿਆਨਤਾ ਵਧਦੀ ਜਾਏ। ਮੂਰਖ ਬ੍ਰਾਹਮਣ ਇਹ ਨਹੀਂ ਜਾਣਦਾ ਕਿ ਮੂਰਤੀ ਨਾ ਭੁੱਖੇ ਨੂੰ ਕੁਝ ਦੇ ਸਕਦੀ ਹੈ ਤੇ ਨਾ ਹੀ ਭੁੱਖੇ ਮਰਦੇ ਨੂੰ ਬਚਾ ਸਕਦੀ ਹੈ। ਫਿਰ ਵੀ ਮੂਰਤੀ ਪੂਜਕ ਅਗਿਆਨੀਆਂ ਦੀ ਸਭਾ ਵਿਚ ਅਗਿਆਨਤਾ ਵਾਲਾ ਇਹ ਗੇੜ ਲੰਮਾ ਤੁਰਿਆ ਹੀ ਜਾਂਦਾ ਹੈ।

ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ :

ਏਕੈ ਪਾਥਰ, ਕੀਜੈ ਭਾਉ॥ ਦੂਜੈ ਪਾਥਰ, ਧਰੀਐ ਪਾਉ॥
ਜੇ ਓਹੁ ਦੇਉ, ਤ ਓਹੁ ਭੀ ਦੇਵਾ॥
ਕਹਿ ਨਾਮ ਦੇਉ, ਹਮ ਹਰਿ ਕੀ ਸੇਵਾ॥

*(ਗੂਜਰੀ, ਸ੍ਰੀ ਨਾਮਦੇਵ ਜੀ, ਪੰਨਾ ੫੨੫)*

ਭਾਵ : ਕਿਆ ਅਜਬ ਗੱਲ ਹੈ ਕਿ ਇਕ ਪੱਥਰ ਨੂੰ ਦੇਵਤਾ ਬਣਾ ਕੇ ਉਸ ਨੂੰ ਪਿਆਰ ਕੀਤਾ ਜਾਂਦਾ ਹੈ। ਜੇ ਉਹ ਪੱਥਰ ਜਿਸ ਦੀ ਪੂਜਾ ਕੀਤੀ ਜਾਂਦੀ ਹੈ ਦੇਵਤਾ ਹੈ ਤਾਂ ਦੂਜਾ ਪੱਥਰ ਭੀ ਦੇਵਤਾ ਹੈ ਉਸਨੂੰ ਕਿਉਂ ਪੈਰਾਂ ਹੇਠ ਲਤਾੜੀਦਾ ਹੈ। ਪਰ ਨਾਮ ਦੇਉ ਆਖਦਾ ਹੈ, ਅਸੀਂ ਕਿਸੇ ਪੱਥਰ ਨੂੰ ਦੇਵਤਾ ਥਾਪ ਕੇ ਉਸ ਦੀ ਪੂਜਾ ਕਰਨ ਨੂੰ ਤਿਆਰ ਨਹੀਂ, ਅਸੀਂ ਤਾਂ ਪ੍ਰਮਾਤਮਾ ਦੀ ਬੰਦਗੀ ਕਰਦੇ ਹਾਂ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਕਾਲ ਉਸਤਤਿ ਵਿਚ ਫ਼ੁਰਮਾਉਂਦੇ ਹਨ :

ਕਾਹੇ ਕੋ ਪੂਜਤ ਪਾਹਨ ਕਉ, ਕਛੁ ਪਾਹਨ ਮੈਂ ਪਰਮੇਸਰ ਨਾਹੀ॥
ਫੋਕਟ ਧਰਮ ਭਯੋ ਫਲਹੀਨ, ਜੁ ਪੂਜ ਸਿਲ ਜੁਗ ਕੋਟਿ ਗਵਾਈ॥
ਸਿਧਿ ਕਹਾਂ ਸਿਲ ਕੇ ਪਰਸੇ, ਬਲ ਬ੍ਰਿਧਿ ਘਟੀ ਨਵਨਿਧ ਨ ਪਾਈ॥
ਜੌ ਜੁਗ ਤੈਂ ਕਰ ਹੈਂ ਤਪਸਾ, ਕਛੁ ਤੋਹਿ ਪ੍ਰਸੰਨ ਨ ਪਾਹਨ ਕੈ ਹੈ॥
ਹਾਥ ਉਠਾਯ ਭਲੀ ਬਿਧਿ ਸੋ ਜੜ, ਤੋਹਿ ਕਛੂ ਬਰਦਾਨ ਨ ਦੇ ਹੈ॥

*(੩੩ ਸਵਈਏ, ਪਾਤਸ਼ਾਹੀ ੧੦)*

ਭਾਵ—ਹੇ ਫੋਕਟ ਧਰਮ ਦੇ ਧਾਰਨੀ ਸ਼ਰਧਾਵਾਨ ਮੂਰਤੀ ਪੂਜਕ ਮੂਰਖ ਬੰਦੇ, ਤੂੰ ਮੂਰਤੀਆਂ ਦੀ, ਜੋ ਪੱਥਰ ਹੀ ਹਨ, ਕਿਉਂ ਪੂਜਾ ਕਰ ਰਿਹਾ ਹੈਂ? ਇਹਨਾਂ ਪੱਥਰਾਂ ਵਿਚ ਤਾਂ ਰੱਬ ਨਹੀਂ ਹੈ, ਭਾਵ ਇਹ ਪੱਥਰ ਰੱਬ ਨਹੀਂ ਹਨ। ਤੂੰ ਉਸ ਪ੍ਰਭੂ ਨੂੰ ਮੰਨ ਤੇ ਪੂਜ, ਜਿਸ ਦੀ ਪੂਜਾ ਕਰਨ ਨਾਲ ਹਰ ਪ੍ਰਕਾਰ ਦੇ ਦੁੱਖ ਨਸ਼ਟ ਹੋ ਜਾਂਦੇ ਹਨ। ਪ੍ਰਭੂ ਦਾ ਨਾਮ ਜਪਣ ਤੇ ਉਸਦੀ ਹੋਂਦ ਦਾ ਵਿਸ਼ਵਾਸ ਐਸੀਆਂ ਅਦੁੱਤੀ ਚੀਜ਼ਾਂ ਹਨ ਕਿ ਜਿਹਨਾਂ ਨਾਲ ਸਭ ਪ੍ਰਕਾਰ ਦੇ ਮਾਨਸਕ ਤੇ ਸਰੀਰਕ ਦੁੱਖਾਂ ਕਲੇਸ਼ਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਹੇ ਇਨਸਾਨ, ਅਜਿਹੇ ਸਰਬ ਸਮਰੱਥ ਪ੍ਰਭੂ ਨੂੰ ਮੰਨ ਤੇ ਉਸਦਾ ਧਿਆਨ ਕਰ। ਪੱਥਰਾਂ ਨੂੰ ਰੱਬ ਕਰਕੇ ਮੰਨਣ ਤੇ ਪੱਥਰ ਪੂਜਾ ਦੱਸਣ ਵਾਲਾ ਨਿਰਾਰਥਕ ਫੋਕਟ ਧਰਮ ਧਾਰਨ ਕਰਨ ਨਾਲ ਕੋਈ ਵੀ ਚੰਗਾ ਆਤਮਕ ਫਲ ਨਾ ਮਿਲ ਸਕੇਗਾ।

# ਨਿਰਣਾ

ਜ਼ਰਾ ਸ਼ਬਦ ਦੀ ਆਖਰੀ ਤੁਕ ਗਹੁ ਨਾਲ ਪੜ੍ਹੀਏ :

ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ॥

ਕਿਨ੍ਹਾਂ ਸੰਤਾਂ ਨਾਲ ਮਿਲ ਕੇ ਵਾਹਿਗੁਰੂ ਪ੍ਰਾਪਤ ਹੋਇਆ, ਇਸਦੀ ਵਿਆਖਿਆ ਅਗਲੇ ਸ਼ਬਦ ਵਿਚ ਗੁਰੂ ਅਰਜੁਨ ਸਾਹਿਬ ਨੇ ਲੋਕਾਈ ਨੂੰ ਭਰਮ ਭੁਲੇਖਿਆਂ ਚੋਂ ਕੱਢਣ ਹਿਤ 'ਮਹਲਾ ੫' ਦੇ ਸਿਰਲੇਖ ਹੇਠ ਦੇ ਦਿਤੀ ਹੈ ਜਿਸ ਨੂੰ ਪੜ੍ਹਨ ਤੇ ਵਿਚਾਰ ਕਰਨ ਉਪਰੰਤ ਪਾਠਕਾਂ ਦੇ ਸ਼ੰਕੇ ਆਪੇ ਹੀ ਨਵਿਰਤ ਹੋ ਜਾਣਗੇ। ਸ਼ਬਦ ਹੈ :

ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ॥੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ॥੩॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ॥੪॥੨॥

*(ਮ: ੫, ਪੰਨਾ ੪੮੭)*

ਭਾਵ—ਗੁਰੂ ਅਰਜੁਨ ਦੇਵ ਜੀ ਦਸਦੇ ਹਨ ਕਿ ਭਗਤ ਨਾਮਦੇਵ ਜੀ ਦਾ ਮਨ ਸਦਾ ਪਰਮਾਤਮਾ ਨਾਲ ਜੁੜਿਆ ਰਹਿੰਦਾ ਸੀ। ਉਸ ਹਰ ਵੇਲੇ ਦੀ ਯਾਦ ਦੀ ਬਰਕਤ ਨਾਲ ਅੱਧੀ ਕੌਡੀ ਦਾ ਗਰੀਬ ਛੀਂਬਾ, ਮਾਨੋ ਲਖਪਤੀ ਬਣ ਗਿਆ, ਕਿਉਂਕਿ ਉਸਨੂੰ ਕਿਸੇ ਦੀ ਮੁਥਾਜੀ ਨਾਂਹ ਰਹੀ।੧।ਰਹਾਉ।

ਕਪੜਾ ਬੁਣਨ, ਤਾਣਾ ਤਣਨ ਦੀ ਲਗਨ ਛੱਡ ਕੇ ਕਬੀਰ ਨੇ ਪ੍ਰਭੂ ਚਰਨਾਂ ਨਾਲ ਲਗਨ ਲਾ ਲਈ, ਨੀਵੀਂ ਜਾਤ ਦਾ ਗਰੀਬ ਜੁਲਾਹਾ ਗੁਣਾਂ ਦਾ ਸਮੁੰਦਰ ਬਣ ਗਿਆ।੧।

ਰਵਿਦਾਸ ਜੋ ਪਹਿਲਾਂ ਨਿੱਤ ਮੋਏ ਹੋਏ ਪਸ਼ੂ ਢੋਂਦਾ ਸੀ, ਜਦੋਂ ਉਸਨੇ

ਮਾਇਆ ਦਾ ਮੋਹ ਛੱਡ ਦਿੱਤਾ, ਸਾਧ ਸੰਗਤਿ ਵਿਚ ਰਹਿ ਕੇ ਉੱਘਾ ਹੋ ਗਿਆ, ਤਾਂ ਉਸਨੂੰ ਪਰਮਾਤਮਾ ਦਾ ਦਰਸ਼ਨ ਹੋ ਗਿਆ।੨।

ਸੈਨ ਜਾਤ ਦਾ ਨਾਈ ਲੋਕਾਂ ਦੀਆਂ ਬੁੱਤੀਆਂ (ਨਿੱਕੇ ਨਿੱਕੇ ਕੰਮ) ਕੱਢਣ ਵਾਲਾ ਸੀ, ਉਸ ਦੀ ਘਰ ਘਰ ਸ਼ੋਭਾ ਹੋ ਤੁਰੀ, ਉਸਦੇ ਹਿਰਦੇ ਵਿਚ ਪਰਮਾਤਮਾ ਵੱਸ ਪਿਆ ਤੇ ਉਹ ਭਗਤਾਂ ਵਿਚ ਗਿਣਿਆ ਜਾਣ ਲਗ ਪਿਆ।੩।

ਇਸ ਤਰ੍ਹਾਂ ਦੀ ਗੱਲ ਸੁਣ ਕੇ ਗਰੀਬ ਧੰਨਾ ਜੱਟ ਭੀ ਉੱਠ ਕੇ ਭਗਤੀ ਕਰਨ ਲੱਗਾ। ਉਸ ਨੂੰ ਪਰਮਾਤਮਾ ਦਾ ਸਾਖਿਆਤ ਦੀਦਾਰ ਹੋਇਆ ਤੇ ਉਹ ਵੱਡੇ ਭਾਗਾਂ ਵਾਲਾ ਬਣ ਗਿਆ।੪।੮।

ਇਹ ਸ਼ਬਦ ਸ੍ਰੀ ਗੁਰੂ ਗਰੰਥ ਸਾਹਿਬ ਵਿਚ 'ਮਹਲਾ ੫ ਦੇ ਸਿਰਲੇਖ ਹੇਠ ਦਰਜ ਹੈ। ਸ਼ਬਦ ਦੀ ਅਖੀਰਲੀ ਤੁਕ ਵਿਚ ਲਫਜ਼ 'ਨਾਨਕ' ਦੀ ਥਾਂ ਧੰਨਾ ਵਰਤਿਆ ਗਿਆ ਹੈ। ਜਿਵੇਂ ਫਰੀਦ ਜੀ ਦੇ ਸਲੋਕਾਂ ਵਿਚ ਗੁਰੂ ਅਰਜੁਨ ਸਾਹਿਬ ਨੇ ਕੁਝ ਸਲੋਕ 'ਫਰੀਦ' ਦੇ ਨਾਮ ਹੇਠ ਉਚਾਰੇ ਹਨ। ਉਹਨਾਂ ਦੀ ਪਛਾਣ ਸਿਰਫ ਇਹੀ ਹੈ ਕਿ ਉਨ੍ਹਾਂ ਉਤੇ ਸਿਰਲੇਖ 'ਮਹਲਾ ੫' ਲਿਖਿਆ ਹੈ, ਉਹ ਸਲੋਕ ਫਰੀਦ ਦੇ ਉਚਾਰੇ ਸਲੋਕਾਂ ਨਾਲ ਸੰਬੰਧ ਰੱਖਦੇ ਹਨ ਇਸੇ ਤਰ੍ਹਾਂ ਗੁਰੂ ਅਰਜੁਨ ਦੇਵ ਦਾ ਉਚਾਰਿਆ ਇਹ ਸ਼ਬਦ ਧੰਨੇ ਭਗਤ ਨਾਲ ਸੰਬੰਧ ਰੱਖਦਾ ਹੈ। ਉਹ ਸੰਬੰਧ ਕੀ ਹੈ? ਇਹ ਲੱਭਣ ਵਾਸਤੇ ਸ਼ਬਦ ਦੇ ਚੌਥੇ ਬੰਦ ਦੀ ਪਹਿਲੀ ਤੁਕ ਗਹੁ ਨਾਲ ਪੜ੍ਹੋ 'ਇਹ ਬਿਧਿ ਸੁਣ ਕੇ ਜਾਟਰੋ ਉਠਿ ਭਗਤੀ ਲਾਗਾ' ਕੀਹ ਸੁਣ ਕੇ? ਇਸ ਪ੍ਰਸ਼ਨ ਦਾ ਉਤਰ ਪਾਠਕ ਨੂੰ ਹਰੇਕ ਬੰਦ ਪੜ੍ਹ ਕੇ 'ਇਹ ਬਿਧਿ' ਵਾਲੀ ਤੁਕ ਰਲਾਉਣ ਨਾਲ ਮਿਲੇਗਾ। ਧੰਨੇ ਨੇ ਨਾਮਦੇਵ ਦੀ ਸ਼ੋਭਾ ਸੁਣੀ, ਕਬੀਰ ਦਾ ਹਾਲ ਸੁਣਿਆ, ਰਵਿਦਾਸ ਦੀ ਚਰਚਾ ਸੁਣੀ ਤੇ ਸੈਣ ਨਾਈ ਦਾ ਉੱਚਾ ਰੁਤਬਾ ਸੁਣਿਆ, ਇਹ ਸੁਣ ਕੇ ਉਸ ਨੂੰ ਭੀ ਚਾਉ ਪੈਦਾ ਹੋਇਆ ਭਗਤੀ ਕਰਨ ਦਾ।

ਇਸ ਸ਼ਬਦ ਨੂੰ ਗੁਰੂ ਪਾਤਸ਼ਾਹ ਵੱਲੋਂ ਜਾਣ ਬੁਝ ਕੇ ਧੰਨੇ ਭਗਤ ਦੇ ਸ਼ਬਦ ਨਾਲ ਦਰਜ ਕਰਨ ਤੋਂ ਸਾਫ ਸਾਬਤ ਹੁੰਦਾ ਹੈ ਕਿ ਉਸ ਵੇਲੇ ਧੰਨਾ ਜੀ ਦੇ ਭਗਤੀ ਵਿਚ ਲੱਗਣ ਬਾਰੇ ਅੰਞਾਣ ਲੋਕਾਂ ਵਿਚ ਸੁਆਰਥੀ; ਮੂਰਤੀ ਪੂਜਕ ਪੰਡਤ ਲੋਕਾਂ ਨੇ ਮਨਘੜਤ ਕਹਾਣੀਆਂ ਉਡਾਈਆਂ ਹੋਈਆਂ ਸਨ, ਉਹਨਾਂ ਕਹਾਣੀਆਂ ਦਾ ਜ਼ੋਰਦਾਰ ਤੇ ਸਪਸ਼ਟ ਖੰਡਨ ਕਰਨ ਹਿਤ ਸ਼ਬਦ ਅੰਕਿਤ ਕੀਤਾ ਗਿਆ ਤੇ ਸਮਝਾਇਆ ਹੈ ਕਿ ਧੰਨੇ ਦੇ ਪ੍ਰਭੂ ਭਗਤੀ ਵਿਚ ਲੱਗਣ ਦਾ ਅਸਲ ਕਾਰਨ ਸੀ ਭਗਤ ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ ਤੇ ਸੈਣ ਜੀ ਦੀ ਸੁਣੀ ਹੋਈ ਸ਼ੋਭਾ।

ਜੇ ਧੰਨੇ ਭਗਤ ਨੇ ਪੱਥਰ ਪੂਜ ਕੇ ਪ੍ਰਭੂ ਲੱਭਾ ਹੁੰਦਾ ਤਾਂ ਇਸ ਦਾ ਭਾਵ ਇਹ ਨਿਕਲਦਾ ਹੈ ਕਿ ਪੱਥਰ ਪੂਜ ਕੇ ਰੱਬ ਨੂੰ ਮਿਲਣ ਵਾਲੇ ਦੀ ਬਾਣੀ ਦਰਜ ਕਰਕੇ ਗੁਰੂ ਅਰਜੁਨ ਸਾਹਿਬ ਇਸ ਅਸੂਲ ਨੂੰ ਪ੍ਰਵਾਨ ਕਰ ਬੈਠੇ ਹਨ ਕਿ ਪੱਥਰ ਪੂਜਿਆਂ ਭੀ ਰੱਬ ਮਿਲ ਸਕਦਾ ਹੈ, ਪਰ ਪੱਥਰ ਪੂਜਾ ਬਾਰੇ ਗੁਰਮਤਿ ਸਿਧਾਂਤ ਸਪਸ਼ਟ ਉਪਰ ਦੱਸੇ ਜਾ ਚੁਕੇ ਹਨ ਕਿ ਪੱਥਰ ਪੂਜਾ ਦਾ ਗੁਰਮਤਿ ਵਿਚ ਕੋਈ ਸਥਾਨ ਨਹੀਂ।

ਭਾਈ ਗੁਰਦਾਸ ਜੀ ਨੇ ਆਪਣੀ ੧੦ਵੀਂ ਵਾਰ ਵਿਚ ਭਗਤਾਂ ਦੇ ਜੀਵਨ ਦੇ ਵੱਖ-ਵੱਖ ਪੱਖਾਂ ਬਾਰੇ ਲਿਖਿਆ ਹੈ। ਆਪਨੇ ਗੁਰਮਤਿ-ਸਿਧਾਂਤਾਂ ਦੀ ਵਿਆਖਿਆ ਲਈ ਭਗਤਾਂ ਦੇ ਜੀਵਨ ਵਿਚ ਲੋਕਾਂ ਵਿਚ ਪ੍ਰਚਲਿਤ ਸਾਖੀਆਂ ਦਾ ਸਹਾਰਾ ਲਿਆ ਹੈ।

ਭਾਈ ਸਾਹਿਬ ਨੇ ਭਗਤ ਧੰਨਾ ਜੀ ਬਾਰੇ ਉਪਰੋਕਤ ਵਾਰ ਦੀ ੧੩ਵੀਂ ਪਉੜੀ ਵਿਚ ਲਿਖਿਆ ਹੈ ਕਿ (ਪ੍ਰਚਲਿਤ ਸਾਖੀ ਅਨੁਸਾਰ) ਭਗਤ ਜੀ ਦੁਆਰਾ ਭੋਲੇਪਨ ਵਿਚ ਪੱਥਰ (ਠਾਕੁਰ) ਦੀ ਪੂਜਾ ਕਰਨ ਅਤੇ ਭੋਜਨ ਛਕਾਉਣ ਦੀ ਜ਼ਿੱਦ ਕਰਨ ਕਰਕੇ ਪ੍ਰਭੂ ਨੇ ਪ੍ਰਗਟ ਹੋ ਕੇ ਭੋਜਨ ਛਕਿਆ। ਭਾਈ ਗੁਰਦਾਸ ਜੀ ਨੇ ਇਹ ਦਰਸਾਉਣ ਦਾ ਯਤਨ ਕੀਤਾ ਹੈ ਕਿ ਬ੍ਰਾਹਮਣਾਂ ਵਰਗੇ ਚਲਾਕ ਲੋਕ ਪੱਥਰ-ਪੂਜਾ ਦੇ ਢੌਂਗ ਰਚਾ ਕੇ ਸ਼ਰਧਾਲੂਆਂ ਤੋਂ ਦਾਨ ਪ੍ਰਾਪਤ ਕਰਦੇ ਹਨ; ਪ੍ਰਭੂ ਦੇ ਦਰਸ਼ਨਾਂ ਦੀ ਨਾ ਤਾਂ ਉਨ੍ਹਾਂ ਨੂੰ ਲਾਲਸਾ ਹੀ ਹੁੰਦੀ ਹੈ ਤੇ ਨਾ ਹੀ ਪ੍ਰਭੂ ਕਰਮ-ਕਾਂਡਾਂ ਦੁਆਰਾ ਪਾਇਆ ਜਾ ਸਕਦਾ ਹੈ। ਪਰ ਭਗਤ ਧੰਨਾ ਜੀ ਵਰਗੇ ਨਿਰਮਲ-ਬੁੱਧ, ਪ੍ਰੇਮ-ਭਾਵਨਾ ਰੱਖਣ ਵਾਲੇ ਤੇ ਪ੍ਰਭੂ ਦੇ ਦਰਸ਼ਨਾਂ ਦੀ ਇੱਛਾ ਰੱਖਣ ਵਾਲੇ ਮਨੁੱਖਾਂ ਨੂੰ ਪ੍ਰਭੂ ਦੀ ਹੋਂਦ ਦਾ ਅਹਿਸਾਸ ਹੋ ਜਾਂਦਾ ਹੈ, ਕਿਉਂਕਿ ਪ੍ਰਭੂ ਦਾ ਸੁਭਾਅ ਹੈ ਕਿ ਉਹ ਆਪਣੇ ਸੱਚੇ-ਸੇਵਕ ਨੂੰ ਆਪਣੀ ਨੇੜਤਾ ਬਖਸ਼ਦਾ ਹੈ ਅਤੇ ਸੇਵਕ ਦੇ ਕਾਰਜ ਸਵਾਰਦਾ ਹੈ। ਗੁਰਬਾਣੀ ਵਿਚ ਵੀ ਇਹੀ ਗੱਲ ਸਮਝਾਈ ਗਈ ਹੈ :

**ਅਪੁਨੇ ਸੇਵਕ ਕੀ, ਆਪੇ ਰਾਖੈ, ਆਪੇ ਨਾਮੁ ਜਪਾਵੈ॥**
**ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ॥੧॥**
**ਸੇਵਕ ਕਉ, ਨਿਕਟੀ ਹੋਇ ਦਿਖਾਵੈ॥**
**ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ॥੨॥**

*(ਆਸਾ, ਮ: ੫, ਪੰਨਾ ੪੦੩)*

ਇਸ ਪਉੜੀ ਵਿਚ ਵੀ ਭਾਈ ਗੁਰਦਾਸ ਜੀ ਨੇ ਭਗਤ ਧੰਨਾ ਜੀ ਦਾ ਇਤਿਹਾਸ ਨਹੀਂ ਲਿਖਿਆ, ਸਗੋਂ ਸਿਧਾਂਤ ਸਮਝਾਉਣ ਲਈ ਲੋਕਾਂ ਵਿਚ ਪ੍ਰਸਿੱਧ ਸਾਖੀ ਦਾ ਸਹਾਰਾ ਲਿਆ ਹੈ। ਇਹ ਢੰਗ ਗੁਰੂ ਸਾਹਿਬ ਜੀ ਨੇ ਵੀ ਗੁਰਬਾਣੀ

ਵਿਚ ਵਰਤਿਆ ਹੈ। ਗੁਰਮਤਿ-ਸਿਧਾਂਤਾਂ ਦੀ ਵਿਆਖਿਆ ਲਈ ਆਪ ਨੇ ਧ੍ਰੂ ਭਗਤ, ਪ੍ਰਹਿਲਾਦ, ਰਾਜਾ ਜਨਕ, ਅਜਾਮਲ, ਗਨਿਕਾ, ਅਹੱਲਿਆ, ਇੰਦਰ ਆਦਿ ਦੀਆਂ ਪ੍ਰਚਲਿਤ ਸਾਖੀਆਂ ਨੂੰ ਵਰਤਿਆ ਹੈ। ਆਪ ਨੇ ਇਨ੍ਹਾਂ ਸਾਖੀਆਂ ਤੇ ਇਤਿਹਾਸਕ ਪ੍ਰਮਾਣਿਕਤਾ ਦੀ ਮੋਹਰ ਨਹੀਂ ਲਾਈ।

ਗੁਰਮਤਿ ਸਿਧਾਂਤਾਂ ਦੀ ਸਪੱਸ਼ਟਤਾ ਲਈ ਗੁਰੂ ਸਾਹਿਬਾਂ ਨੇ 'ਕੁੱਤੇ' ਦੇ ਗੁਣਾਂ/ਅਉਗੁਣਾਂ ਦਾ ਜ਼ਿਕਰ ਕੀਤਾ ਹੈ; ਜਿਵੇਂ :

(ੳ) ਸਵਾਮੀ ਭਗਤੀ :

ਸੁਆਮੀ ਕੋ ਗ੍ਰਿਹੁ ਜਿਉ ਸਦਾ, ਸੁਆਨ ਤਜਤ ਨਹੀ ਨਿਤ॥
ਨਾਨਕ ਇਹ ਬਿਧਿ ਹਰਿ ਭਜਉ, ਇਕ ਮਨਿ ਹੁਇ ਇਕ ਚਿਤਿ॥੪੫॥

*(ਸਲੋਕ, ਮ: ੯, ਪੰਨਾ ੧੪੨੮)*

(ਅ) ਲਾਲਚੀ ਬਿਰਤੀ :

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ,
ਆਸਾ ਲਾਗਿਓ ਧਨ ਕੀ॥੧॥ਰਹਾਉ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ,
ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ,
ਨਹ ਸੁਧ ਰਾਮ ਭਜਨ ਕੀ॥੧॥ *(ਆਸਾ, ਮ: ੯, ਪੰਨਾ ੪੧੧)*

(ੲ) ਅਮੋੜ ਤੇ ਅੱਖੜਪਨ/ਦੁਰਮਤਿ ਵੱਲ ਝੁਕਾਅ : ਦੁਰਮਤਿ ਵਿਚ ਜਕੜਿਆ ਮਨ ਕੁੱਤੇ ਦੀ ਪੂਛ ਦੀ ਤਰ੍ਹਾਂ ਸਿੱਧੇ ਰਸਤੇ 'ਤੇ ਨਹੀਂ ਆਉਂਦਾ :

ਸੁਆਨ ਪੂਛ ਜਿਉ, ਹੋਏ ਨ ਸੂਧੋ, ਕਹਿਓ ਨ ਕਾਨ ਧਰੈ।

*(ਦੇਵਗੰਧਾਰੀ, ਮ: ੯, ਪੰਨਾ ੫੩੬)*

ਸੁਆਨ ਪੂਛ ਜਿਉ ਭਇਓ ਨ ਸੂਧਉ,
ਬਹੁਤੁ ਜਤਨੁ ਮੈ ਕੀਨਉ॥ *(ਸੋਰਠਿ, ਮ: ੯, ਪੰਨਾ ੬੩੩)*

(ਸ) ਨਖਿੱਧ ਪ੍ਰਾਣੀ :

ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨਿ॥

ਜੈਸੈ ਸੂਕਰ ਸੁਆਨ, ਨਾਨਕ, ਮਾਨੋ ਤਾਹਿ ਤਨੁ॥੪੪॥

*(ਸਲੋਕ, ਮ: ੯, ੧੪੨੮)*

ਇਨ੍ਹਾਂ ਪ੍ਰਮਾਣਾਂ ਤੋਂ ਅਸੀਂ ਗੁਰਮਤਿ ਦੇ ਉਪਦੇਸ਼ਾਂ ਨੂੰ ਗ੍ਰਹਿਣ ਕਰਨਾ ਹੈ, ਨਾ ਕਿ ਕੁੱਤੇ ਬਾਰੇ ਕੋਈ ਰਾਇ ਨਿਸਚਿਤ ਕਰਨੀ ਹੈ। ਇਸੇ ਤਰ੍ਹਾਂ ਹੀ ਗੁਰਬਾਣੀ ਵਿਚ ਵਰਤੇ ਪੁਰਾਤਨ ਇਤਿਹਾਸਕ ਮਿਥਿਹਾਸਕ ਹਵਾਲੇ ਗੁਰ-ਉਪਦੇਸ਼ ਨੂੰ ਸਮਝਾਉਣ ਲਈ ਹਨ, ਨਾ ਕਿ ਹਵਾਲਿਆਂ ਵਿਚਲੀਆਂ ਸ਼ਖਸੀਅਤਾਂ ਬਾਰੇ ਕੋਈ ਰਾਇ ਕਾਇਮ ਕਰਨ ਲਈ ਹਨ।

ਇਸ ਸੰਬੰਧ ਵਿਚ ਭਾਈ ਵੀਰ ਸਿੰਘ ਜੀ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਵਿਚ ਲਿਖਿਤ ਭਗਤਾਂ ਦੇ ਜੀਵਨ ਬਾਰੇ ਆਖਦੇ ਹਨ :

"ਇਸ ਵਾਰ ਵਿਚ ਲੋਕ ਪ੍ਰਸਿੱਧ ਕਥਾਵਾਂ, ਦ੍ਰਿਸ਼ਟਾਂਤ ਦੇ ਢੰਗ ਪਰ ਕਹੀਆਂ ਗਈਆਂ ਹਨ, ਜਿਨ੍ਹਾਂ ਵਿਚੋਂ ਪ੍ਰਮਾਰਥ ਦੇ ਬੜੇ-ਬੜੇ ਉਪਦੇਸ਼ ਨਿਕਲਦੇ ਹਨ। ਭਾਈ ਸਾਹਿਬ ਜੀ ਇਤਿਹਾਸ ਨਹੀਂ ਲਿਖ ਰਹੇ, ਦ੍ਰਿਸ਼ਟਾਂਤ ਦੇ ਕੇ ਆਪਣੇ ਉਪਦੇਸ਼ ਨੂੰ ਪ੍ਰਕਾਸ਼ ਕਰਦੇ ਹਨ। ਦ੍ਰਿਸ਼ਟਾਂਤ ਦਾ ਸਦਾ ਇੱਕ ਅੰਗ ਲਈਦਾ ਹੈ, ਜੇ ਦੋ ਅੰਗ ਲਈਏ ਤਦ ਭਾਈ ਸਾਹਿਬ ਦੀ ਬਾਣੀ ਪਰ ਪਰਸਪਰ ਵਿਰੋਧ ਦਾ ਦੂਸ਼ਣ ਲੱਗੇਗਾ।

—ਸਾਡੀ ਵਿਦਯਾ ਦਾ ਅਸੂਲ ਹੈ ਕਿ ਦ੍ਰਿਸ਼ਟਾਂਤ ਦਾ ਸਦਾ ਇੱਕ ਅੰਗ ਲੈਣਾ ਹੈ। ਦੂਜੇ, ਪ੍ਰਸਿੱਧ ਕਥਾਵਾਂ ਨੂੰ ਉਪਦੇਸ਼ ਮਾਤ੍ਰ ਕਹਿਣਾ, ਕਰਤਾ ਨੂੰ ਇਤਿਹਾਸਕ ਸੱਤਯਤਾ ਦਾ ਜਿੰਮੇਵਾਰ ਵੀ ਨਹੀਂ ਠਹਿਰਾਉਂਦਾ। ਉਹ ਪੱਖ ਜੁਦਾ ਹੈ, ਇਹ ਪੱਖ ਜੁਦਾ ਹੈ। ਪਾਠਕ ਜਨ ਰਲਾ ਮਿਲਾ ਕੇ ਰੌਲੇ ਵਿਚ ਨਾ ਪੈ ਜਾਣ।

*(ਵਾਰਾਂ ਭਾਈ ਗੁਰਦਾਸ ਸਟੀਕ, ਪੰਨਾ ੧੬੨, ਫੁੱਟ ਨੋਟ)*

ਸੋ ਭਾਈ ਗੁਰਦਾਸ ਜੀ ਦੀ ਉਪਰੋਕਤ ਵਾਰ ਤੋਂ ਇਹ ਸਿੱਟਾ ਕੱਢਣਾ ਕਿ ਪੱਥਰ-ਪੂਜਾ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ, ਗਲਤ ਗੱਲ ਹੈ। ਸਗੋਂ ਭਾਈ ਸਾਹਿਬ ਨੇ ਤਾਂ ਇਹ ਸਮਝਾਇਆ ਹੈ ਕਿ ਚਤੁਰਾਈਆਂ ਦੀ ਥਾਂ ਨਿਹਕਪਟ, ਨਿਰਛਲ ਤੇ ਸ਼ੁਧ ਮਨ ਨਾਲ ਕੀਤੀ ਹੋਈ ਪ੍ਰੇਮਾ-ਭਗਤੀ ਦੁਆਰਾ ਹੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ।

ਇਹ ਗੱਲ ਵੀ ਸਮਝਣੀ ਚਾਹੀਦੀ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ "ਗੁਰਬਾਣੀ ਦੀ ਵਿਆਖਿਆ ਹੈ, ਗੁਰਬਾਣੀ ਨਹੀਂ।" ਗੁਰਬਾਣੀ ਦੀ ਕਸੌਟੀ ਉਤੇ ਤਾਂ ਅਸੀਂ ਵਿਦਵਾਨਾਂ/ਧਾਰਮਿਕ ਸਾਹਿਤਕਾਰਾਂ ਦੀਆਂ ਰਚਨਾਵਾਂ ਪਰਖ ਸਕਦੇ ਹਾਂ। ਹੋਰਨਾਂ ਰਚਨਾਵਾਂ ਦੇ ਅਧਾਰ ਤੇ ਗੁਰਬਾਣੀ ਨੂੰ ਨਹੀਂ ਪਰਖ ਸਕਦੇ। ਗੁਰਬਾਣੀ

ਸਰਬੋਤਮ ਹੈ, ਕਿਉਂਕਿ ਇਹ ਪ੍ਰਭੂ ਦਾ 'ਸ਼ਬਦ' ਹੈ, ਪ੍ਰਭੂ ਦਾ ਹੁਕਮ ਹੈ, ਜੋ ਗੁਰੂ ਸਾਹਿਬਾਨ ਦੇ ਰਾਹੀਂ ਸਾਡੇ ਤਕ ਪੁੱਜਾ ਹੈ। ਅਨੰਤ ਗਿਆਨ ਦੇ ਮਾਲਕ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਸਾਨੂੰ ਪ੍ਰਭੂ ਦੀ ਬਾਣੀ ਬਾਰੇ ਇੰਝ ਸਮਝਾਉਂਦੇ ਹਨ :

**ਜੈਸੀ ਮੈ ਆਵੈ ਖਸਮ ਕੀ ਬਾਣੀ,**
**ਤੈਸੜਾ ਕਰੀ ਗਿਆਨੁ ਵੇ ਲਾਲੋ॥** *(ਤਿਲੰਗ, ਮ: ੧, ਪੰਨਾ ੭੨੨)*

**ਸਤਿਗੁਰ ਕੀ ਬਾਣੀ, ਸਤਿ ਸਤਿ ਕਰਿ ਜਾਣਹੁ ਗੁਰਸਿਖਹੁ॥**
**ਹਰਿ ਕਰਤਾ ਆਪਿ ਮੁਹਹੁ ਕਢਾਏ॥**

*(ਗਾਉੜੀ ਕੀ ਵਾਰ, ਮ: ੪, ਪੰਨਾ ੩੦੮)*

**ਹਉ ਆਪਹੁ ਬੋਲਿ ਨ ਜਾਣਦਾ,**
**ਮੈ ਕਹਿਆ ਸਭੁ ਹੁਕਮਾਉ ਜੀਉ॥** *(ਸੂਹੀ, ਮ: ੫, ਪੰਨਾ ੭੬੩)*

ਗੁਰਬਾਣੀ ਵਿਚ ਹੀ (ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਗੁਰੂ ਅਰਜੁਨ ਦੇਵ ਜੀ ਵਲੋਂ ਇਹ ਗੱਲ ਅੰਕਤ ਹੈ ਕਿ ਭਗਤ ਨਾਮ ਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸੈਣ ਜੀ ਦੁਆਰਾ ਪ੍ਰੇਮਾ-ਭਗਤੀ ਰਾਹੀਂ ਪ੍ਰਭੂ ਦੀ ਪ੍ਰਾਪਤੀ ਕਰ ਲੈਣ ਬਾਰੇ ਸੁਣ ਕੇ ਭਗਤ ਧੰਨਾ ਜੀ ਵੀ ਪ੍ਰਭੂ ਦੀ ਭਗਤੀ ਕਰਨ (ਨਾਮ ਜਪਣ) ਲੱਗ ਪਏ ਸਨ ਤੇ ਉਨ੍ਹਾਂ ਨੂੰ ਪ੍ਰਭੂ ਦੀ ਹੋਂਦ ਦਾ ਅਨੁਭਵ ਹੋਇਆ ਸੀ। ਗੁਰੂ ਸਾਹਿਬ ਦੀ ਆਪਣੀ ਇਸ ਗਵਾਹੀ ਦੇ ਹੁੰਦਿਆਂ ਸਾਨੂੰ ਕਿਸੇ ਹੋਰ ਖੰਡਨ ਜਾਂ ਮੰਡਨ ਵੱਲ ਧਿਆਨ ਨਹੀਂ ਦੇਣਾ ਚਾਹੀਦਾ।

# ਪੂਜਾ ਵਰਤ ਤਿਲਕ ਇਸਨਾਨਾ

ਧਨਾਸਰੀ, ਮਹਲਾ ੫

ਪੂਜਾ ਵਰਤ ਤਿਲਕ ਇਸਨਾਨਾ, ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ, ਬੋਲਹਿ ਮੀਠੇ ਬੈਨ॥੧॥
ਪ੍ਰਭ ਜੀ ਕੋ ਨਾਮੁ ਜਪਤ, ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ, ਬਿਖਮੁ ਨ ਜਾਈ ਲੈਨ॥੧॥ਰਹਾਉ॥
ਜਾਪ ਤਾਪ ਭ੍ਰਮਨ ਬਸੁਧਾ ਕਰਿ, ਉਰਧ ਤਾਪ ਲੈ ਗੈਨ॥
ਇਹ ਬਿਧਿ ਨਹ ਪਤੀਆਨੋ ਠਾਕੁਰ, ਜੋਗ ਜੁਗਤਿ ਕਰਿ ਜੈਨ॥੨॥
ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ॥
ਸਾਧ ਸੰਗਿ ਰੰਗਿ ਪ੍ਰਭ ਭੇਟੇ, ਨਾਨਕ ਸੁਖਿ ਜਨ ਰੈਨ॥੩॥੧੩॥

*(ਪੰਨਾ ੬੭੪)*

ਸ਼ਬਦ ਦੀ ਵਿਚਾਰ : ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗ ਵਿੱਚ ਪੰਨਾ ੬੭੪ ਤੇ ਦਰਜ ਹੈ। ਇਸ ਸ਼ਬਦ ਦੇ ਰਹਾਉ ਦੇ ਬੰਦ ਵਿਚ ਗੁਰੂ ਸਾਹਿਬ ਸਪਸ਼ਟ ਦੱਸਦੇ ਹਨ ਕਿ ਫੋਕਟ ਕਰਮ ਕਾਂਡ ਮਨੁੱਖ ਦਾ ਕੁਝ ਨਹੀਂ ਸਵਾਰ ਸਕਦੇ। ਕੇਵਲ ਵਾਹਿਗੁਰੂ ਦਾ ਨਾਮ ਜਪਣ ਨਾਲ ਹੀ ਮਨੁੱਖ ਦੇ ਹਿਰਦੇ ਵਿਚ ਸ਼ਾਂਤੀ ਹੋ ਸਕਦੀ ਹੈ ਤੇ ਮਨੁੱਖ ਦੁੱਖ ਸੁੱਖ ਵਿਚ ਅਡੋਲਤਾ ਨਾਲ ਟਿਕਿਆ ਰਹਿ ਸਕਦਾ ਹੈ। ਆਦਿ ਕਾਲ ਤੋਂ ਹੀ ਮਨੁੱਖ ਮਨ ਦੀ ਸ਼ਾਂਤੀ ਪ੍ਰਾਪਤ ਕਰਨ ਲਈ ਭਟਕਦਾ ਰਿਹਾ ਹੈ ਅਤੇ ਇਸ ਦੀ ਪ੍ਰਾਪਤੀ ਦੇ ਢੰਗਾਂ ਸੰਬੰਧੀ ਆਪਣੇ ਵਿਚਾਰ ਘੜਦਾ ਆਇਆ ਹੈ। ਇਨ੍ਹਾਂ 'ਆਪਣੇ ਘੜੇ ਹੋਏ' ਵਿਚਾਰਾਂ ਨੂੰ ਅਧਾਰ ਬਣਾਕੇ ਉਸਨੇ ਆਪਣਾ ਜੀਵਨ ਬਤੀਤ ਕਰਨਾ ਸ਼ੁਰੂ ਕੀਤਾ, ਤਾਂ ਜੋ ਮਨ ਨੂੰ ਸ਼ਾਂਤੀ ਮਿਲ ਸਕੇ, ਪਰ ਸ਼ਾਂਤੀ ਤਾਂ ਕੇਵਲ ਪ੍ਰਭੂ ਦਾ ਨਾਮ ਜਪਿਆਂ ਹੀ ਮਿਲ ਸਕਦੀ ਸੀ, ਨਾ ਕਿ ਆਪਣੀ ਅਲਪ ਬੁੱਧੀ ਨਾਲ ਮਿੱਥੇ ਹੋਏ ਵਿਚਾਰਾਂ ਤੇ ਚੱਲਣ ਨਾਲ।

ਚਤੁਰ ਧਾਰਮਿਕ ਆਗੂਆਂ ਨੇ ਲੋਕਾਈ ਨੂੰ ਇਹ ਤਾਂ ਦੱਸ ਦਿੱਤਾ ਕਿ ਪ੍ਰਮਾਤਮਾ ਨੂੰ ਪ੍ਰਾਪਤ ਕੀਤਿਆਂ ਸ਼ਾਂਤੀ ਮਿਲ ਸਕਦੀ ਹੈ ਪਰ ਉਸ ਦੀ ਪ੍ਰਾਪਤੀ ਦੇ ਠੀਕ ਢੰਗ ਨਾ ਦੱਸ ਸਕੇ ਤੇ ਗ਼ਲਤ ਕਰਮ ਕਾਂਡਾਂ ਵਿਚ ਇਸ ਨੂੰ ਐਸਾ ਫਸਾਇਆ ਕਿ ਉਹ ਆਪਣਾ ਅਸਲ ਨਿਸ਼ਾਨਾ ਹੀ ਭੁੱਲ ਗਈ।

ਅੱਜ ਵੀ ਅਸੀਂ ਆਪਣੇ ਆਲੇ ਦੁਆਲੇ ਅਜਿਹੇ ਲੋਕਾਂ ਦੀ ਭਰਮਾਰ ਵੇਖਦੇ ਹਾਂ ਜੋ ਸਦੀਆਂ ਤੋਂ ਚੱਲੇ ਆ ਰਹੇ ਕਰਮ-ਕਾਂਡਾਂ ਨੂੰ ਮੰਨੀ ਜਾ ਰਹੇ ਹਨ, ਤੇ ਉਹਨਾਂ

ਦੇ ਜੀਵਨ ਵਿਚ ਅਧਿਆਤਮਕ ਅਤੇ ਸਦਾਚਾਰਕ ਤੌਰ ਤੇ ਕੋਈ ਤਬਦੀਲੀ ਨਹੀਂ ਆਉਂਦੀ। ਉਹਨਾਂ ਦੇ ਜੀਵਨ ਵਿਚ ਕੋਈ ਖੇੜਾ ਨਹੀਂ, ਅਨੰਦ ਨਹੀਂ। ਹੋਰਨਾਂ ਦੀ ਤਰ੍ਹਾਂ ਉਹ ਭੀ ਦੁੱਖ ਵੇਲੇ ਦੁਖੀ ਤੇ ਨਿਰਾਸ ਨਜ਼ਰ ਆਉਂਦੇ ਹਨ ਅਤੇ ਖੁਸ਼ੀ ਸਮੇਂ ਇੰਨੇ ਪਾਗਲ ਹੋ ਜਾਂਦੇ ਹਨ ਕਿ ਨਾਚਾਂ, ਸਿਨਮਿਆਂ, ਕਲੱਬਾਂ ਅਤੇ ਸ਼ਰਾਬਾਂ ਵਿਚ ਮਸਤ ਹੋ ਕੇ ਰੱਬ ਨੂੰ ਭੁੱਲ ਜਾਂਦੇ ਹਨ। ਫਿਰ ਵੀ ਅਜਿਹੇ ਲੋਕ ਆਪਣੇ ਧਾਰਮਕ ਆਗੂਆਂ ਦੇ ਚਲਾਏ ਕਰਮ ਕਾਂਡਾਂ ਨੂੰ ਪੋਸਤੀਆਂ ਵਾਂਗ ਬਿਨਾ ਸਮਝੇ ਮੰਨੀ ਜਾ ਰਹੇ ਹਨ।

ਇਸ ਸ਼ਬਦ ਵਿਚ ਗੁਰੂ ਅਰਜੁਨ ਸਾਹਿਬ ਨੇ ਲੋਕਾਈ ਨੂੰ ਇਹ ਸਮਝਾਇਆ ਹੈ ਕਿ ਫ਼ਜ਼ੂਲ ਦੇ ਕਰਮ ਕਾਂਡਾਂ ਵਿਚ ਕੁਝ ਨਹੀਂ ਪਿਆ, ਪ੍ਰਭੂ ਦਾ ਨਾਮ ਜਪਿਆਂ (ਗੁਰਮਤਿ ਨੂੰ ਸਮਝਣ, ਵਿਚਾਰਨ ਤੇ ਉਸ ਅਨੁਸਾਰ ਜੀਵਨ ਜੀਉਣ ਨਾਲ) ਹੀ ਮਨ ਦੀ ਭਟਕਣਾ ਦੂਰ ਹੋ ਸਕਦੀ ਹੈ ਅਤੇ ਸ਼ਾਂਤੀ (ਸਹਿਜ ਅਵਸਥਾ) ਪ੍ਰਾਪਤ ਹੋ ਸਕਦੀ ਹੈ। ਸਤਿਗੁਰੂ ਦੀ ਸਿੱਖਿਆ ਤੋਂ ਬਿਨਾਂ ਅਕਾਲ-ਪੁਰਖ ਦੀ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਨਾ ਹੀ ਇਹ ਜੀਵਨ, ਅਨੰਦ-ਖੇੜੇ ਵਿਚ ਗੁਜਰ ਸਕਦਾ ਹੈ।

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਲੋਕ ਪੂਜਾ ਕਰਦੇ ਹਨ, ਵਰਤ ਰਖਦੇ ਹਨ, ਮੱਥੇ ਤੇ ਤਿਲਕ ਲਾਉਂਦੇ ਹਨ, ਤੀਰਥਾਂ ਉੱਤੇ ਇਸ਼ਨਾਨ ਕਰਦੇ ਹਨ, ਬੜੇ ਪੁੰਨ ਕਰਦੇ ਹਨ, ਲੋਕਾਂ ਨੂੰ ਠੱਗਣ ਲਈ ਮਿੱਠੀਆਂ ਮਿੱਠੀਆਂ ਗੱਲਾਂ ਵੀ ਕਰਦੇ ਹਨ, ਪਰ ਇੰਝ ਕਰਨ ਨਾਲ ਨਾ ਪ੍ਰਭੂ ਰੀਝਦਾ ਹੈ ਤੇ ਨਾ ਹੀ ਮਨ ਦੀ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਆਉ ਵੇਖੀਏ, ਗੁਰਮਤਿ ਵਿਚ ਉਪ੍ਰੋਕਤ ਕਰਮ ਕਾਂਡਾਂ ਦੀ ਕੀ ਥਾਂ ਹੈ ਤੇ ਸਹੀ ਰਸਤਾ ਕਿਹੜਾ ਹੈ :

**ਪੂਜਾ** : ਮਤਲਬ ਪ੍ਰਸਤ ਧਾਰਮਕ ਆਗੂਆਂ ਨੇ ਲੋਕਾਈ ਨੂੰ ਕੁਝ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਅਤੇ ਜੜ੍ਹ ਪਦਾਰਥਾਂ ਦੇ ਲੜ ਲਗਾ ਦਿੱਤਾ, ਜਾਂ ਜੋ ਕੁਝ ਕਿਸੇ ਨੂੰ ਚੰਗਾ ਲੱਗਾ, ਲੋਕਾਈ ਨੇ ਉਸਦੀ ਪੂਜਾ ਕਰਨੀ ਅਰੰਭ ਕਰ ਦਿੱਤੀ। ਅੱਗ, ਪਾਣੀ, ਹਵਾ, ਸੂਰਜ, ਪਿੱਪਲ, ਜੰਡੀ, ਪੱਥਰ ਦੀਆਂ ਮੂਰਤੀਆਂ, ਗਊ, ਬੈਲ, ਕੁੱਤਾ, ਬਾਂਦਰ, ਗਰੁੜ ਆਦਿ ਸਭ ਪੂਜਣ-ਯੋਗ ਮਿਥ ਲਏ ਗਏ। ਫਿਰ ਪੰਡਤ ਆ ਪਰਗਟ ਹੋਇਆ ਜਿਸ ਨੇ ਪੂਜਾ ਲਈ ਤੇਤੀ ਕਰੋੜ ਦੇਵੀ-ਦੇਵਤੇ ਲਿਆ ਖੜ੍ਹੇ ਕੀਤੇ। ਉਸ ਨੇ ਮੂਰਤੀ ਪੂਜਾ ਦੀਆਂ ਵਿਧੀਆਂ ਵੀ ਦੱਸੀਆਂ। ਮੂਰਤੀ ਨੂੰ ਦੁੱਧ ਨਾਲ ਨਹਾਉਣਾ, ਕੇਸਰ ਜਾਂ ਸੰਧੂਰ ਦੇ ਤਿਲਕ ਆਦਿ ਨਾਲ ਉਸ ਨੂੰ ਸਜਾ ਕੇ ਉਸਦੀ ਉਸਤਤਿ ਗਾਇਣ ਕਰਨੀ, ਆਰਤੀ ਉਤਾਰਨੀ, ਡੰਡਉਤ ਬੰਦਨਾਂ ਕਰਨੀਆਂ ਆਦਿ ਕਰਮ, 'ਪੂਜਾ' ਵਿਚ ਆ ਸ਼ਾਮਲ ਹੋਏ। ਵੈਸ਼ਨਵ ਧਰਮ ਦੇ ਇਕ ਪ੍ਰਸਿਧ ਗ੍ਰੰਥ 'ਪੰਚਰਾਤ੍ਰ' ਵਿਚ ਲਿਖੇ ਅਨੁਸਾਰ (੧) ਅਭਿਗਮਨ-ਅਸਥਾਨ ਦਾ

ਲਿਪਣਾ, ਧੋਣਾ ਆਦਿ (੨) ਉਪਾਦਾਨ-ਸੁਗੰਧ, ਧੂਪ, ਫੁੱਲ ਆਦਿ ਸਮਗਰੀ ਜਮਾਂ ਕਰਨੀ (੩) ਇਜਯ-ਦੇਵਤਾ ਦੀ ਪੂਜਾ (੪) ਸ੍ਵਾਧਯਾਯ-ਮਨ ਭਾਵਨਾ ਨਾਲ ਮੰਤ੍ਰ ਜਾਪ (੫) ਯਗ-ਦੇਵਤਾ ਦੇ ਸਰੂਪ ਦਾ ਧਿਆਨ, ਮੂਰਤੀ ਪੂਜਾ ਦੇ ਇਹ ਪੰਜ ਅੰਗ ਹਨ। ਗੁਰਮਤਿ ਨੇ ਅਜਿਹੀਆਂ ਪੂਜਾਵਾਂ ਦੀ ਸਖ਼ਤ ਨਿਖੇਧੀ ਕੀਤੀ ਹੈ ਜਿਸ ਦਾ ਗੁਰਬਾਣੀ ਵਿਚ ਥਾਂ ਥਾਂ ਤੇ ਜ਼ਿਕਰ ਕੀਤਾ ਹੋਇਆ ਹੈ।

ਮੂਰਤੀ ਪੂਜਾ ਦਾ ਜ਼ਿਕਰ ਕਰਦੇ ਹੋਏ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਇਕ ਅਕਾਲ ਪੁਰਖ ਨੂੰ ਛੱਡ ਕੇ ਹੋਰ ਕਿਸੇ ਨੂੰ ਨਹੀਂ ਪੂਜਣਾ ਚਾਹੀਦਾ। ਐ ਲੋਕੋ! ਇਕ ਪਾਸੇ ਤਾਂ ਤੁਸੀਂ ਪੱਥਰ ਦੀ ਮੂਰਤੀ ਅੱਗੇ ਨੱਕ ਰਗੜਦੇ ਹੋ, ਦੂਜੇ ਪਾਸੇ ਰਸਤੇ ਵਿਚ ਪਏ ਪੱਥਰ ਦੇ ਉਪਰ ਤੁਰਦੇ ਹੋ, ਜੇ ਇਕ ਪੱਥਰ (ਸਾਲਗਰਾਮ ਜਾਂ ਠਾਕੁਰ ਦੀ ਮੂਰਤੀ) ਦੇਵਤਾ ਹੈ ਤਾਂ ਦੂਜਾ ਰਾਹ ਵਾਲਾ ਪੱਥਰ ਦੇਵਤਾ ਕਿਉਂ ਨਹੀਂ? ਮੈਂ ਇਨ੍ਹਾਂ ਫ਼ਜ਼ੂਲ ਦੀਆਂ ਚੀਜ਼ਾਂ ਨੂੰ ਲਾਂਭੇ ਰੱਖ, ਪ੍ਰਭੂ ਪ੍ਰੀਤ ਨੂੰ ਅਪਣਾਇਆ ਹੈ:

ਸਤਿਗੁਰੁ ਮਿਲੈ, ਤ ਸਹਸਾ ਜਾਈ॥
ਕਿਸੁ ਹਉ ਪੂਜਉ, ਦੂਜਾ ਨਦਰਿ ਨ ਆਈ॥
ਏਕੈ ਪਾਥਰ, ਕੀਜੈ ਭਾਉ॥ ਦੂਜੈ ਪਾਥਰ, ਧਰੀਐ ਪਾਉ॥
ਜੇ ਓਹੁ ਦੇਉ, ਤ ਓਹੁ ਭੀ ਦੇਵਾ॥ ਕਹਿ ਨਾਮਦੇਉ, ਹਮ ਹਰਿ ਕੀ ਸੇਵਾ॥

*(ਗੂਜਰੀ, ਨਾਮਦੇਵ ਜੀ, ਪੰਨਾ ੫੨੫)*

ਦਸਮ ਪਾਤਸ਼ਾਹ ਪੱਥਰ ਪੂਜਾ ਦੀ ਨਿਖੇਧੀ ਇੰਝ ਕਰਦੇ ਹਨ :

ਕਾਹੇ ਕੋ ਪੂਜਤ ਪਾਹਨ ਕਉ, ਕਛ ਪਾਹਨ ਮਹਿ ਪਰਮੇਸਰ ਨਾਹੀ॥
ਤਾਂਹੀ ਕੋ ਪੂਜ ਪ੍ਰਭੂ ਕਰਕੈ, ਜਿਹ ਪੂਜਤ ਹੀ ਅਘ ਓਘ ਮਿਟਾਹੀ॥

*(੩੩ ਸਵਈਏ, ਪਾਤ: ੧੦)*

ਗੁਰੂ ਨਾਨਕ ਸਾਹਿਬ ਵੀ ਸਮਝਾਉਂਦੇ ਹਨ ਕਿ ਮੂਰਤੀ ਪੂਜਾ ਛੱਡ ਕੇ ਵਾਹਿਗੁਰੂ ਵਿਚ ਜੁੜਨਾ ਚਾਹੀਦਾ ਹੈ ਤਾਂ ਹੀ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਮਿਲ ਸਕਦਾ ਹੈ :

ਤੇਰਾ ਨਾਮੁ ਕਰੀ ਚਨਣਾਠੀਆ, ਜੇ ਮਨੁ ਉਰਸਾ ਹੋਇ॥
ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ॥੧॥
ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥
ਬਾਹਰਿ ਦੇਵ ਪਖਾਲੀਅਹਿ, ਜੇ ਮਨੁ ਧੋਵੈ ਕੋਇ॥
ਜੂਠਿ ਲਹੈ ਜੀਉ ਮਾਜੀਐ, ਮੋਖ ਪਇਆਣਾ ਹੋਇ॥੨॥

*(ਗੂਜਰੀ, ਮ: ੧, ਪੰਨਾ ੪੮੯)*

ਭਾਵ : ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ! ਜੇ ਮੈਂ ਤੇਰੇ ਨਾਮ ਦੀ ਯਾਦ ਨੂੰ ਚਨਣਾਠੀਆ (ਚੰਦਨ ਦੀ ਲੱਕੜੀ) ਬਣਾ ਲਵਾਂ, ਜੇ ਮੇਰਾ ਮਨ ਉਸ ਚੰਦਨ ਦੀ ਲੱਕੜੀ ਦੇ ਘਸਾਣ ਵਾਸਤੇ ਉਰਸਾ (ਚੰਦਨ ਘਸਾਣ ਵਾਲੀ ਸਿਲ) ਬਣ ਜਾਏ, ਜੇ ਮੇਰਾ ਉੱਚਾ ਆਚਰਨ (ਕਰਨੀ) ਇਹਨਾਂ ਦੇ ਨਾਲ ਕੁੰਗੂ (ਕੇਸਰ) ਬਣਾ ਕੇ ਰਲ ਜਾਏ, ਤਾਂ ਤੇਰੀ ਪੂਜਾ ਮੇਰੇ ਹਿਰਦੇ ਦੇ ਅੰਦਰ ਹੀ ਪਈ ਹੋਵੇਗੀ।

ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਇਹੀ ਪੂਜਾ ਹੈ। ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਪੂਜਾ ਐਸੀ ਨਹੀਂ, ਜੋ ਪਰਵਾਨ ਹੋ ਸਕੇ।

ਜਿਵੇਂ ਬਾਹਰ ਦੇਵ-ਮੂਰਤੀਆਂ ਦੇ ਇਸ਼ਨਾਨ ਕਰਾਈਦੇ ਹਨ, ਤਿਵੇਂ ਜੇ ਕੋਈ ਮਨੁੱਖ ਆਪਣੇ ਮਨ ਨੂੰ ਨਾਮ ਸਿਮਰਨ ਨਾਲ ਧੋਵੇ, ਤਾਂ ਉਸ ਦੇ ਮਨ ਦੀ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ ਤੇ ਉਸ ਦੀ ਜਿੰਦ ਸ਼ੁੱਧ-ਪਵਿੱਤਰ ਹੋ ਜਾਂਦੀ ਹੈ, ਉਸ ਦਾ ਜੀਵਨ-ਸਫ਼ਰ ਵਿਕਾਰਾਂ ਤੋਂ ਆਜ਼ਾਦ ਹੋ ਜਾਂਦਾ ਹੈ।

ਗੁਰੂ ਅਮਰਦਾਸ ਸਾਹਿਬ ਦਰਸਾਉਂਦੇ ਹਨ ਕਿ ਪ੍ਰਭੂ ਦਾ ਭਾਣਾ ਮੰਨਣ ਤੇ ਉਸ ਦੀ ਰਜ਼ਾ ਵਿਚ ਰਹਿਣਾ ਹੀ ਅਸਲੀ ਪੂਜਾ ਹੈ :

**ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ, ਕਿਆ ਹਉ ਪੂਜ ਚੜਾਈ॥**
**ਹਰਿ ਸਾਚੇ ਭਾਵੈ ਸਾ ਪੂਜਾ ਹੋਵੈ, ਭਾਣਾ ਮਨਿ ਵਸਾਈ॥**

*(ਰਾਮਕਲੀ, ਮ: ੩, ਪੰਨਾ ੯੧੦)*

**ਵਰਤ** : ਵਰਤ ਦੇ ਅਰਥ ਹਨ, ਅੰਨ ਦਾ ਤਿਆਗ ਕਰਨਾ। ਅਨਮਤੀਆਂ ਦਾ ਖ਼ਿਆਲ ਹੈ ਕਿ ਵਰਤ ਰੱਖਣ ਨਾਲ ਆਤਮਾ ਸ਼ੁੱਧ ਹੋ ਜਾਂਦੀ ਹੈ। ਪਰ ਗੁਰਬਾਣੀ ਸਪਸ਼ਟ ਕਰਕੇ ਨਿਖੇੜਾ ਕਰਦੀ ਹੈ ਕਿ ਅੰਨ ਨਾ ਖਾਣ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਉਲਟਾ ਸਰੀਰ ਨੂੰ ਦੁੱਖ ਹੁੰਦਾ ਹੈ। ਵਾਸਤਵ ਵਿਚ ਕੇਵਲ ਗੁਰੂ-ਗਿਆਨ ਨਾਲ ਹੀ ਆਤਮਾ ਸ਼ੁੱਧ ਤੇ ਬਲਵਾਨ ਬਣ ਸਕਦੀ ਹੈ :

**ਅੰਨੁ ਨ ਖਾਹਿ, ਦੇਹੀ ਦੁਖੁ ਦੀਜੈ॥**
**ਬਿਨੁ ਗੁਰ ਗਿਆਨ, ਤ੍ਰਿਪਤਿ ਨਹੀ ਥੀਜੈ॥**

*(ਰਾਮਕਲੀ, ਮ: ੧, ਪੰਨਾ ੯੦੫)*

ਜਿਵੇਂ ਹਿੰਦੂ ਲੋਕ ਏਕਾਦਸ਼ੀ, ਜਨਮ ਅਸ਼ਟਮੀ, ਪੂਰਨਮਾਸ਼ੀ, ਮੰਗਲਵਾਰ ਆਦਿ ਦੇ ਵਰਤ ਰਖਦੇ ਹਨ, ਇਵੇਂ ਮੁਸਲਮਾਨ ਵੀ ਰਮਜ਼ਾਨ ਦੇ ਮਹੀਨੇ ਵਿਚ ਰੋਜ਼ੇ ਰਖਦੇ ਹਨ। ਗੁਰਮਤਿ ਦੋਹਾਂ ਦਾ ਖੰਡਨ ਕਰਦੀ ਹੈ :

**ਵਰਤ ਨ ਰਹਉ, ਨ ਮਹ ਰਮਦਾਨਾ॥**
**ਤਿਸੁ ਸੇਵੀ, ਜੋ ਰਖੈ ਨਿਦਾਨਾ॥** *(ਭੈਰਉ, ਮ: ੫, ਪੰਨਾ ੧੧੩੬)*

ਵਰਤਾਂ ਨੂੰ ਗੁਰਬਾਣੀ ਵਿਚ ਪਖੰਡ ਕਰਕੇ ਮੰਨਿਆ ਗਿਆ ਹੈ ਅਤੇ ਸਪਸ਼ਟ ਕੀਤਾ ਗਿਆ ਹੈ ਕਿ ਵਰਤ ਰੱਖਣ ਨਾਲ ਪ੍ਰਭੂ-ਪ੍ਰਾਪਤੀ ਨਹੀਂ ਹੁੰਦੀ :

ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥

............... ................ ................

ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥

*(ਗੋਂਡ, ਕਬੀਰ ਜੀ, ਪੰਨਾ ੮੭੩)*

ਬਰਤ ਨੇਮ ਸੰਜਮ ਮਹਿ ਰਹਤਾ, ਤਿਨ ਕਾ ਆਢੁ ਨ ਪਾਇਆ॥
ਆਗੈ ਚਲਣੁ ਅਉਰੁ ਹੈ ਭਾਈ, ਊਂਹਾ ਕਾਮਿ ਨ ਆਇਆ॥

*(ਗਉੜੀ, ਮ: ੫, ਪੰਨਾ ੨੧੬)*

ਵਰਤਾਂ ਦੀ ਥਾਂ ਤੇ ਮਨ ਵਿਚ ਸੰਤੋਖ ਅਤੇ ਲੋਕਾਈ ਨਾਲ ਪਿਆਰ (ਦਇਆ) ਕਰਨ ਦਾ ਉਪਦੇਸ਼ ਗੁਰਬਾਣੀ ਨੇ ਦਿੱਤਾ ਹੈ :

ਮਨਿ ਸੰਤੋਖੁ, ਸਰਬ ਜੀਅ ਦਇਆ॥
ਇਨ ਬਿਧਿ, ਬਰਤੁ ਸੰਪੂਰਨ ਭਇਆ॥

*(ਗਉੜੀ, ਮ: ੫, ਪੰਨਾ ੨੯੯)*

ਤਿਲਕ : ਤਿਲਕ ਅਤੇ ਬ੍ਰਾਹਮਣੀ ਮੱਤ ਦੇ ਹੋਰ ਚਿੰਨ੍ਹ ਧਾਰਨ ਕਰਨ ਤੋਂ ਗੁਰਬਾਣੀ ਨੇ ਸਿੱਖਾਂ ਨੂੰ ਵਰਜਿਆ ਹੈ, ਕਿਉਂਕਿ ਇੰਨਾਂ ਚਿੰਨ੍ਹਾਂ ਨੂੰ ਧਾਰਨ ਕਰਨ ਨਾਲ ਮਨੁੱਖ ਦੇ ਅਧਿਆਤਮਕ ਜੀਵਨ ਵਿਚ ਕੋਈ ਚੜ੍ਹਦੀ ਕਲਾ ਪੈਦਾ ਨਹੀਂ ਹੁੰਦੀ, ਸਗੋਂ ਮਨ ਵਿਖਾਵੇ ਦੇ ਚੱਕਰਾਂ ਵਿਚ ਪੈ ਕੇ ਵਾਹਿਗੁਰੂ ਤੋਂ ਦੂਰ ਚਲਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਨੇ ਸਪਸ਼ਟ ਤੌਰ ਤੇ ਸਮਝਾਇਆ ਹੈ ਕਿ ਜੇ ਪੰਡਿਤ ਨੂੰ ਵਾਹਿਗੁਰੂ ਦੀ ਸਿਫ਼ਤ ਸਲਾਹ ਦਾ ਪਤਾ ਹੁੰਦਾ ਤਾਂ ਉਹ ਉਪਰੋਕਤ ਕਰਮ ਕਾਂਡਾਂ ਨੂੰ ਫੋਕਟ ਸਮਝਦਾ :

ਗਲਿ ਮਾਲਾ, ਤਿਲਕੁ ਲਿਲਾਟੰ॥ ਦੁਇ ਧੋਤੀ, ਬਸਤ੍ਰ ਕਪਾਟੰ॥
ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥

*(ਵਾਰ ਆਸਾ, ਮ: ੧, ਪੰਨਾ ੪੭੦)*

ਕਬੀਰ ਸਾਹਿਬ ਭੀ ਕਹਿੰਦੇ ਹਨ ਕਿ ਮੱਥੇ ਤੇ ਤਿਲਕ, ਹੱਥ ਵਿਚ ਮਾਲਾ ਤੇ ਬਾਹਰਲੇ ਭੇਖ ਬਣਾ ਕੇ ਲੋਕ ਇਹ ਸਮਝਦੇ ਹਨ ਕਿ ਉਹ ਪ੍ਰਮਾਤਮਾ ਦੇ ਭਗਤ ਬਣ ਗਏ ਹਨ। ਉਹਨਾਂ ਨੇ ਰੱਬ ਨੂੰ ਖਿਡਾਉਣਾ ਸਮਝ ਲਿਆ ਹੈ ਜੋ ਉਹਨਾਂ ਤੇ ਰੀਝ ਪਵੇਗਾ, ਪਰ ਰੱਬ ਕੋਈ ਅੰਞਾਣ ਬੱਚਾ ਨਹੀਂ ਜੋ ਅਜਿਹੇ ਭੇਖੀ ਲੋਕਾਂ ਦੀਆਂ ਹੇਰਾ ਫੇਰੀਆਂ ਤੇ ਰੀਝ ਪਵੇ :

ਮਾਥੇ ਤਿਲਕੁ ਹਥਿ ਮਾਲਾ ਬਾਨਾਂ॥

ਲੋਗਨ ਰਾਮੁ ਖਿਲਉਨਾ ਜਾਨਾਂ॥ *(ਭੈਰਉ, ਕਬੀਰ ਜੀ, ਪੰਨਾ ੧੧੫੮)*

ਭਾਈ ਗੁਰਦਾਸ ਜੀ ਭੀ ਕਹਿੰਦੇ ਹਨ ਕਿ ਗੁਰਸਿੱਖ ਅਕਾਲ ਪੁਰਖ ਨੂੰ ਆਪਣੇ ਹਿਰਦੇ ਅੰਦਰ ਵਸਾਏ ਅਤੇ ਬੈਰਾਗੀਆਂ ਦੇ 12 ਤਿਲਕਾਂ [(੧) ਮੱਥਾ (੨) ਪੇਟ (੩) ਛਾਤੀ (੪) ਗਲਾ (੫) ਸੱਜੀ ਵੱਖੀ (੬) ਸੱਜੀ ਬਾਂਹ (੭) ਸੱਜਾ ਮੋਢਾ (੮) ਖੱਬੀ ਵੱਖੀ (੯) ਖੱਬੀ ਬਾਂਹ (੧੦) ਖੱਬਾ ਮੋਢਾ (੧੧) ਪਿੱਠ (੧੨) ਕਮਰ ਉਤੇ] ਦੀ ਥਾਂ ਗੁਰਮੁਖਾਂ ਵਾਲੀ ਕਾਰ ਰੂਪੀ ਤਿਲਕ ਧਾਰਨ ਕਰੇ :

ਸਤਿਨਾਮੁ ਕਰਤਾ ਪੁਰਖੁ ਵਾਹਿਗੁਰੂ ਵਿਚਿ ਰਿਦੈ ਸਮਾਏ॥

ਬਾਰਹ ਤਿਲਕ ਮਿਟਾਇ ਕੇ ਗੁਰਮੁਖਿ ਤਿਲਕ ਨੀਸਾਣ ਚੜ੍ਹਾਏ॥

ਇਸ਼ਨਾਨ : ਬ੍ਰਹਮਣੀ ਮੱਤ ਅਨੁਸਾਰ ਸਰੀਰ ਨੂੰ ਧੋਣ ਨਾਲ ਮਨ ਭੀ ਸ਼ੁਧ ਹੋ ਜਾਂਦਾ ਹੈ। ਪਰ ਗੁਰਮਤਿ ਤਾਂ ਇਹ ਕਹਿੰਦੀ ਹੈ ਕਿ ਤਨ ਨੂੰ ਧੋਣ ਨਾਲ ਮਨ ਤੋਂ ਵਿਕਾਰਾਂ ਦੀ ਮੈਲ ਨਹੀਂ ਲਹਿੰਦੀ :

ਮਨਿ ਮੈਲੈ, ਸਭੁ ਕਿਛੁ ਮੈਲਾ,

ਤਨਿ ਧੋਤੈ, ਮਨੁ ਹਛਾ ਨ ਹੋਇ॥ *(ਵਡਹੰਸੁ, ਮ: ੩, ਪੰਨਾ ੫੫੮)*

ਕਬੀਰ ਜੀ ਕਹਿੰਦੇ ਹਨ, ਜੇ ਇਸ਼ਨਾਨ ਕਰਨ ਨਾਲ ਮੁਕਤੀ ਹੋ ਜਾਂਦੀ ਤਾਂ ਡੱਡੂਆਂ ਦਾ ਪਾਰ ਉਤਾਰਾ ਹੋ ਜਾਣਾ ਚਾਹੀਦਾ ਸੀ। ਜਿਹੜੇ ਲੋਕ ਇਹ ਸਮਝਦੇ ਹਨ ਕਿ ਸਰੀਰ ਧੋਣ ਨਾਲ ਮਨ ਸਾਫ ਹੋ ਜਾਂਦਾ ਹੈ, ਉਹ ਤਾਂ ਡੱਡੂਆਂ ਦੀ ਨਿਆਈਂ ਹਨ :

ਜਲ ਕੈ ਮਜਨਿ, ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ॥

ਜੈਸੇ ਮੇਂਡੁਕ, ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ॥

*(ਆਸਾ, ਕਬੀਰ ਜੀਉ, ਪੰਨਾ ੪੮੪)*

ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਫ਼ੁਰਮਾਉਂਦੇ ਹਨ ਕਿ ਮਨੁੱਖ ਦਿਨ ਰਾਤ ਸੋਚ (ਇਸ਼ਨਾਨ) ਕਰਦਾ ਹੈ, ਪਰ ਮਨ ਦੀ ਮੈਲ ਤਨ ਧੋਣ ਨਾਲ ਨਹੀਂ ਲਹਿੰਦੀ :

ਸੋਚ ਕਰੈ, ਦਿਨਸੁ ਅਰੁ ਰਾਤਿ॥

ਮਨ ਕੀ ਮੈਲੁ, ਨ ਤਨ ਤੇ ਜਾਤਿ॥ *(ਗਉੜੀ, ਸੁਖਮਨੀ, ੨੬੫)*

ਤੀਰਥਾਂ ਉਤੇ ਜਾ ਕੇ ਇਸ਼ਨਾਨ ਕਰਨ ਦਾ ਭੀ ਗੁਰਮਤਿ ਨੇ ਵਿਰੋਧ ਕੀਤਾ ਹੈ। ਗੁਰਮਤਿ ਅਨੁਸਾਰ ਗੁਰ-ਸ਼ਬਦ ਦੀ ਵੀਚਾਰ ਅਤੇ ਕਮਾਈ ਹੀ ਅਸਲ ਤੀਰਥ-ਇਸ਼ਨਾਨ ਹੈ :

ਤੀਰਥ ਨਾਇ, ਨ ਉਤਰਸਿ ਮੈਲੁ॥
ਕਰਮ ਧਰਮ ਸਭਿ, ਹਉਮੈ ਫੈਲੁ॥ *(ਰਾਮਕਲੀ, ਮ: ੫, ਪੰਨਾ ੮੯੦)*
ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ॥

*(ਧਨਾਸਰੀ, ਮ: ੧, ਪੰਨਾ ੬੮੭)*

**ਧਨ-ਦਾਨ** : ਦਾਨ ਪੁੰਨ ਦੀ ਫਿਲਾਸਫੀ ਭੀ ਪੰਡਤਾਂ ਦੀ ਕਾਢ ਹੈ। ਇਸ ਫ਼ਿਲਾਸਫੀ ਅਨੁਸਾਰ ਜੇ ਕੋਈ ਪਾਪੀ ਮਨੁੱਖ ਪੰਡਿਤ ਨੂੰ ਧਨ, ਭੂਮੀ, ਸੋਨਾ, ਇਸਤਰੀ......ਆਦਿ ਦਾਨ ਕਰ ਦੇਵੇ ਤਾਂ ਉਹ ਪਾਪਾਂ ਦੀ ਸਜਾ ਤੋਂ ਮੁਕਤ ਹੋ ਜਾਂਦਾ ਹੈ। ਗੁਰਮਤਿ ਅਨੁਸਾਰ ਇੰਜ ਕੀਤਿਆਂ ਪਾਪੀ ਦੇ ਪਾਪ ਨਹੀਂ ਲੱਥ ਸਕਦੇ। ਅਖੌਤੀ ਧਾਰਮਕ ਆਗੂਆਂ ਨੂੰ ਦਿੱਤਾ ਹੋਇਆ ਦਾਨ ਮਨੁੱਖ ਦੇ ਅਧਿਆਤਮਕ ਜੀਵਨ ਵਿਚ ਕਿਸੇ ਕੰਮ ਨਹੀਂ ਆਉਂਦਾ, ਸਗੋਂ ਕੇਵਲ 'ਨਾਮ ਸਿਮਰਨ' ਨੂੰ ਹੀ ਅਧਿਆਤਮਕ ਜੀਵਨ ਵਿਚ ਪ੍ਰਧਾਨਤਾ ਦਿੱਤੀ ਗਈ ਹੈ :

ਕਿਛੁ ਪੁੰਨ ਦਾਨ ਅਨੇਕ ਕਰਣੀ, ਨਾਮ ਤੁਲਿ ਨ ਸਮਸਰੇ॥

*(ਵਡਹੰਸ, ਮ: ੧, ਪੰਨਾ ੫੬੬)*

ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ,
ਰਾਮਨਾਮ ਸਰਿ, ਤਊ ਨ ਪੂਜੈ॥੧॥
ਛੋਡਿ ਛੋਡਿ ਰੇ, ਪਾਖੰਡੀ ਮਨ, ਕਪਟੁ ਨ ਕੀਜੈ॥
ਹਰਿ ਕਾ ਨਾਮੁ, ਨਿਤ ਨਿਤਹਿ ਲੀਜੈ॥ ਰਹਾਉ॥

......... .......... .......... ..........

ਅਸੁ ਦਾਨ, ਗਜ ਦਾਨ, ਸਿਹਜਾ ਨਾਰੀ, ਭੂਮਿ ਦਾਨ,
ਐਸੋ ਦਾਨੁ, ਨਿਤ ਨਿਤਹਿ ਕੀਜੈ,
ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ,
ਰਾਮ ਨਾਮ ਸਰਿ, ਤਊ ਨ ਪੂਜੈ॥

*(ਰਾਮਕਲੀ, ਨਾਮਦੇਵ ਜੀ, ਪੰਨਾ ੯੭੩)*

**ਜਪ—ਮੰਤ੍ਰ** ਸ਼ਾਸਤਰਾਂ ਵਿਚ ਅਨੇਕਾਂ ਹੀ ਕਾਮਨਾ-ਪੂਰਨ ਜਪਾਂ ਦਾ ਵਰਣਨ ਮਿਲਦਾ ਹੈ। ਸੰਪੁਟ (ਇਕ ਮੰਤਰ ਨੂੰ ਦੂਜੇ ਮੰਤਰ ਦੇ ਆਦਿ-ਅੰਤ ਦੇ ਕ ਜਪਣਾ), ਅਨੁਲੋਮ (ਯਥਾਕ੍ਰਮ ਸਿੱਧ ਮੰਤਰ ਦਾ ਪਾਠ ਕਰਨਾ, ਜਿਵੇਂ—ਵਾਸੁਦੇਵਾਯ ਭਗਵਤੇ ਨਮੋ ਓਅੰ) ਆਦਿ। ਜਪ ਦੇ ਅਨੇਕਾਂ ਤਰੀਕੇ ਅਤੇ ਉਨ੍ਹਾਂ ਦੇ ਫਲ ਭੀ ਹਿੰਦੂ ਸ਼ਾਸਤਰਾਂ ਵਿਚ ਦਿੱਤੇ ਹੋਏ ਹਨ ਅਤੇ ਭੈਰਵ, ਕਾਲੀ

ਮਾਈ, ਲਛਮੀ, ਸਰਸਵਤੀ, ਦੁਰਗਾ, ਚੰਡੀ ਆਦਿ ਦੇਵੀ ਦੇਵਤਿਆਂ ਦੇ ਮੰਤ੍ਰ ਜਪ ਨਾਲ ਅਨੇਕਾਂ ਸ਼ਕਤੀਆਂ ਦੀ ਪ੍ਰਾਪਤੀ ਹੋਣੀ ਦੱਸੀ ਹੈ। ਪਰ ਗੁਰੂ ਸਾਹਿਬ ਇਨ੍ਹਾਂ ਜਪਾਂ ਨੂੰ ਨਿਸਫਲ ਜਾਣ ਕੇ ਸਾਨੂੰ ਇਨ੍ਹਾਂ ਤੋਂ ਦੂਰ ਰਹਿਣ ਦਾ ਉਪਦੇਸ਼ ਦਿੰਦੇ ਹੋਏ ਕੇਵਲ ਇਕ ਅਕਾਲਪੁਰਖ ਦਾ ਹੀ ਪਿਆਰ ਹਿਰਦੇ ਵਿਚ ਵਸਾਉਣ ਨੂੰ ਸਰਬ ਸ੍ਰੇਸ਼ਟ ਦਰਸਾਉਂਦੇ ਹਨ :

ਜਿਨ੍ੀ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ॥
ਬਿਸਟਾ ਅੰਦਰਿ ਕੀਟ ਸੇ, ਮੁਠੇ ਧੰਧੈ ਚੋਰਿ॥
ਨਾਨਕ, ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥

*(ਸਾਰੰਗ ਕੀ ਵਾਰ, ਮ: ੩, ਪੰਨਾ ੧੨੪੭)*

ਕਿਆ ਜਪੁ, ਕਿਆ ਤਪੁ, ਕਿਆ ਬ੍ਰਤ ਪੂਜਾ॥
ਜਾਕੈ ਰਿਦੈ ਭਾਉ ਹੈ ਦੂਜਾ॥੧॥

*(ਗਉੜੀ, ਕਬੀਰ ਜੀ, ਪੰਨਾ ੩੨੪)*

ਤਪ—ਕਈ ਲੋਕੀਂ ਇਹ ਭੀ ਸਮਝਦੇ ਹਨ ਕਿ ਸਰੀਰ ਨੂੰ ਦੁੱਖ ਦੇਣ ਨਾਲ ਮਨ ਵੱਸ ਵਿਚ ਆ ਜਾਂਦਾ ਹੈ ਤੇ ਪ੍ਰਭੂ ਪ੍ਰਾਪਤੀ ਹੁੰਦੀ ਹੈ। ਜਿਵੇਂ ਕਈ ਸਾਧ ਜੇਠ-ਹਾੜ ਦੀਆਂ ਗਰਮੀਆਂ ਵਿਚ ਭੀ ਚੌਗਿਰਦੇ ਅੱਗ ਬਾਲ ਕੇ ਵਿਚ ਆਪ ਬੈਠੇ ਰਹਿੰਦੇ ਹਨ, ਪਾਣੀ ਵਿਚ ਇੱਕ ਟੰਗ ਤੇ ਖੜੋ ਕੇ ਬਗਲੇ ਦੀ ਤਰ੍ਹਾਂ ਧਿਆਨ ਮਗਨ ਰਹਿੰਦੇ ਹਨ। ਪੁਰਾਤਨ ਸਮੇਂ ਵਿਚ ਪੁੱਠੇ ਲਟਕ ਕੇ ਤਪ ਕਰਨ ਦੀਆਂ ਉਦਾਹਰਨਾਂ ਭੀ ਮਿਲਦੀਆਂ ਹਨ। ਪਰ ਗੁਰਮਤਿ ਵਿਚ ਐਸੇ ਤਪਾਂ ਨਾਲ ਨਿਰਾਰਥਕ ਸਰੀਰ ਤਪਾਉਣਾ ਮਨ੍ਹਾਂ ਹੈ :

ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਸਮ੍ਾਲਿ॥

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੧)*

(ਫੇੜਿਆ—ਕੀ ਵੈਰ ਵਿਹਾਝਿਆ ਹੈ, ਕੀ ਵਿਗਾੜਿਆ ਹੈ, ਪਿਰੀ-ਵਾਹਿਗੁਰੂ)

ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ;
ਤਾਪਨਾ ਅਨੇਕੁ ਤਨ ਘਾਯਲ ਸਹਤ ਹੈ॥ *(ਪਾ: ੧੦)*

ਗੁਰਮਤਿ ਅਨੁਸਾਰ ਗੁਰੂ ਦੇ ਦੱਸੇ ਹੋਏ ਰਸਤੇ ਤੇ ਚੱਲਣਾ ਹੀ ਸ੍ਰੇਸ਼ਟ ਤਪ ਹੈ:

ਗੁਰ ਸੇਵਾ, ਤਪਾਂ ਸਿਰਿ ਤਪੁ ਸਾਰੁ॥
ਹਰਿ ਜੀਉ ਮਨਿ ਵਸੈ, ਸਭ ਦੂਖ ਵਿਸਾਰਣਹਾਰੁ॥
ਦਰਿ ਸਾਚੈ, ਦੀਸੈ ਸਚਿਆਰੁ॥ *(ਆਸਾ, ਮ: ੩, ਪੰਨਾ ੪੨੩)*

ਜੋਗ ਮੱਤ—ਸੰਸਾਰ ਵਿੱਚ ਜਿੱਥੇ ਸੁਖ ਹਨ, ਉੱਥੇ ਦੁੱਖ ਵੀ ਬਹੁਤ ਹਨ। ਪੈਰ-ਪੈਰ ਉੱਤੇ ਮਨੁੱਖ ਦਾ ਮੁਸ਼ਕਲਾਂ ਨਾਲ ਵਾਹ ਪੈਂਦਾ ਹੈ। ਫਿਰ ਮਾਇਆ-ਧਨ, ਦੌਲਤ, ਜਾਇਦਾਦ, ਇਸਤ੍ਰੀ-ਬੱਚੇ, ਆਦਿ ਕਈ ਰੂਪਾਂ ਵਿਚ ਮਨੁੱਖ ਦੇ ਸਾਹਮਣੇ ਆਉਂਦੀ ਹੈ; ਤੇ ਉਸ ਨੂੰ ਪਰਮਾਰਥ ਦੇ ਰਾਹ ਤੋਂ ਮੋੜਦੀ ਹੈ। ਇਸ ਕਰ ਕੇ ਜੋਗੀ ਸੰਸਾਰ ਤਿਆਗ ਕੇ ਜੰਗਲਾਂ ਅਤੇ ਪਰਬਤਾਂ ਆਦਿ ਤੇ ਦੁਨੀਆਂ ਤੋਂ ਦੂਰ ਰਹਿ ਕੇ ਜੀਵਨ ਬਤੀਤ ਕਰਨ ਲੱਗ ਪਏ ਸਨ। ਜੋਗੀ ਸ਼ਿਵ ਦੇ ਉਪਾਸ਼ਕ ਹਨ। ਇਨ੍ਹਾਂ ਦੇ 12 ਪੰਥ ਹਨ (ਹੇਤੂ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਵਜ, ਚੋਲੀ, ਰਾਵਲ ਤੇ ਦਾਸ)। ਇਹ ਰੁਦ੍ਰਾਖ ਦੀ ਮਾਲਾ ਪਾਉਂਦੇ ਹਨ। ਪੱਥਰ, ਸ਼ੀਸ਼ੇ ਜਾਂ ਲੱਕੜੀ ਦੀਆਂ ਮੁੰਦਰਾਂ ਵੀ ਪਾਉਂਦੇ ਹਨ। ਮਾਸ ਖਾਂਦੇ ਹਨ, ਸ਼ਰਾਬ ਤੇ ਚਰਸ ਪੀਂਦੇ ਹਨ, ਇਨ੍ਹਾਂ ਚੀਜ਼ਾਂ ਨੂੰ ਉਹ ਜ਼ਰੂਰੀ ਸਮਝਦੇ ਹਨ। ਜੋਗ ਦਾ ਨਿਸ਼ਾਨਾ ਹੈ ਕਿ ਮਨੁੱਖ ਪੱਥਰ-ਰੂਪ ਹੋ ਜਾਏ। ਇਸ ਅਵੱਸਥਾ ਦਾ ਨਾਮ ਉਹ "ਕੈਵਲਯ" ਦੱਸਦੇ ਹਨ। ਗੁਰਬਾਣੀ ਨੇ ਅਜਿਹੇ 'ਜੋਗ' ਅਤੇ 'ਜੋਗੀਆਂ' ਦਾ ਭਰਪੂਰ ਖੰਡਨ ਕੀਤਾ ਹੈ, ਕਿਉਂਕਿ ਜੋਗ-ਮਤ ਨੂੰ ਮੰਨਣ ਨਾਲ ਮਨੁੱਖ ਜ਼ਿੰਦਗੀ ਤੋਂ ਭਗੌੜਾ ਹੋ ਜਾਂਦਾ ਹੈ; ਨਸ਼ਿਆਂ ਦੇ ਸੇਵਨ ਨਾਲ ਉਸ ਵਿਚੋਂ ਬਿਬੇਕ-ਬੁੱਧੀ ਖ਼ਤਮ ਹੋ ਜਾਂਦੀ ਹੈ। ਰੋਟੀਆਂ ਦੀ ਖ਼ਾਤਰ ਉਸ ਨੂੰ ਫਿਰ ਗ੍ਰਹਿਸਤੀਆਂ ਦੇ ਘਰਾਂ ਵਿਚ ਮੰਗਣ ਲਈ ਆਉਣਾ ਪੈਂਦਾ ਹੈ। ਗੁਰਮਤਿ ਦਾ ਰਾਹ ਤਾਂ ਹੈ ਇਸੇ ਸੰਸਾਰ ਵਿਚ ਰਹਿ ਕੇ, ਮੁਸ਼ਕਿਲਾਂ ਨਾਲ ਜੂਝਦੇ ਹੋਏ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰਾਂ ਦੇ ਪ੍ਰਭਾਵ ਤੋਂ ਬਚ ਕੇ ਪਰਉਪਕਾਰੀ ਜੀਵਨ ਜੀਉਣਾ। ਜੋਗ ਮਤ ਬਾਰੇ ਗੁਰਮਤਿ ਦੇ ਵਿਚਾਰ ਹੇਠਾਂ ਦੇ ਰਹੇ ਹਾਂ :

**ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ॥**
**ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ॥**

*(ਵਡਹੰਸ, ਮ: ੩, ਪੰਨਾ ੫੫੮)*

ਗੁਰੂ ਨਾਨਕ ਸਾਹਿਬ ਨੇ ਜੋਗੀਆਂ ਦੇ ਭੇਖ ਅਤੇ ਚਿੰਨ੍ਹਾਂ ਆਦਿਕ ਦਾ ਭਰਪੂਰ ਖੰਡਨ ਕੀਤਾ ਹੈ ਅਤੇ ਫ਼ਜ਼ੂਲ ਦੇ ਕੰਮਾਂ ਨੂੰ ਛੱਡ ਕੇ ਇਕੋ ਵਾਹਿਗੁਰੂ ਦੇ ਨਾਮ ਵਿਚ ਜੁੜਨ ਦਾ ਉਪਦੇਸ਼ ਦਿੱਤਾ ਹੈ, ਜੋ ਕਿ ਅਸਲੀ ਜੋਗ ਹੈ :

**ਜੋਗੁ ਨਾ ਖਿੰਥਾ, ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥**
**ਜੋਗੁ ਨ ਮੁੰਦੀ, ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ॥**
**ਅੰਜਨ ਮਾਹਿ, ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ॥**
**ਗਲੀ, ਜੋਗੁ ਨ ਹੋਈ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ, ਜੋਗੀ ਕਹੀਐ ਸੋਈ॥ ਰਹਾਉ॥**
**ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ॥**

ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ, ਨਿਰੰਜਨਿ ਰਹੀਐ, ਜੋਗੁ ਜੁਗਤਿ ਇਵ ਪਾਈਐ॥

*(ਸੂਹੀ, ਮਹਲਾ ੧, ਪੰਨਾ ੭੩੦)*

ਅੰਤਰਿ ਸਬਦੁ ਨਿਰੰਤਰਿ ਮੁਦ੍ਰਾ, ਹਉਮੈ ਮਮਤਾ ਦੂਰਿ ਕਰੀ॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ, ਗੁਰ ਕੈ ਸਬਦਿ ਸੁ ਸਮਝ ਪਰੀ॥
ਖਿੰਥਾ ਝੋਲੀ ਭਰਿਪੁਰਿ ਰਹਿਆ, ਨਾਨਕ, ਤਾਰੈ ਏਕੁ ਹਰੀ॥
ਸਾਚਾ ਸਾਹਿਬੁ ਸਾਚੀ ਨਾਈ, ਪਰਖੈ ਗੁਰ ਕੀ ਬਾਤ ਖਰੀ॥੧੦॥
ਊਂਧਉ ਖਪਰੁ, ਪੰਚ ਭੂ ਟੋਪੀ॥ ਕਾਂਇਆ ਕੜਾਸਣੁ, ਮਨੁ ਜਾਗੋਟੀ॥
ਸਤੁ ਸੰਤੋਖੁ, ਸੰਜਮੁ ਹੈ ਨਾਲਿ॥ ਨਾਨਕ, ਗੁਰਮੁਖਿ ਨਾਮੁ ਸਮਾਲਿ॥੧੧॥

*(ਸਿਧ ਗੋਸਟਿ, ਮ: ੧, ਪੰਨਾ ੯੩੯)*

ਭਾਵ : ਮਨ ਵਿਚ ਸਤਿਗੁਰ ਦੇ ਸ਼ਬਦ ਨੂੰ ਇਕ-ਰਸ ਵਸਾਣਾ ਇਹ ਕੰਨਾਂ ਵਿਚ ਮੁੰਦਰਾਂ ਪਾਣੀਆਂ ਹਨ; ਜੋ ਮਨੁੱਖ ਗੁਰ-ਸ਼ਬਦ ਨੂੰ ਆਪਣੇ ਮਨ ਵਿਚ ਵਸਾਂਦਾ ਹੈ ਉਹ ਆਪਣੀ ਹਉਮੈ ਅਤੇ ਮਮਤਾ ਨੂੰ ਦੂਰ ਕਰ ਲੈਂਦਾ ਹੈ, ਕਾਮ, ਕ੍ਰੋਧ ਅਤੇ ਅਹੰਕਾਰ ਨੂੰ ਮਿਟਾ ਲੈਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨੂੰ ਸੋਹਣੀ ਸੂਝ ਪੈ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਪ੍ਰਭੂ ਨੂੰ ਸਭ ਥਾਈਂ ਵਿਆਪਕ ਸਮਝਣਾ ਉਸ ਮਨੁੱਖ ਦੀ ਗੋਦੜੀ ਅਤੇ ਝੋਲੀ ਹੈ। ਸਤਿਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਉਹ ਮਨੁੱਖ ਇਹ ਨਿਰਣਾ ਕਰ ਲੈਂਦਾ ਹੈ ਕਿ ਇਕ ਪ੍ਰਮਾਤਮਾ ਹੀ ਮਾਇਆ ਦੀ ਚੋਟ ਤੋਂ ਬਚਾਂਦਾ ਹੈ, ਜੋ ਸਦਾ ਕਾਇਮ ਰਹਿਣ ਵਾਲਾ ਮਾਲਕ ਹੈ ਤੇ ਜਿਸ ਦੀ ਵਡਿਆਈ ਵੀ ਸਦਾ ਕਾਇਮ ਰਹਿਣ ਵਾਲੀ ਹੈ।੧੦।

ਗੁਰੂ ਨਾਨਕ ਸਾਹਿਬ ਆਖਦੇ ਹਨ ਕਿ ਜੋ ਮਨੁੱਖ ਗੁਰੂ ਦੀ ਰਾਹੀਂ ਪ੍ਰਭੂ ਦਾ ਨਾਮ ਯਾਦ ਕਰਦਾ ਹੈ, ਸੰਸਾਰਕ ਖ਼ਾਹਸ਼ਾਂ ਵੱਲੋਂ ਮੁੜੀ ਹੋਈ ਸੁਰਤ ਉਸ ਦਾ ਖੱਪਰ ਹੈ, ਪੰਜ ਤੱਤਾਂ ਦੇ ਦੈਵੀ ਗੁਣ ਉਸ ਦੀ ਟੋਪੀ ਹੈ, ਸਰੀਰ ਨੂੰ ਵਿਕਾਰਾਂ ਤੋਂ ਨਿਰਮਲ ਰੱਖਣਾ ਉਸ ਦਾ ਦੱਭ ਦਾ ਆਸਣ ਹੈ, ਵੱਸ ਵਿਚ ਆਇਆ ਹੋਇਆ ਮਨ, ਉਸ ਦੀ ਲੰਗੋਟੀ ਹੈ, ਸਤ, ਸੰਤੋਖ ਤੇ ਸੰਜਮ ਉਸ ਦੇ ਨਾਲ ਤਿੰਨ ਚੇਲੇ ਹਨ।੧੧।

ਜੈਨ ਮਤ—ਜੈਨ ਮੱਤ ਹਿੰਦੁਸਤਾਨ ਦਾ ਪੁਰਾਤਨ ਮੱਤ ਹੈ। ਇਸ ਨੂੰ ਮੰਨਣ ਵਾਲੇ ਅਹਿੰਸਾ ਵਿਚ ਯਕੀਨ ਰੱਖਦੇ ਹਨ। ਉਹ ਤਾਜ਼ਾ ਤੇ ਸਾਫ਼ ਪਾਣੀ ਨਹੀਂ ਪੀਂਦੇ ਅਤੇ ਸੱਜਰੀ ਪਕਾਈ ਰੋਟੀ ਨਹੀਂ ਖਾਂਦੇ ਤਾਂ ਕਿ ਜੀਵ-ਹੱਤਿਆ ਨਾ ਹੋ ਜਾਵੇ। ਪਖਾਨੇ (ਟੱਟੀ) ਨੂੰ ਫੋਲਦੇ ਹਨ ਤਾਂ ਕਿ ਜੀਵ ਨਾ ਮਰਨ। ਜੀਵ-ਹੱਤਿਆ ਤੋਂ ਬਚਣ ਲਈ ਉਹ ਇਸ਼ਨਾਨ ਨਹੀਂ ਕਰਦੇ, ਗੰਦੇ ਰਹਿੰਦੇ ਹਨ, ਨੰਗੇ ਪੈਰੀਂ ਤੁਰਦੇ ਹਨ, ਇਹ ਲੋਕ ਕੰਮ-ਕਾਰ ਨਹੀਂ ਕਰਦੇ, ਮੰਗ ਕੇ ਖਾਂਦੇ ਹਨ। ਉਦਾਸ ਰਹਿੰਦੇ ਹਨ,

ਜਿੱਥੇ ਬੈਠਣ ਸਿਰ ਸੁੱਟ ਕੇ ਬਹਿ ਜਾਂਦੇ ਹਨ, ਜਿਵੇਂ ਕੋਈ ਮਰ ਗਿਆ ਹੋਵੇ। ਗੁਰੂ ਨਾਨਕ ਸਾਹਿਬ ਨੇ ਜੈਨ ਮੱਤ ਦਾ ਭਰਵਾਂ ਖੰਡਨ ਕੀਤਾ ਹੈ :

ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥

........... ............ ............. .............

ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥
ਝੁੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ॥

*(ਵਾਰ ਮਾਝ, ਮ: ੧, ਪੰਨਾ ੧੪੯)*

[ਮਲਵਾਣੀ—ਮੈਲਾ ਪਾਣੀ। ਫਦੀਹਤਿ—ਪਖ਼ਾਨਾ। ਭੜਾਸਾ—ਹਵਾੜ। ਸਗਾਹੀ—ਸੰਗਦੇ ਹਨ। ਝੁੰਡੀ ਪਾਇ—ਊਂਧੀ ਪਾ ਕੇ। ਦੜਿ ਦੀਬਾਣਿ—ਕਿਸੇ ਸਭਾ-ਦੀਵਾਨ ਵਿਚ।]

ਮਲਾਰ ਕੀ ਵਾਰ ਦੀ ਹੇਠ ਲਿਖੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਉਪਰੋਕਤ ਬਿਆਨ ਕੀਤੇ ਕਰਮ ਕਾਂਡਾਂ ਦਾ ਭਰਵਾਂ ਖੰਡਨ ਕਰਦੇ ਹਨ ਤੇ ਕੇਵਲ ਪ੍ਰਭੂ ਸਿਮਰਨ ਨੂੰ ਹੀ ਸਰਬ ਸ੍ਰੇਸ਼ਟ ਤੇ ਮਨੁੱਖਤਾ ਲਈ ਕਲਿਆਣਕਾਰੀ ਮੰਨਦੇ ਹਨ:

ਇਕਿ ਵਣਖੰਡਿ ਬੈਸਹਿ ਜਾਇ, ਸਦੁ ਨ ਦੇਵਹੀ॥
ਇਕਿ ਪਾਲਾ ਕਕਰੁ ਭੰਨਿ, ਸੀਤਲੁ ਜਲੁ ਹੇਂਵਹੀ॥
ਇਕਿ ਭਸਮ ਚੜਾਵਹਿ ਅੰਗਿ, ਮੈਲੁ ਨ ਧੋਵਹੀ॥
ਇਕਿ ਜਟਾ ਬਿਕਟ ਬਿਕਰਾਲ, ਕੁਲੁ ਘਰੁ ਖੋਵਹੀ॥
ਇਕਿ ਨਗਨ ਫਿਰਹਿ ਦਿਨੁ ਰਾਤਿ, ਨੀਂਦ ਨ ਸੋਵਹੀ॥
ਇਕਿ ਅਗਨਿ ਜਲਾਵਹਿ ਅੰਗੁ, ਆਪੁ ਵਿਗੋਵਹੀ॥
ਵਿਣੁ ਨਾਵੈ ਤਨੁ ਛਾਰੁ, ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ, ਜਿ ਸਤਿਗੁਰੁ ਸੇਵਹੀ॥੧੫॥

*(ਮਲਾਰ ਕੀ ਵਾਰ, ਪੰਨਾ ੧੨੮੪)*

## ਸ਼ਬਦ ਦੇ ਅਰਥ

ਪ੍ਰਭ ਜੀ ਕੋ ਨਾਮੁ ਜਪਤ, ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ, ਬਿਖਮੁ ਨ ਜਾਈ ਲੈਨ॥੧॥ਰਹਾਉ॥

ਪਦ ਅਰਥ : ਚੈਨ—ਸ਼ਾਂਤੀ। ਬਹੁ ਪ੍ਰਕਾਰ—ਕਈ ਤਰੀਕਿਆਂ ਨਾਲ। ਸਭਿ—ਸਾਰੇ ਜੀਵ। ਬਿਖਮੁ—ਔਖਾ। ਨ ਜਾਈ ਲੈਨ—ਲੱਭਦਾ ਨਹੀਂ।

ਅਰਥ : ਗੁਰਦੇਵ ਫ਼ੁਰਮਾਉਂਦੇ ਹਨ ਕਿ ਹੇ ਭਾਈ! ਪਰਮਾਤਮਾ ਦਾ ਨਾਮ ਜਪਿਆਂ ਹੀ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਸਾਰੇ ਲੋਕ ਕਈ ਤਰੀਕਿਆਂ ਨਾਲ ਉਸ ਪਰਮਾਤਮਾ ਨੂੰ ਲੱਭਦੇ ਹਨ, ਪਰ ਸਿਮਰਨ (ਸਿਫ਼ਤ ਸਲਾਹ) ਤੋਂ ਬਿਨਾਂ ਉਸ ਨੂੰ ਲੱਭਣਾ ਔਖਾ ਹੈ ਤੇ ਹੋਰ ਤਰੀਕਿਆਂ (ਕਰਮ ਕਾਂਡਾਂ) ਨਾਲ ਕੋਈ ਨਹੀਂ ਲੱਭ ਸਕਦਾ।

**ਪੂਜਾ ਵਰਤ ਤਿਲਕ ਇਸਨਾਨਾ, ਪੁੰਨ ਦਾਨ ਬਹੁ ਦੈਨ॥**
**ਕਹੂੰ ਨ ਭੀਜੈ ਸੰਜਮ ਸੁਆਮੀ, ਬੋਲਹਿ ਮੀਠੇ ਬੈਨ॥੧॥**

ਪਦ ਅਰਥ : ਦੈਨ—ਦੇਣੇ। ਕਹੂ—ਕਿਸੇ ਨਾਲ ਭੀ। ਨ ਭੀਜੈ—ਨਹੀਂ ਭਿੱਜਦਾ, ਖ਼ੁਸ਼ ਨਹੀਂ ਹੁੰਦਾ। ਕਹੂੰ ਸੰਜਮ—ਕਿਸੇ ਭੀ ਜੁਗਤਿ ਨਾਲ। ਬੋਲਹਿ—ਬੋਲਦੇ ਹਨ। ਮੀਠੇ ਬੈਨ—ਮਿੱਠੇ ਬਚਨ, ਲੋਕਾਂ ਨੂੰ ਠੱਗਣ ਲਈ ਵਿਖਾਵੇ ਦੇ ਮਿੱਠੇ ਬਚਨ।

ਅਰਥ : ਹੇ ਭਾਈ! ਲੋਕ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ। ਵਰਤ ਰੱਖਦੇ ਹਨ। ਮੱਥੇ ਉੱਤੇ ਤਿਲਕ ਲਾਂਦੇ ਹਨ। ਤੀਰਥਾਂ ਉੱਤੇ ਇਸ਼ਨਾਨ ਕਰਦੇ ਹਨ। ਆਪਣੀ ਹਉਮੈ ਦਾ ਪ੍ਰਭਾਵ ਪਾਉਣ ਲਈ ਕਈ ਪਰਕਾਰ ਦੇ ਦਿਖਾਵੇ ਦੇ ਪੁੰਨ ਦਾਨ ਵੀ ਕਰਦੇ ਹਨ। ਲੋਕਾਂ ਨੂੰ ਠੱਗਣ ਲਈ ਮਿੱਠੀਆਂ-ਮਿੱਠੀਆਂ ਗੱਲਾਂ ਵੀ ਕਰਦੇ ਹਨ, ਪਰੰਤੂ ਇਹਨਾਂ ਤਰੀਕਿਆਂ (ਕਰਮ-ਕਾਂਡਾਂ ਨਾਲ ਮਾਲਕ-ਪ੍ਰਭੂ ਖ਼ੁਸ਼ ਨਹੀਂ ਹੁੰਦਾ।੧।

**ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥**
**ਇਹ ਬਿਧਿ ਨਹ ਪਤੀਆਨੋ ਠਾਕੁਰ, ਜੋਗ ਜੁਗਤਿ ਕਰਿ ਜੈਨ॥੨॥**

ਪਦ ਅਰਥ : ਜਾਪ—ਮੰਤ੍ਰਾਂ ਦਾ ਤੋਤਾ ਰਟਨ। ਤਾਪ—ਸਰੀਰ ਨੂੰ ਦੁੱਖ ਦੇਣ ਵਾਲੇ, ਕਰਮ। ਭ੍ਰਮਨ—ਚੱਕਰ ਲਾਉਣਾ। ਬਸੁਧਾ—ਧਰਤੀ। ਉਰਧ ਤਾਪ—ਉਲਟੇ ਹੋ ਕੇ ਤਪ ਕਰਨੇ। ਗੈਨ—ਅਕਾਸ਼, ਗਗਨ, ਦਸਮ ਦੁਆਰ। ਲੈ ਗੈਨ—ਦਸਮ ਦੁਆਰ ਵਿਚ ਪ੍ਰਾਣ ਚੜ੍ਹਾ ਕੇ, ਲਜਾ ਕੇ। ਪਤੀਆਨੋ—ਪਤੀਜਦਾ। ਜੈਨ ਜੁਗਤਿ ਕਰਿ—ਜੈਨੀਆਂ ਵਾਲੀ ਜੁਗਤੀ ਕਰ ਕੇ।

ਅਰਥ : ਹੇ ਭਾਈ! ਜਪ ਤਪ ਕਰ ਕੇ, ਸਾਰੀ ਧਰਤੀ ਉੱਤੇ ਚੱਕਰ ਲਾ ਕੇ, ਸਿਰ-ਭਾਰ ਤਪ ਕਰ ਕੇ, ਪ੍ਰਾਣ ਦਸਮ ਦੁਆਰ ਵਿਚ ਚਾੜ੍ਹ ਕੇ, ਜੋਗ-ਮਤ ਦੀਆਂ ਜੁਗਤੀਆਂ ਕਰ ਕੇ, ਜੈਨ ਮਤ ਦੀ ਸਾਧਨਾਂ ਆਦਿ—ਕਿਸੇ ਜੁਗਤ ਨਾਲ ਭੀ ਪ੍ਰਭੂ ਪ੍ਰਸੰਨ ਨਹੀਂ ਹੁੰਦਾ।੨।

ਅੰਮ੍ਰਿਤ ਨਾਮੁ, ਨਿਰਮੋਲਕੁ ਹਰਿ ਜਸੁ, ਤਿਨਿ ਪਾਇਓ ਜਿਸੁ ਕਿਰਪੈਨ॥
ਸਾਧ ਸੰਗਿ ਰੰਗਿ ਪ੍ਰਭ ਭੇਟੇ, ਨਾਨਕ, ਸੁਖਿ ਜਨ ਰੈਨ॥੩॥

**ਪਦ ਅਰਥ :** ਨਿਰਮੋਲਕੁ—ਜਿਸ ਦਾ ਕੋਈ ਮੁੱਲ ਨਾ ਪਾਇਆ ਜਾ ਸਕੇ। ਤਿਨਿ—ਉਸ ਮਨੁੱਖ ਨੇ। ਜਿਸੁ ਕਿਰਪੈਨ—ਜਿਸ ਉੱਤੇ ਕਿਰਪਾ ਹੁੰਦੀ ਹੈ। ਸਾਧ ਸੰਗਿ—ਗੁਰੂ ਦੀ ਸੰਗਤ ਵਿਚ। ਜਨ ਰੈਨ—ਉਸ ਮਨੁੱਖ ਦੀ ਉਮਰ ਦੀ ਰਾਤ। ਸੁਖਿ—ਸੁਖ ਵਾਲੀ ਗੁਜਰਦੀ ਹੈ। ਰੰਗਿ—ਪ੍ਰੇਮ ਰੰਗ ਵਿਚ। ਭੇਟੇ—ਮਿਲਦੇ ਹਨ।

ਅਰਥ : ਹੇ ਭਾਈ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ। ਪ੍ਰਮਾਤਮਾ ਦੀ ਸਿਫ਼ਤ ਸਾਲਾਹ ਇਕ ਐਸਾ ਪਦਾਰਥ ਹੈ ਜਿਸ ਦਾ ਕੋਈ ਮੁੱਲ ਨਹੀਂ ਪੈ ਸਕਦਾ। ਪਰ ਇਹ ਦਾਤ ਉਸ ਮਨੁੱਖ ਨੇ ਹਾਸਲ ਕੀਤੀ ਹੈ ਜਿਸ ਉੱਤੇ ਪਰਮਾਤਮਾ ਦੀ ਕਿਰਪਾ ਹੋਈ ਹੈ। ਹੇ ਨਾਨਕ! ਆਖ, ਗੁਰੂ ਦੀ ਸੰਗਤਿ ਦੀ ਰਾਹੀਂ ਪ੍ਰੇਮ ਰੰਗ ਵਿਚ ਜੁੜ ਕੇ ਜਿਸ ਮਨੁੱਖ ਨੂੰ ਪ੍ਰਭੂ ਜੀ ਮਿਲੇ ਹਨ, ਉਸ ਮਨੁੱਖ ਦੀ ਜੀਵਨ-ਰਾਤ, ਸੁਖ-ਆਨੰਦ ਵਿਚ ਬੀਤਦੀ ਹੈ।

ਸਪੱਸ਼ਟ ਹੈ : ਵਿਖਾਵੇ ਦੇ ਫੋਕਟ ਕਰਮ ਕਾਂਡ ਮਨੁੱਖ ਦਾ ਕੁਝ ਨਹੀਂ ਸੁਆਰ ਸਕਦੇ। ਕੇਵਲ ਵਾਹਿਗੁਰੂ ਦੇ ਨਾਮ ਸਿਮਰਨ ਨਾਲ (ਗੁਰਮਤਿ ਨੂੰ ਸਮਝਣ, ਵਿਚਾਰਨ ਤੇ ਉਸ ਅਨੁਸਾਰ ਜੀਵਨ ਜੀਊਣ ਨਾਲ) ਹੀ ਮਨ ਦੀ ਭਟਕਣਾ ਦੂਰ ਹੋ ਸਕਦੀ ਹੈ ਅਤੇ ਸਹਿਜ ਅਵੱਸਥਾ ਪ੍ਰਾਪਤ ਹੋ ਸਕਦੀ ਹੈ।

ਗੁਰਮਤਿ ਨੇ ਬੜਾ ਸਪੱਸ਼ਟ ਕਿਹਾ ਹੈ ਕਿ ਗੁਰਮਤਿ-ਮਾਰਗ ਦੇ ਮੁਕਾਬਲੇ ਵਿਚ ਬ੍ਰਾਹਮਣੀ ਮਤ, ਜੋਗ ਮੱਤ, ਜੈਨ ਮੱਤ ਆਦਿ ਸਭ ਹੇਚ ਹਨ। ਪਰ ਸਾਡੇ ਕਈ ਨਾਮਧਰੀਕ ਪ੍ਰਚਾਰਕ ਡਰ ਕਰਕੇ, ਬੇਸਮਝੀ ਕਰਕੇ, ਅਤੇ ਮਾਇਆ ਦੇ ਮਸਲੇ ਕਾਰਨ ਗੁਰਬਾਣੀ ਦੇ ਅਜਿਹੇ ਫ਼ੁਰਮਾਨਾਂ ਨੂੰ ਗ਼ਲਤ ਪੇਸ਼ ਕਰ ਕੇ ਇਹੀ ਕਹੀ ਜਾਂਦੇ ਹਨ ਕਿ ਸਭ ਧਰਮ ਇਕ ਬਰਾਬਰ ਹਨ ਅਤੇ ਵੱਖ-ਵੱਖ ਧਰਮ ਪ੍ਰਭੂ ਦੀ ਪ੍ਰਾਪਤੀ ਦੇ ਵੱਖ-ਵੱਖ ਸਾਧਨ ਹਨ। ਅਸੀ ਇਹੋ ਜਿਹੇ 'ਪ੍ਰਚਾਰਕਾਂ' ਅਤੇ 'ਬੁੱਧੀਵਾਨਾਂ' ਨੂੰ ਕੀ ਕਹੀਏ, ਜੋ ਆਪਣੇ ਗੁਰੂ ਦੀ ਆਵਾਜ਼ ਨੂੰ ਨਹੀਂ ਸੁਣਦੇ ਅਤੇ ਆਪਣੇ ਨਖਿਧ ਵਿਚਾਰਾਂ ਨੂੰ ਗੁਰਮਤਿ ਦੇ ਨਾਂ ਥੱਲੇ ਪਰਚਾਰ ਰਹੇ ਹਨ।

ਭਾਵੇਂ ਗੁਰਮਤਿ ਨੇ ਅਨਮੱਤਾਂ ਦੀਆਂ ਜੁਗਤਾਂ ਦਾ ਸਪੱਸ਼ਟ ਖੰਡਨ ਕੀਤਾ ਹੈ, ਪਰ ਅਸੀਂ ਇਹ ਪਰਤੱਖ ਤੌਰ ਤੇ ਦੇਖ ਸਕਦੇ ਹਾਂ ਕਿ ਇਨ੍ਹਾਂ ਉਪਰੋਕਤ ਫੋਕਟ ਮੱਤਾਂ ਦੇ ਕਰਮ ਕਾਂਡਾਂ ਤੇ ਗ਼ਲਤ ਵਿਚਾਰਧਾਰਾਵਾਂ ਦਾ ਸਾਡੇ (ਸਿੱਖਾਂ) ਉੱਤੇ ਭੀ ਕਾਫ਼ੀ ਅਸਰ ਪਿਆ ਹੋਇਆ ਹੈ। ਸਾਡੇ ਅਖੌਤੀ ਸਾਧ-ਸੰਤ ਭੀ ਸਿੱਖਾਂ ਨੂੰ ਕਰਮ-ਕਾਂਡੀ ਜਪ-ਤਪ ਦੀ ਮਹਿਮਾ ਸੁਣਾ ਰਹੇ ਹਨ। ਇਸੇ ਅਸਰ ਹੇਠ ਹੀ ਅਖੰਡ ਪਾਠ ਦੀਆਂ ਲੜੀਆਂ ਤੇ ਕੁਝ ਖ਼ਾਸ ਬਾਣੀਆਂ ਦਾ ਬਹੁਤੀ ਗਿਣਤੀ ਵਿਚ ਪਾਠ ਕਰਨ

ਦਾ ਪ੍ਰਚਾਰ ਕੀਤਾ ਜਾ ਰਿਹਾ ਹੈ ਤੇ ਕੋਈ ਵੀ ਸਾਧ-ਸੰਤ ਗੁਰਮਤਿ ਨੂੰ ਸਮਝ ਕੇ ਉਸ ਅਨੁਸਾਰ ਜੀਵਨ ਢਾਲਣ ਦੀ ਸਿੱਖਿਆ ਨਹੀਂ ਦੇ ਰਿਹਾ। ਬ੍ਰਾਹਮਣਾਂ ਦੀ ਤਰ੍ਹਾਂ ਅੱਜ ਸਾਡੇ ਕਈ ਸਿੱਖ ਜੱਥਿਆਂ ਵਿਚ ਵੀ ਬੇਲੋੜੀ 'ਸੁੱਚਮਤਾ' ਦਾ ਵਹਿਮ ਘਰ ਕਰ ਗਿਆ ਹੈ। ਇਥੋਂ ਤਕ ਕਿ ਜੇ ਕਿਸੇ ਗੁਰਸਿੱਖ ਨੇ ਉਹਨਾਂ ਦੇ ਜੱਥੇ ਤੋਂ ਅੰਮ੍ਰਿਤ ਨਹੀਂ ਛਕਿਆ, ਉਸ ਨਾਲ ਇਕੱਠੇ ਬੈਠ ਕੇ ਲੰਗਰ ਛਕਣਾ ਤਾਂ ਪਾਸੇ ਰਿਹਾ, ਉਸ ਕੋਲੋਂ ਪਾਣੀ ਪੀਣਾ ਵੀ ਨਹੀਂ ਚਾਹੁੰਦੇ। ਗੁਰੂ ਸਾਹਿਬ ਨੇ ਗੁਰਬਾਣੀ ਵਿਚ ਵਰਤਾਂ ਦਾ ਭਰਵਾਂ ਖੰਡਨ ਕੀਤਾ ਹੈ ਪਰ ਅਜੇ ਵੀ ਸਿੱਖ ਮਾਈਆਂ ਬੀਬੀਆਂ, ਹਿੰਦੂ ਇਸਤਰੀਆਂ ਦੀ ਦੇਖਾ ਦੇਖੀ, ਵਰਤ ਰੱਖੀ ਜਾ ਰਹੀਆਂ ਹਨ; ਜੋ ਸਰਾ ਸਰ ਮਨਮੱਤ ਹੈ ਤੇ ਗੁਰਬਾਣੀ ਨੂੰ ਨਾ ਸਮਝਣ ਦੀ ਅਗਿਆਨਤਾ ਹੀ ਹੈ।

ਜੋਗ ਮੱਤ ਦਾ ਗੁਰੂ ਸਾਹਿਬ ਖੰਡਨ ਕਰਦੇ ਹਨ, ਪਰ ਜੇ ਜੋਗ ਮੱਤ ਵਾਲੇ ਦਸਮ ਦੁਆਰ ਵਿਚ ਸਾਹ ਚੜ੍ਹਾਂਦੇ ਸਨ ਤਾਂ ਸਾਡੇ 'ਗਿਆਨੀ' ਕਦੋਂ ਪਿੱਛੇ ਰਹਿਣ ਵਾਲੇ ਹਨ? ਉਹ ਵੀ 'ਅਨਹਦ ਨਾਦ' ਵਜਾ ਰਹੇ ਹਨ, 'ਖੰਡੇ ਖੜਕਾ' ਰਹੇ ਹਨ। ਨਾਮ ਜਪਣ ਦੀਆਂ ਅਜੀਬੋ-ਗ਼ਰੀਬ ਵਿਧੀਆਂ ਪ੍ਰਚਲਤ ਹੋਈਆਂ ਪਈਆਂ ਹਨ। ਇੜਾ, ਪਿੰਗਲਾ, ਸੁਖਮਨਾ, ਨਾੜੀਆਂ ਦਾ ਚੱਕਰ ਜੇ ਜੋਗ ਮੱਤ ਦੀ ਨਕਲ ਨਹੀਂ ਤਾਂ ਹੋਰ ਕੀ ਹੈ? ਹੋਰ ਤਾਂ ਹੋਰ ਸਾਡੇ ਪ੍ਰਸਿੱਧ 'ਵਿਦਵਾਨ' ਸੋਹੰ ਸ਼ਬਦ ਦੇ ਜਾਪ ਦੀ ਮਹਿਮਾ ਗਾ ਰਹੇ ਹਨ—ਤੇ ਜਾਪ ਦੇ ਇਸ ਤਰੀਕੇ ਨੂੰ 'ਨਾਮ ਦੇ ਅਭਿਆਸ' ਲਈ ਠੀਕ ਦੱਸ ਰਹੇ ਹਨ।

ਅੱਜ ਸਾਡੇ ਧਰਮ ਦੇ ਪ੍ਰਚਾਰਕ 'ਜੋਗੀ' ਕਹਾਉਣ ਵਿਚ ਫ਼ਖ਼ਰ ਮਹਿਸੂਸ ਕਰ ਰਹੇ ਹਨ। ਜੋਗ ਮਤ ਬਾਰੇ ਉਪਰੋਕਤ ਦਿੱਤੇ ਗੁਰ-ਹੁਕਮਾਂ ਨੂੰ ਲਾਂਭੇ ਰੱਖ ਕੇ ਸਿੱਖ ਧਰਮ ਨੂੰ ਪ੍ਰਚਾਰਨ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ ਅਤੇ ਇਸ ਕਾਰਜ ਲਈ ਗੁਰਮਤਿ ਖੰਡਿਤ ਸਾਧਨਾਵਾਂ ਤੇ ਆਸਨਾਂ ਦੇ ਅਭਿਆਸ ਕਰਾਏ ਜਾ ਰਹੇ ਹਨ।

ਜਿਹੜੇ ਲੋਕੀਂ ਸਿੱਖ ਧਰਮ ਨੂੰ ਚੜ੍ਹਦੀ ਕਲਾ ਵੱਲ ਲੈ ਜਾਣ ਦੇ ਇੱਛਕ ਹਨ ਉਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਆਪਣੇ ਮਨ ਦੀਆਂ ਚਤੁਰਾਈਆਂ ਛੱਡ ਕੇ, ਗੁਰਬਾਣੀ ਦੀ ਅਗਵਾਈ ਵਿਚ ਚੱਲ ਕੇ ਹੀ ਕੁਝ ਕੀਤਾ ਜਾ ਸਕਦਾ ਹੈ—ਨਾ ਕਿ ਗੁਰਮਤਿ ਮਾਰਗ ਨੂੰ ਮਰ ਚੁੱਕੇ ਮੱਤਾਂ ਨਾਲ ਰਲਗਡ ਕਰਕੇ।

# ਸਾਲ ਗ੍ਰਾਮ ਬਿਪ ਪੂਜਿ ਮਨਾਵਹੁ

ਮਹਲਾ ੧, ਬਸੰਤੁ ਹਿੰਡੋਲ, ਘਰੁ ੨

ਸਾਲ ਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ, ਦਇਆ ਕਰਹੁ ਦਇਆਲਾ॥੧॥

ਕਾਹੇ ਕਲਰਾ ਸਿੰਚਹੁ, ਜਨਮੁ ਗਵਾਵਹੁ॥
ਕਾਚੀ ਢਹਗਿ ਦਿਵਾਲ, ਕਾਹੇ ਗਚੁ ਲਾਵਹੁ॥੧॥ਰਹਾਉ॥
ਕਰ ਹਰਿਹਟ, ਮਾਲ ਟਿੰਡ ਪਰੋਵਹੁ, ਤਿਸੁ ਭੀਤਰਿ ਮਨੁ ਜੋਵਹੁ॥
ਅੰਮ੍ਰਿਤੁ ਸਿੰਚਹੁ, ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ॥੨॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ, ਗੋਡਹੁ ਧਰਤੀ ਭਾਈ॥
ਜਿਉ ਗੋਡਹੁ, ਤਿਉ ਤੁਮ੍ ਸੁਖ ਪਾਵਹੁ,
ਕਿਰਤੁ ਨ ਮੇਟਿਆ ਜਾਈ॥੩॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ, ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕ, ਦਾਸਨਿ ਦਾਸਾ, ਦਇਆ ਕਰਹੁ ਦਇਆਲਾ॥੪॥

*(ਪੰਨਾ ੧੧੭੦-੭੧)*

ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ, ਜੋ ਆਪ ਜੀ ਨੇ ਬਨਾਰਸ ਵਿਖੇ ਪੰਡਿਤ ਚਤੁਰ ਦਾਸ ਜੋ ਕਿ ਪੰਡਿਤਾਂ ਦਾ ਮੁਖੀ ਸੀ ਤੇ ਆਪਣੇ ਆਪ ਨੂੰ ਸਭ ਤੋਂ ਸਿਆਣਾ ਸਮਝਦਾ ਸੀ, ਨੂੰ ਉਪਦੇਸ਼ ਕਰਦੇ ਹੋਏ ਉਚਾਰਨ ਕੀਤਾ। ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਵੱਡੇ-ਵੱਡੇ ਹਿੰਦੂ ਤੀਰਥਾਂ ਤੇ ਗੁਰਮਤਿ ਦੇ ਪ੍ਰਚਾਰ ਹਿਤ ਗਏ। ਸਤਿਗੁਰੂ ਜੀ ਦੇ ਪ੍ਰਚਾਰ ਦਾ ਢੰਗ ਅਲੌਕਿਕ ਸੀ। ਆਮ ਤੌਰ ਤੇ ਉਹ ਕਿਸੇ ਖ਼ਾਸ ਮੇਲੇ ਜਾਂ ਇਕੱਠ ਸਮੇਂ ਤੀਰਥਾਂ ਤੇ ਪਹੁੰਚਦੇ ਸਨ ਤਾਂ ਕਿ ਇਕੋ ਵਾਰੀ ਬਹੁਤ ਸਾਰੇ ਮਨੁੱਖਾਂ ਨੂੰ ਸਿੱਧੇ ਰਸਤੇ ਪਾਇਆ ਜਾ ਸਕੇ।

ਬਨਾਰਸ ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ ਤੇ ਹਿੰਦੂਆਂ ਦੀਆਂ ਸੱਤ ਪਵਿੱਤਰ ਪੁਰੀਆਂ ਵਿਚੋਂ ਇਕ ਹੈ। ਇਸ ਨੂੰ ਕਾਂਸ਼ੀ ਵੀ ਕਹਿੰਦੇ ਹਨ। ਕਈ ਸਦੀਆਂ ਤੋਂ ਕਾਂਸ਼ੀ ਹੀ ਸੰਸਕ੍ਰਿਤ ਵਿੱਦਿਆ ਦਾ ਕੇਂਦਰ ਚਲਿਆ ਆਉਂਦਾ ਹੈ। ਬ੍ਰਾਹਮਣਾਂ ਨੇ ਸੰਸਕ੍ਰਿਤ ਦੀ ਵਿਦਿਆ ਆਪਣੇ ਹੱਥ ਵਿਚ ਰੱਖੀ ਹੋਈ ਸੀ। ਸੰਸਕ੍ਰਿਤ ਪੜ੍ਹਨੀ-ਪੜ੍ਹਾਉਣੀ ਬ੍ਰਾਹਮਣਾਂ ਦਾ ਹੀ ਅਧਿਕਾਰ ਸੀ। ਇਸ ਦਾ ਕੁਦਰਤੀ ਨਤੀਜਾ ਇਹ ਹੋਇਆ ਕਿ ਵਿੱਦਿਆ ਦੇ ਗੁਣ ਕਾਰਨ ਬਾਕੀ ਵਰਣਾਂ ਦੇ ਲੋਕ ਬ੍ਰਾਹਮਣ ਦੀ ਪੂਜਾ ਮਾਨਤਾ ਕਰਨ ਲੱਗੇ। ਬ੍ਰਾਹਮਣਾਂ ਨੇ ਇਸ ਗੱਲ ਦਾ ਫ਼ਾਇਦਾ ਉਠਾ ਕੇ ਲੋਕਾਂ ਵਿਚ ਕਈ ਤਰ੍ਹਾਂ ਦੇ ਵਹਿਮ ਭਰਮ, ਕਰਮ ਕਾਂਡ ਪ੍ਰਚਲਤ ਕਰ ਦਿੱਤੇ ਜਿਵੇਂ ਕਿ ਕਾਂਸ਼ੀ ਵਿਚ ਮਰਨ ਵਾਲੇ ਨੂੰ ਮੁਕਤੀ ਮਿਲ ਜਾਂਦੀ ਹੈ। ਜੋ ਮਨੁੱਖ ਬ੍ਰਾਹਮਣਾਂ ਨੂੰ ਆਪਣਾ ਸਭ ਕੁਝ ਦਾਨ ਕਰ ਕੇ, ਕਰਵਤ੍ (ਆਰੇ) ਨਾਲ ਆਪਣੇ ਆਪ ਨੂੰ ਚਿਰਾਉਂਦਾ ਹੈ, ਉਹ ਸ਼ਿਵ-ਲੋਕ ਪਹੁੰਚ ਜਾਂਦਾ ਹੈ। ਦੇਵ ਬਾਣੀ ਸੰਸਕ੍ਰਿਤ ਪੜ੍ਹਨ-ਪੜ੍ਹਾਉਣ ਵਾਲੇ ਬ੍ਰਾਹਮਣ ਸਭ ਤੋਂ ਸ੍ਰੇਸ਼ਟ ਹਨ। ਉਹਨਾਂ ਦੀ ਪੂਜਾ ਮਾਨਤਾ ਸਭ

ਤੋਂ ਸ੍ਰੇਸ਼ਟ ਧਰਮ-ਕਰਮ ਹੈ.....ਆਦਿ। ਇਸ ਕਿਸਮ ਦੇ ਪਰਚਾਰ ਦੇ ਖਿੱਚੇ ਹੋਏ ਅਨੇਕਾਂ ਹਿੰਦੂ ਦੂਰ-ਨੇੜੇ ਦੇ ਪਿੰਡਾਂ ਤੋਂ ਸ਼ਿਵਰਾਤ੍ਰੀ ਦੇ ਮੌਕੇ ਉੱਤੇ ਬਨਾਰਸ ਪਹੁੰਚ ਜਾਂਦੇ ਸਨ। ਕਿਉਂਕਿ ਸ਼ਿਵ-ਉਪਾਸ਼ਕ ਸ਼ਿਵਰਾਤ੍ਰੀ ਨੂੰ ਸ਼ਿਵ ਦੀ ਯਾਦ ਵਿਚ ਸਭ ਤੋਂ ਵਧੀਕ ਪਵਿੱਤਰ ਮੰਨਦੇ ਹਨ, ਇਸ ਲਈ ਜੋਗੀ ਲੋਕ ਵੀ ਇਸ ਸਮੇਂ ਦੂਰੋਂ-ਦੂਰੋਂ ਕਾਂਸ਼ੀ ਪਹੁੰਚ ਜਾਂਦੇ ਸਨ।

ਸੰਨ 1509 ਈ: ਦੀ ਸ਼ਿਵਰਾਤ੍ਰੀ ਨੂੰ ਫਰਵਰੀ ਦੀ ਤਕਰੀਬਨ 19 ਤਰੀਕ ਸੀ। ਜਨਵਰੀ 1509 ਈ: ਦੇ ਸ਼ੁਰੂ ਵਿਚ ਪ੍ਰਯਾਗ ਤੋਂ ਚੱਲ ਕੇ ਗੁਰੂ ਨਾਨਕ ਦੇਵ ਜੀ ਬਨਾਰਸ ਉਸ ਸਮੇਂ ਪਹੁੰਚੇ, ਜਦੋਂ ਸ਼ਿਵਰਾਤ੍ਰੀ ਮਨਾਉਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਬਨਾਰਸ ਦੇ 'ਲਕਸਾ ਮਹਲ' ਵਿਚ ਜਾ ਡੇਰਾ ਕੀਤਾ, ਜਿੱਥੇ ਉਨ੍ਹਾਂ ਸ਼ਰਧਾਲੂਆਂ ਨੂੰ ਗੁਰਮਤਿ ਦਾ ਉਪਦੇਸ਼ ਦਿੱਤਾ ਕਿ ਮਾਇਆ ਦੇ ਬੰਧਨਾਂ ਤੋਂ ਮੁਕਤੀ ਦਾ ਇਕੋ-ਇਕ ਸਾਧਨ ਹੈ—ਪਰਮਾਤਮਾ ਦੀ ਭਗਤੀ। ਕਰਵਤ੍ਰ ਨਾਲ ਸਰੀਰ ਨੂੰ ਚਿਰਾ ਲੈਣ ਦੇ ਨਿਰਦਈ ਢੰਗ ਨੂੰ ਭੰਡਿਆ ਤੇ ਲੋਕਾਂ ਨੂੰ ਬ੍ਰਾਹਮਣਾਂ ਦੇ ਭਰਮ ਜਾਲ 'ਚੋਂ ਬਾਹਰ ਕੱਢਿਆ।

ਜਦੋਂ ਬ੍ਰਾਹਮਣਾਂ ਨੇ ਆਪਣਾ ਪਾਜ ਉੱਘੜਦਾ ਵੇਖਿਆ ਤਾਂ ਚਰਚਾ ਆ ਛੇੜੀ। ਬ੍ਰਾਹਮਣਾਂ ਨੇ ਆਖਣਾ ਸ਼ੁਰੂ ਕੀਤਾ ਕਿ (ਗੁਰੂ) ਨਾਨਕ (ਸਾਹਿਬ) ਨਕਲੀ ਸਾਧ ਹੈ, ਕਿਉਂਕਿ ਇਸ ਦੇ ਪਾਸ ਨਾ ਸਾਲਗ੍ਰਾਮ (ਗੋਲ ਪੱਥਰ) ਹੈ, ਨਾ ਤੁਲਸੀ ਦੀ ਮਾਲਾ ਹੀ ਪਹਿਨੀ ਹੈ ਤੇ ਨਾ ਹੀ ਇਸ ਨੇ ਤਿਲਕ ਲਾਇਆ ਹੈ। ਬ੍ਰਾਹਮਣਾਂ ਦੇ ਮੁਖੀ ਪੰਡਿਤ ਚਤੁਰ ਦਾਸ ਨੇ ਆਪਣੀ ਉਪਜੀਵਕਾ ਬਣਾਈ ਰੱਖਣ ਦੀ ਖ਼ਾਤਰ ਤੇ ਗੁਰੂ ਸਾਹਿਬ ਦੇ ਪ੍ਰਭਾਵ ਨੂੰ ਖ਼ਤਮ ਕਰਨ ਲਈ, ਗੁਰੂ ਸਾਹਿਬ ਤੇ ਇਹ ਦੂਸ਼ਣ ਲਾਏ। ਉਸ ਦਾ ਖ਼ਿਆਲ ਸੀ ਕਿ ਆਮ ਲੋਕ ਨਿਰੇ ਧਾਰਮਕ ਭੇਖ ਨੂੰ ਹੀ ਧਾਰਮਿਕ ਨਿਸ਼ਾਨਾ ਸਮਝਦੇ ਹਨ, ਇਸ ਲਈ ਗੁਰੂ ਨਾਨਕ ਸਾਹਿਬ ਦੀਆਂ ਧਰਮ-ਭੇਖ ਵੱਲੋਂ ਇਹ ਉਕਾਈਆਂ ਦੱਸ ਕੇ ਜਨਤਾ ਨੂੰ ਉਨ੍ਹਾਂ ਦੇ ਅਸਰ ਤੋਂ ਬਚਾ ਕੇ ਆਪਣੇ ਰਸੂਖ਼ ਵਿਚ ਟਿਕੇ ਰਹਿਣ ਲਈ ਪ੍ਰੇਰ ਸਕੇਗਾ। ਪਰ ਜਦੋਂ ਗੁਰੂ ਸਾਹਿਬ ਨੇ, 'ਵਿਚਾਰ ਅਧੀਨ' ਸ਼ਬਦ ਰਾਹੀਂ, ਬ੍ਰਾਹਮਣਾਂ ਨੂੰ ਤੇ ਲੋਕਾਈ ਨੂੰ ਸੱਚ ਦੇ ਮਾਰਗ ਦਾ ਉਪਦੇਸ਼ ਦਿੱਤਾ ਤੇ ਪੁਰਾਣਾਂ ਵਿਚ ਆਈਆਂ ਸਾਲਗ੍ਰਾਮ ਅਤੇ ਤੁਲਸੀ ਬਾਰੇ ਸਾਖੀਆਂ ਦੀ ਅਸਲੀਅਤ ਸਮਝਾਈ ਤਾਂ ਸਭ ਦੀਆਂ ਅੱਖਾਂ ਖੁੱਲ੍ਹ ਗਈਆਂ। ਗੁਰੂ ਸਾਹਿਬ ਨੇ ਸਮਝਾਇਆ ਕਿ ਸਾਰੇ ਜਗਤ ਦੇ ਸਿਰਜਣਹਾਰ ਦਾ ਭਜਨ ਕਰੋ, ਆਪਣੇ ਆਚਰਨ ਨੂੰ ਉੱਚਾ ਸੁੱਚਾ ਬਣਾਓ, ਵਿਕਾਰਾਂ ਵੱਲੋਂ ਬਚੋ, ਵੈਰ ਵਿਰੋਧ ਛੱਡੋ-ਸਿਰਫ਼ ਇਹੀ ਹੈ ਸਹੀ ਰਸਤਾ, ਮਨੁੱਖਾ ਜੀਵਨ ਜੀਊਣ ਦਾ।

ਭਾਵੇਂ ਗੁਰੂ ਸਾਹਿਬ ਨੇ ਮੂਰਤੀ ਪੂਜਾ, ਤੁਲਸੀ ਦੀ ਮਾਲਾ ਆਦਿ ਪਾ ਕੇ ਵਿਖਾਵਾ ਕਰਨ ਨੂੰ ਜਨਮ ਗੁਆਉਣਾ ਦੱਸਿਆ ਹੈ ਤੇ ਅਸਲੀ ਪੂਜਾ ਤੇ ਮਾਲਾ,

ਉੱਚੇ ਆਚਰਨ ਤੇ ਸ੍ਰੇਸ਼ਟ ਕਰਣੀ ਨੂੰ ਕਿਹਾ ਹੈ ਪਰ ਫਿਰ ਵੀ ਸਾਡੇ ਕਈ ਅਣਜਾਣ ਪ੍ਰਚਾਰਕ, ਭੇਖੀ ਤੇ ਅਗਿਆਨੀ ਸੰਤ, ਸਿੱਖ ਸੰਗਤਾਂ ਨੂੰ ਮਾਲਾ ਫੇਰਨ ਤੇ ਲਾ ਰਹੇ ਹਨ ਤੇ ਇਸ ਨੂੰ ਨਾਮ ਸਿਮਰਨ ਦਾ ਦਰਜਾ ਦੇ ਰਹੇ ਹਨ ਜੋ ਸਰਾ ਸਰ ਉਹਨਾਂ ਦੀ ਮਨੋਕਲਪਤ ਮਨਮੱਤ ਹੈ। ਮਾਲਾ ਨਾਲ ਗਿਣਤੀ ਕਰ ਕੇ ਨਾਮ ਜਪਣ ਦਾ ਗੁਰਬਾਣੀ ਵਿਚ ਵਿਧਾਨ ਨਹੀਂ।

ਗੁਰਬਾਣੀ ਵਿਚ ਅਨੇਕਾਂ ਥਾਵਾਂ ਤੇ ਮੂਰਤੀ ਪੂਜਾ ਤੇ ਮਾਲਾ ਫੇਰਨ ਦਾ ਵਿਰੋਧ ਕੀਤਾ ਗਿਆ। ਕਬੀਰ ਸਾਹਿਬ ਫ਼ੁਰਮਾਉਂਦੇ ਹਨ ਕਿ ਮਾਲਾ ਫੇਰਨ ਦਾ ਢੌਂਗ ਰਚ ਕੇ ਸਿਮਰਨ ਕਰਨ ਦਾ ਕੋਈ ਫ਼ਾਇਦਾ ਨਹੀਂ, ਸਗੋਂ ਦਿਲ ਅੰਦਰ ਵਾਹਿਗੁਰੂ ਦੀ ਸਿਫ਼ਤ ਸਲਾਹ ਕਰਨੀ ਚਾਹੀਦੀ ਹੈ :

**ਕਬੀਰ ਜਪਨੀ ਕਾਠ ਕੀ, ਕਿਆ ਦਿਖਲਾਵਹਿ ਲੋਇ॥**
**ਹਿਰਦੈ ਰਾਮੁ ਨ ਚੇਤਹੀ, ਇਹ ਜਪਨੀ ਕਿਆ ਹੋਇ॥**

*(ਸਲੋਕ, ਕਬੀਰ ਜੀ, ਪੰਨਾ ੧੩੬੮)*

(ਜਪਨੀ—ਮਾਲਾ। ਕਾਠ—ਲੱਕੜ। ਲੋਇ—ਲੋਕਾਂ ਨੂੰ। ਰਾਮ-ਸਰਬ — ਵਿਆਪਕ ਪਰਮਾਤਮਾ।

ਗੁਰੂ ਅਮਰ ਦਾਸ ਜੀ ਨੇ ਪ੍ਰਮਾਤਮਾ ਨੂੰ ਹਿਰਦੇ ਵਿਚ ਵਸਾ ਕੇ, ਉਸ ਦੇ ਗੁਣ ਗਾਇਨ ਕਰਨ ਨੂੰ ਹੀ ਅਸਲੀ ਮਾਲਾ ਜਪਣਾ ਆਖਿਆ ਹੈ। ਆਪ ਫ਼ੁਰਮਾਉਂਦੇ ਹਨ :

**ਹਿਰਦੈ ਜਪਨੀ, ਜਪਉ ਗੁਣਤਾਸਾ॥**
**ਹਰਿ ਅਗਮ ਅਗੋਚਰੁ, ਅਪਰੰਪਰ ਸੁਆਮੀ,**
**ਜਨ ਪਗਿ ਲਗਿ ਧਿਆਵਉ, ਹੋਇ ਦਾਸਨਿ ਦਾਸਾ॥**

*(ਬਿਲਾਵਲੁ ਕੀ ਵਾਰ, ਮਹਲਾ ੩, ਪੰਨਾ ੮੪੧)*

ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ ਕਿ ਧਰਮ ਦੀ ਕਿਰਤ ਕਰਨੀ ਤੇ ਸ੍ਰੇਸ਼ਟ ਆਚਾਰ ਬਣਾਉਣਾ ਹੀ ਅਸਲ ਮਾਲਾ ਜਪਣੀ ਹੈ ਤੇ ਇਹ ਹਰਿ ਨਾਮ ਸਿਮਰਨ ਦੀ ਮਾਲਾ ਨੂੰ ਆਪਣੇ ਹਿਰਦੇ ਵਿਚ ਫੇਰਿਆ ਕਰੋ :

**ਸੁਕ੍ਰਿਤੁ ਕਰਣੀ, ਸਾਰੁ ਜਪਮਾਲੀ॥ ਹਿਰਦੈ ਫੇਰਿ, ਚਲੈ ਤੁਧੁ ਨਾਲੀ॥੧॥**
**ਹਰਿ ਹਰਿ ਨਾਮੁ, ਜਪਹੁ ਬਨਵਾਲੀ॥**
**ਕਰਿ ਕਿਰਪਾ ਮੇਲਹੁ ਸਤ ਸੰਗਤਿ, ਤੂਟਿ ਗਈ ਮਾਇਆ ਜਮ ਜਾਲੀ॥**

*(ਭੈਰਉ, ਮਹਲਾ ੪, ਪੰਨਾ ੧੧੩੪)*

(ਬਨਵਾਲੀ—ਪ੍ਰਮਾਤਮਾ। ਜਮ ਜਾਲੀ—ਆਤਮਕ ਮੌਤ ਦੀ ਫਾਹੀ। ਨਾਲੀ—ਨਾਲ।)

ਗੁਰੂ ਅਰਜਨ ਸਾਹਿਬ ਦੱਸਦੇ ਹਨ ਕਿ ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਉਚਾਰਨ ਨੂੰ ਗਲੇ ਦੀ ਸੁੰਦਰ ਮਾਲਾ ਬਣਾਉਂਦਾ ਹੈ, ਹਿਰਦੇ ਵਿਚ ਪ੍ਰੇਮ ਟਿਕਾਣ ਨੂੰ ਮਾਲਾ ਦੀ ਥੈਲੀ ਬਣਾਉਂਦਾ ਹੈ ਤੇ ਜੀਭ ਨਾਲ ਸਿਫ਼ਤ ਸਲਾਹ ਦੀ ਬਾਣੀ ਉਚਾਰਦਾ ਹੈ, ਉਹ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦਾ ਹੈ :

**ਕੰਠ ਰਮਣੀਯ ਰਾਮ ਰਾਮ ਮਾਲਾ, ਹਸਤ ਊਚ ਪ੍ਰੇਮ ਧਾਰਣੀ॥**
**ਜੀਹ ਭਣਿ ਜੋ ਉਤਮ ਸਲੋਕ, ਉਧਰਣੰ ਨੈਨ ਨੰਦਨੀ॥**

*(ਸਲੋਕ ਸਹਸਕ੍ਰਿਤੀ, ਮਹਲਾ ੫, ਪੰਨਾ ੧੩੫੬)*

(ਕੰਠ—ਗਲਾ। ਰਮਣੀਯ—ਸੁੰਦਰ। ਹਸਤ ਊਚ—ਗੋਮੁਖੀ, ਇਕ ਥੈਲੀ ਜਿਸ ਦਾ ਆਕਾਰ ਗਊ ਦੇ ਮੁੱਖ ਜਿਹਾ ਹੁੰਦਾ ਹੈ। ਜਿਸ ਵਿਚ ਮਾਲਾ ਪਾ ਕੇ ਫੇਰੀ ਜਾਂਦੀ ਹੈ। ਹਿੰਦੂ ਸ਼ਾਸਤ੍ਰ ਅਨੁਸਾਰ ਇਸ ਨੂੰ ਜ਼ਮੀਨ ਨਾਲ ਛੁਹਾਣ ਦੀ ਆਗਿਆ ਨਹੀਂ। ਧਾਰਣੀ—ਟਿਕਾਣੀ। ਜੀਹ—ਜੀਭ। ਭਣਿਯੋ—ਉਚਾਰਦਾ ਹੈ। ਨੈਨ-ਨੰਦਨੀ—ਅੱਖਾਂ ਨੂੰ ਖ਼ੁਸ਼ ਕਰਨ ਵਾਲੀ, ਭਾਵ ਮਾਇਆ।)

**ਹਰਿ ਹਰਿ ਅਖਰ ਦੁਇ ਇਹ ਮਾਲਾ॥**
**ਜਪਤ ਜਪਤ ਭਏ ਦੀਨ ਦਇਆਲਾ॥੧॥**
**ਕਰਉ ਬੇਨਤੀ ਸਤਿਗੁਰ ਅਪੁਨੀ॥**
**ਕਰਿ ਕਿਰਪਾ ਰਾਖਹੁ ਸਰਣਾਈ, ਮੋਕਉ ਦੇਹੁ ਹਰੇ ਹਰਿ ਜਪਨੀ॥**

*(ਆਸਾ, ਮਹਲਾ ੫, ਪੰਨਾ ੩੮੮)*

ਭਾਈ ਗੁਰਦਾਸ ਜੀ ਨੇ ਉਨਤਾਲਵੀਂ ਵਾਰ ਦੀ ਗਿਆਰਵੀਂ ਪਉੜੀ ਵਿੱਚ ਮਾਲਾ ਦਾ ਖੰਡਨ ਇਸ ਪ੍ਰਕਾਰ ਕੀਤਾ ਹੈ :

**ਅਮਲੀ ਖ਼ਾਸੇ ਮਜਲਸੀ ਪਿਰਮ ਪਿਆਲਾ ਅਲਖੁ ਲਖਾਇਆ॥**
**ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ॥**
**ਮੇਰੁ ਇਮਾਮੁ ਰਲਾਇਕੈ ਰਾਮੁ ਰਹੀਮੁ ਨ ਨਾਉਂ ਗਣਾਇਆ॥**

*(ਭਾਈ ਗੁਰਦਾਸ ਜੀ, ਵਾਰ ੩੯, ਪਉੜੀ ੧੧)*

ਪਉੜੀ ਦਾ ਸਾਰ ਇਹ ਹੈ ਕਿ ਸਤਿਗੁਰੂ ਦੇ ਸਿੱਖ ਵਾਹਿਗੁਰੂ ਦੇ ਦਰਬਾਰੀ ਹਨ। ਉਹਨਾਂ ਨੇ ਪ੍ਰੇਮ ਦਾ ਪਿਆਲਾ ਕੀਤਾ ਹੈ। ਮੁਸਲਮਾਨਾਂ ਨੇ ਸੌ ਅਤੇ ਹਿੰਦੂਆਂ ਨੇ ਇਕ ਸੌ ਅਤੇ ਅੱਠ ਮਣਕੇ ਦੀ ਮਾਲਾ ਬਣਾ ਕੇ ਉੱਤੇ ਇਮਾਮ ਅਤੇ ਮੇਰੁ (ਵੱਡਾ ਮਣਕਾ) ਲਾਇਆ ਹੈ। ਦੋਵੇਂ ਮਾਲਾ ਫੇਰ ਕੇ ਰਹੀਮ ਅਤੇ ਰਾਮ ਚੰਦਰ ਦਾ ਜਾਪ ਜਪਦੇ ਹਨ, ਪਰ ਗੁਰਸਿੱਖਾਂ ਨੇ ਦੋਵੇਂ ਮਾਲਾ ਤਿਆਗ ਕੇ ਨਾਮ ਦਾ ਜਾਪ ਗਿਣਤੀ ਨਾਲ ਨਹੀਂ ਕੀਤਾ, ਅਰਥਾਤ ਵਾਹਿਗੁਰੂ ਨਾਲ ਵਹੀ-ਖਾਤਾ ਨਹੀਂ ਪਾਇਆ। ਉਹ ਸਵਾਸ-ਸ਼ਵਾਸ ਭਾਵ ਹਰ ਸਮੇਂ ਵਾਹਿਗੁਰੂ ਦੀ ਯਾਦ ਆਪਣੇ ਹਿਰਦੇ ਵਿਚ

ਟਿਕਾਈ ਰੱਖਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਸਿੱਖ, ਭਾਈ ਦਯਾ ਸਿੰਘ ਜੀ ਜੋ ਪੰਜ ਪਿਆਰਿਆਂ ਵਿਚੋਂ ਪਹਿਲੇ ਨੰਬਰ ਤੇ ਸੀਸ ਭੇਟ ਕਰਨ ਵਾਲੇ ਸਨ, ਆਪਣੇ ਰਹਿਤਨਾਮੇ ਵਿਚ ਲਿਖਦੇ ਹਨ :

**ਤਿਲਕ, ਧਾਗਾ, ਕਾਠ ਦੀ ਮਾਲਾ ਧਾਰੇ, ਸੋ ਤਨਖ਼ਾਹੀਆ॥**

ਸੋ ਸਪੱਸ਼ਟ ਹੈ ਕਿ ਗੁਰਮਤਿ ਵਿਚ ਭੇਖ ਧਾਰਨ ਕਰਨ ਨੂੰ ਕੋਈ ਥਾਂ ਨਹੀਂ, ਸਗੋਂ ਉੱਚੀ ਸੁੱਚੀ ਜੀਵਨ ਜੁਗਤਿ ਹੀ ਪਰਵਾਨ ਹੈ। ਗੁਰੂ ਨਾਨਕ ਸਾਹਿਬ ਦਾ ਫ਼ੁਰਮਾਣ ਹੈ :

**ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ॥**
**ਦਇਆ ਦੇਵਤਾ, ਖਿਮਾ ਜਪਮਾਲੀ ਤੇ ਮਾਣਸ ਪਰਧਾਨ॥**
**ਜੁਗਤਿ ਧੋਤੀ ਸੁਰਤਿ ਚਉਕਾ, ਤਿਲਕੁ ਕਰਣੀ ਹੋਇ॥**
**ਭਾਉ ਭੋਜਨੁ ਨਾਨਕਾ, ਵਿਰਲਾ ਤ ਕੋਈ ਕੋਇ॥**

*(ਮਹਲਾ ੧, ਵਾਰ ਸਾਰੰਗ, ਪੰਨਾ ੧੨੪੫)*

ਭਾਵ—ਜਿਨ੍ਹਾਂ ਮਨੁੱਖਾਂ ਨੇ ਸੱਚ ਨੂੰ ਵਰਤ ਬਣਾਇਆ ਹੈ, ਸੰਤੋਖ ਜਿਨ੍ਹਾਂ ਦਾ ਤੀਰਥ ਹੈ ਜੀਵਨ ਮਨੋਰਥ ਦੀ ਸਮਝ ਤੇ ਪ੍ਰਭੂ ਰਚਨਾਂ ਵਿਚ ਚਿੱਤ ਜੋੜਨ ਨੂੰ ਜਿਨ੍ਹਾਂ ਨੇ ਤੀਰਥਾਂ ਦਾ ਇਸ਼ਨਾਨ ਸਮਝਿਆ ਹੈ, ਖਲਕਤ ਨਾਲ ਪਿਆਰ ਜਿਨ੍ਹਾਂ ਦਾ ਇਸ਼ਟ ਦੇਵ ਹੈ, ਖ਼ਿਮਾਂ ਕਰ ਦੇਣੀ ਜਿਨ੍ਹਾਂ ਦੀ ਮਾਲਾ ਹੈ। ਸੁਚੱਜਾ ਜੀਵਨ ਜੀਉਣ ਦੀ ਜਾਚ ਜਿਨ੍ਹਾਂ ਲਈ ਧੋਤੀ ਹੈ; ਸੁਰਤਿ ਨੂੰ ਪਵਿੱਤਰ ਰੱਖਣਾ ਜਿਨ੍ਹਾਂ ਦਾ ਚੌਂਕਾ ਹੈ, ਉੱਚੇ ਆਚਰਨ ਦਾ ਜਿਨ੍ਹਾਂ ਮੱਥੇ ਉੱਤੇ ਤਿਲਕ ਲਾਇਆ ਹੋਇਆ ਹੈ ਤੇ ਪ੍ਰੇਮ ਜਿਨ੍ਹਾਂ ਦੀ ਆਤਮਾ ਦੀ ਖ਼ੁਰਾਕ ਹੈ, ਹੇ ਨਾਨਕ! ਉਹ ਮਨੁੱਖ ਸਭ ਤੋਂ ਚੰਗੇ ਹਨ, ਪਰ ਇਹੋ ਜਿਹਾ ਮਨੁੱਖ ਹੈ ਕੋਈ ਵਿਰਲਾ-ਵਿਰਲਾ।

## ਸ਼ਬਦ ਦੇ ਅਰਥ

**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥**
**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥੧॥ ਰਹਾਉ॥**

ਪਦ-ਅਰਥ : ਕਾਹੇ ਸਿੰਚਹੁ—ਕਿਉਂ ਪਾਣੀ ਸਿੰਜਦੇ ਹੋ? ਪਾਣੀ ਦੇਣ ਦਾ ਕੋਈ ਲਾਭ ਨਹੀਂ। ਕਲਰਾ—ਕਲਰਾਠੀ ਧਰਤੀ। ਕਾਚੀ—ਕੱਚੀ। ਢਹਗਿ—ਢਹਿ ਜਾਏਗੀ। ਗਚੁ—ਚੂਨੇ ਦਾ ਪਲੱਸਤਰ।

ਅਰਥ : ਸਤਿਗੁਰੂ ਜੀ ਬ੍ਰਾਹਮਣ ਨੂੰ ਉਪਦੇਸ਼ ਦਿੰਦੇ ਹਨ ਕਿ ਐ ਬ੍ਰਾਹਮਣ! ਮੂਰਤੀ ਤੇ ਤੁਲਸੀ ਦੀ ਪੂਜਾ ਕਰ ਕੇ ਤੂੰ ਜਨਮ ਬਿਅਰਥ ਗਵਾ ਰਿਹਾ ਹੈਂ। ਤੇਰਾ

ਉੱਦਮ ਇਉਂ ਹੀ ਹੈ ਜਿਵੇਂ ਕਿ ਕੋਈ ਕਿਰਸਾਨ ਕਲਰਾਠੀ ਧਰਤੀ ਨੂੰ ਪਾਣੀ ਦੇਈ ਜਾਵੇ। ਕੱਲਰ ਵਿਚ ਫ਼ਸਲ ਨਹੀਂ ਉੱਗੇਗੀ। ਤੂੰ ਵਿਅਰਥ ਹੀ ਕੱਲਰ ਨੂੰ ਸਿੰਚ ਰਿਹਾ ਹੈਂ। ਗਾਰੇ ਦੀ ਕੰਧ ਜ਼ਰੂਰ ਢਹਿ ਜਾਵੇਗੀ; ਭਾਵ—ਅੰਦਰਲੇ ਆਚਰਨ ਨੂੰ ਵਿਸਾਰ ਕੇ ਤੂੰ ਬਾਹਰ ਤੁਲਸੀ ਆਦਿ ਦੀ ਪੂਜਾ ਕਰ ਰਿਹਾ ਹੈਂ। ਤੂੰ ਤਾਂ ਗਾਰੇ ਦੀ ਕੰਧ ਤੇ ਚੂਨੇ ਦਾ ਪਲੱਸਤਰ ਕਰ ਰਿਹਾ ਹੈਂ।੧।ਰਹਾਉ।

**ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥**

ਪਦ-ਅਰਥ : ਸਾਲ ਗ੍ਰਾਮ—ਵਿਸ਼ਨੂੰ ਦੀ ਮੂਰਤੀ।

ਨੋਟ : ਨੇਪਾਲ ਦੇ ਦੱਖਣ ਪਾਸੇ ਇਕ ਪਿੰਡ (ਗ੍ਰਾਮ) ਹੈ ਜਿਸ ਦੇ ਆਸੇ ਪਾਸੇ ਸਾਲ ਦੇ ਰੁੱਖ ਬਹੁਤ ਪਾਏ ਜਾਂਦੇ ਹਨ; ਇਸ ਲਈ ਉਸ ਪਿੰਡ ਦਾ ਨਾਮ ਹੀ 'ਸਾਲਗ੍ਰਾਮ' ਹੋ ਗਿਆ ਹੈ। ਉਸ ਪਿੰਡ ਦੇ ਕੋਲੋਂ ਇਕ ਨਦੀ ਨਿਕਲਦੀ ਹੈ ਜਿਸ ਦਾ ਨਾਮ ਗੰਡਕਾ (ਗੰਡਕੀ) ਹੈ। ਗੰਡਕੀ ਨਦੀ ਵਿਚੋਂ ਗੋਲ ਕਾਲੇ ਜਾਂ ਸਲੇਟੀ ਰੰਗ ਦੇ ਅਤੇ ਚਿੱਟੀ ਧਾਰੀ ਵਾਲੇ ਪੱਥਰ ਬਹੁਤ ਨਿਕਲਦੇ ਹਨ। ਪਿੰਡ ਦੇ ਨਾਮ ਤੇ ਇਹਨਾਂ ਪੱਥਰਾਂ ਦਾ ਨਾਮ ਸਾਲਗ੍ਰਾਮ ਹੀ ਪੈ ਗਿਆ, ਇਹਨਾਂ ਪੱਥਰਾਂ ਨੂੰ ਗੰਡਕਾ ਸੁਤ ਵੀ ਕਹਿੰਦੇ ਹਨ। ਇਕ ਪੁਰਾਣਿਕ ਸਾਖੀ ਅਨੁਸਾਰ ਵਿਸ਼ਨੂੰ ਨੂੰ ਸਾਲਗ੍ਰਾਮ (ਪੱਥਰ) ਰੂਪ ਹੋ ਜਾਣ ਦਾ ਸਰਾਪ ਮਿਲਿਆ ਸੀ। ਇਹ ਸਾਖੀ ਇਸ ਤਰ੍ਹਾਂ ਚਲਦੀ ਹੈ :

ਇਕ ਸਮੇਂ ਜਲੰਧਰ ਨਾਮ ਦਾ ਪ੍ਰਤਾਪੀ ਰਾਜਾ ਹੋਇਆ ਹੈ। ਉਸ ਨਾਲ ਦੇਵਤਿਆਂ ਨੇ ਜੰਗ ਕੀਤੀ। ਦੇਵਤੇ ਬੁਰੀ ਤਰ੍ਹਾਂ ਹਾਰ ਖਾਂਦੇ ਰਹੇ। ਉਹਨਾਂ ਨੇ ਵਿਚਾਰ ਕੀਤਾ ਕਿ ਰਾਜੇ ਜਲੰਧਰ ਕੋਲ ਬਹੁਤ ਘੱਟ ਫੌਜ ਹੁੰਦਿਆਂ ਵੀ ਸਾਡੀ ਜਿੱਤ ਕਿਉਂ ਨਹੀਂ ਹੁੰਦੀ? ਉਹਨਾਂ ਨੇ ਕਿਸੇ ਬ੍ਰਾਹਮਣ ਕੋਲੋਂ ਇਸ ਕਾਰਨ ਪੁੱਛਿਆ, ਜਿਸ ਨੇ ਦੱਸਿਆ ਕਿ ਇਸ ਰਾਜੇ ਦੀ ਰਾਣੀ ਜਿਸ ਦਾ ਨਾਮ ਸਤਬ੍ਰਿੰਦਾ ਹੈ, ਬੜੀ ਸਤਿ ਵਾਲੀ ਅਤੇ ਵੱਡੀ ਪਤੀਬ੍ਰਿਤਾ ਹੈ ਅਤੇ ਉਸ ਦੇ ਪ੍ਰਭਾਵ ਕਾਰਨ ਰਾਜੇ ਦੀ ਹਮੇਸ਼ਾ ਜਿੱਤ ਹੋ ਰਹੀ ਹੈ। ਦੇਵਤਿਆਂ ਨੇ ਵਿਸ਼ਨੂੰ ਨੂੰ ਬੇਨਤੀ ਕੀਤੀ ਕਿ ਸਾਡੀ ਰੱਖਿਆ ਕੀਤੀ ਜਾਵੇ। ਵਿਸ਼ਨੂੰ ਜੀ ਨੇ ਪੂਰਾ ਭਰੋਸਾ ਦਿਵਾਇਆ ਤੇ ਉਹਨਾਂ ਨੇ ਜਲੰਧਰ ਰਾਜੇ ਦਾ ਰੂਪ ਧਾਰ ਕੇ ਧੋਖੇ ਨਾਲ ਸਤਬ੍ਰਿੰਦਾ ਰਾਣੀ ਦਾ ਸਤਿ ਭੰਗ ਕੀਤਾ। ਰਾਣੀ ਨੂੰ ਵਿਸ਼ਨੂੰ ਦੀ ਇਸ ਦੁਸ਼ਟਤਾ ਦਾ ਪਤਾ ਲੱਗ ਗਿਆ। ਉਸ ਨੇ ਇਸ ਨੂੰ ਸਰਾਪ ਦਿੱਤਾ ਕਿ ਤੂੰ ਪੱਥਰ ਹੋ ਜਾ ਅਤੇ ਖੁਦ ਸ਼ਰਮ ਕਾਰਨ ਆਪਣੇ ਆਪ ਨੂੰ ਅਗਨ ਭੇਟ ਕਰ ਦਿੱਤਾ। ਸਤਬ੍ਰਿੰਦਾ ਦੀ ਮੜ੍ਹੀ ਵਾਲੇ ਅਸਥਾਨ ਤੇ ਤੁਲਸੀ ਦਾ ਬੂਟਾ ਉੱਗਿਆ, ਉਸ ਦਿਨ ਤੋਂ ਤੁਲਸੀ (ਬ੍ਰਿੰਦਾ) ਦੀ ਪੂਜਾ ਸ਼ੁਰੂ ਹੋਈ। (ਤੁਲਸੀ ਦੀ ਪੂਜਾ ਲਈ ਤੁਲਸੀ ਦੀ ਆਰਤੀ ਪੜ੍ਹੀ ਜਾਂਦੀ ਹੈ, ਤੁਲਸੀ ਮੱਥੇ ਤੇ ਲਾਈ

ਜਾਂਦੀ ਹੈ ਅਤੇ ਮਰੇ ਹੋਏ ਪ੍ਰਾਣੀ ਦੇ ਮੂੰਹ ਵਿਚ ਇਸ ਵਿਸ਼ਵਾਸ ਨਾਲ ਪਾਈ ਜਾਂਦੀ ਹੈ ਕਿ ਉਸ ਦਾ ਜਨਮ ਮਰਨ ਕੱਟਿਆ ਜਾਵੇ)। ਵਿਸ਼ਨੂੰ ਜੀ ਨੇ ਸਰਾਪ ਕਾਰਨ ਪੱਥਰ ਬਣਨ ਤੋਂ ਪਹਿਲਾ ਇਹ ਬਚਨ ਉਚਾਰਿਆ ਕਿ ਕਿਸੇ ਜਨਮ ਵਿਚ ਮੇਰਾ ਤੇ ਤੇਰਾ ਵਿਆਹ ਹੋਵੇਗਾ। ਅੱਜ ਵੀ ਹਿੰਦੂ ਘਰਾਣਿਆਂ ਵਿਚ ਕੱਤਕ ਦੇ ਮਹੀਨੇ ਤੁਲਸੀ ਦੇ ਪੌਦੇ ਲਗਾਏ ਜਾਂਦੇ ਹਨ ਅਤੇ ਵਿਸ਼ਨੂੰ (ਠਾਕਰ) ਦਾ ਵਿਆਹ ਤੁਲਸੀ ਨਾਲ ਕਰਦੇ ਹਨ।

**ਬਿਪ**—ਹੇ ਬ੍ਰਾਹਮਣ! [ਬਿਪ ਜਾਂ ਬਿਪਰ ਇਕ ਡਿਗਰੀ ਹੈ ਅਤੇ ਉਸ ਨੂੰ ਦਿੱਤੀ ਜਾਂਦੀ ਹੈ ਜਿਸ ਦਾ ਯਗਓਪਵੀਤ (ਜਨੇਊ ਸੰਸਕਾਰ) ਹੋ ਚੁੱਕਿਆ ਹੋਵੇ। ਗੁਰਮਤਿ ਅਨੁਸਾਰ ਤਾਂ ਜਿਸ ਨੂੰ ਬ੍ਰਹਮ (ਅਕਾਲ ਪੁਰਖ) ਦਾ ਗਿਆਨ ਹੋ ਗਿਆ ਹੈ, ਉਹ ਹੀ ਬ੍ਰਾਹਮਣ ਹੈ, ਨਾ ਕਿ ਕਰਮਕਾਂਡੀ।]

**ਪੂਜਿ**—ਪੂਜਾ ਕਰ ਕੇ। **ਮਨਾਵਹੁ**—ਪ੍ਰਸੰਨ ਕਰੋ। **ਸੁਕ੍ਰਿਤ**—ਨੇਕ ਆਚਰਨ, ਨੇਕ ਕਮਾਈ। **ਜਪਿ**—ਜਪ ਕੇ। **ਬਾਂਧਹੁ**—ਤਿਆਰ ਕਰੋ। **ਦਇਆਲਾ**—ਹੇ ਦਇਆਲੂ ਪ੍ਰਭੂ॥੧॥

**ਅਰਥ** : ਹੇ ਬ੍ਰਾਹਮਣ! ਪ੍ਰਮਾਤਮਾ ਦਾ ਨਾਮ ਸਿਮਰ ਕੇ ਸੰਸਾਰ ਸਮੁੰਦਰ ਦੀਆਂ ਲਹਿਰਾਂ ਵਿਚੋਂ ਪਾਰ ਲੰਘਣ ਲਈ ਇਹ ਬੇੜਾ ਤਿਆਰ ਕਰੋ ਅਤੇ ਆਖੋ: ਹੇ ਦਿਆਲ ਪ੍ਰਭੂ! ਮੇਰੇ ਉਤੇ ਦਇਆ ਕਰ ਅਤੇ ਮੈਨੂੰ ਆਪਣੇ ਨਾਮ ਦੀ ਦਾਤ ਦੇ। ਹੇ ਬ੍ਰਾਹਮਣ! ਉਸ ਦਇਆਲੂ ਪ੍ਰਭੂ ਦੀ ਪੂਜਾ ਕਰੋ। ਉਸਨੂੰ ਪ੍ਰਸੰਨ ਕਰੋ, ਇਹੀ ਹੈ ਸਾਲ-ਗਰਾਮ ਦੀ ਪੂਜਾ। ਨੇਕ ਆਚਰਣ ਬਣਾਉ, ਇਹੀ ਹੈ ਤੁਲਸੀ ਦੀ ਮਾਲਾ।

**ਕਰ ਹਰਿ ਹਟ ਮਾਲ ਟਿੰਡ ਪਰੋਵਹੁ,**
**ਤਿਸ ਭੀਤਰਿ ਮਨ ਜੋਵਹੁ॥**
**ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ,**
**ਤਉ ਮਾਲੀ ਕੇ ਹੋਵਹੁ॥੨॥**

**ਪਦ ਅਰਥ** : **ਕਰ** — (ਦੋਵੇਂ) ਹੱਥ, ਹੱਥਾਂ ਨਾਲ ਕੀਤੀ ਸੇਵਾ। **ਹਰਿ ਹਟ**—ਹਰਟ। **ਮਾਲ** — ਮਾਲ੍ਹ। **ਤਿਸੁ ਭੀਤਰਿ**—ਉਸ ਹੱਥੀਂ ਕੀਤੀ ਸੇਵਾ ਵਿਚ। **ਮਨ ਜੋਵਹੁ** — ਮਨ ਜੋੜੋ। **ਅੰਮ੍ਰਿਤੁ**—ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ। **ਸਿੰਚਹੁ**—ਛਿੜਕੋ, ਸਿੰਚੋ। **ਕਿਆਰਾ**—ਕਿਆਰੀਆਂ (ਗਿਆਨ ਇੰਦਰੇ)। **ਮਾਲੀ** — ਜਗਤ ਬਾਗ ਦਾ ਪਾਲਣ ਕਰਨ ਵਾਲਾ ਪ੍ਰਭੂ।੨॥

**ਅਰਥ** : ਸਤਿਗੁਰੂ ਜੀ ਇਸ ਜੀਵਨ ਨੂੰ ਸਫ਼ਲ ਬਣਾਉਣ ਵਾਸਤੇ ਕਿਰਸਾਨੀ ਦੀ ਉਦਾਹਰਨ ਦੇ ਕੇ ਸਮਝਾਉਂਦੇ ਹਨ। ਜਿਵੇਂ ਕਿਰਸਾਨ ਆਪਣੀ ਪੈਲੀ ਦੇ ਕਿਆਰੇ ਸਿੰਚਣ ਲਈ ਖੂਹ ਨੂੰ ਫੇਰਦਾ ਹੈ, ਆਪਣੇ ਬਲਦ ਚਲਾਉਂਦਾ ਹੈ ਤੇ ਪਾਣੀ ਨਾਲ ਕਿਆਰੇ ਭਰਦਾ ਹੈ, ਇਸੇ ਤਰ੍ਹਾਂ ਹੇ ਬ੍ਰਾਹਮਣ! ਹੱਥੀਂ ਸੇਵਾ

ਕਰਨ ਨੂੰ ਹਰਟ ਤੇ ਹਰਟ ਦੀ ਮਾਲ੍ਹ ਤੇ ਇਸ ਮਾਲ੍ਹ ਨੂੰ ਚਲਾਉਣ ਲਈ ਮਨ ਰੂਪੀ ਬੈਲਾਂ ਨੂੰ ਜੋਵੇ ਅਤੇ ਨਾਮ ਦੇ ਸਿਮਰਨ ਰੂਪੀ ਜਲ ਨਾਲ ਗਿਆਨ ਇੰਦ੍ਰਿਆਂ ਦੇ ਕਿਆਰੇ ਭਰੋ ਤਾਂ ਹੀ ਉਸ ਜਗਤ-ਬਾਗ਼ ਦੇ ਪਾਲਣਹਾਰ ਪ੍ਰਭੂ-ਮਾਲੀ ਦੇ ਹੋਵੋਗੇ॥ ੨॥

**ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥**
**ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ,**
**ਕਿਰਤੁ ਨ ਮੇਟਿਆ ਜਾਈ॥ ੩॥**

**ਪਦ ਅਰਥ** : **ਕਾਮੁ**—ਪਿਆਰ। **ਕ੍ਰੋਧੁ**—ਗੁੱਸਾ। **ਬਸੋਲੇ**—ਰੰਬੇ, ਖੁਰਪੇ। **ਭਾਈ**—ਹੇ ਭਾਈ। **ਕਿਰਤੁ**—ਕੀਤੀ ਹੋਈ ਮਿਹਨਤ। **ਨ ਮੇਟਿਆ ਜਾਈ**—ਵਿਅਰਥ ਨਹੀਂ ਜਾਏਗੀ।

**ਅਰਥ** : ਜਿਸ ਪ੍ਰਕਾਰ ਕਿਰਸਾਨ ਉੱਗੀ ਹੋਈ ਖੇਤੀ ਵਿਚ ਗੋਡੀ ਕਰਦਾ ਹੈ ਅਤੇ ਫ਼ਸਲ ਦੇ ਹਰੇਕ ਬੂਟੇ ਨੂੰ ਪਿਆਰ ਨਾਲ ਸਾਂਭ ਕੇ ਬਚਾ ਜਾਂਦਾ ਹੈ ਤੇ ਫਾਲਤੂ ਘਾਹ-ਬੂਟ ਨੂੰ ਮਾਨੋ ਗੁੱਸੇ ਨਾਲ ਪੁੱਟ-ਪੁੱਟ ਕੇ ਬਾਹਰ ਸੁੱਟਦਾ ਜਾਂਦਾ ਹੈ, ਹੇ ਭਾਈ! ਤੂੰ ਵੀ ਆਪਣੇ ਸਰੀਰ ਰੂਪੀ ਧਰਤੀ ਦੀ ਗੋਡੀ ਕਰ, ਪਿਆਰ ਤੇ ਗੁੱਸਾ, ਇਹ ਦੋ ਰੰਬੇ ਬਣਾ। ਦੈਵੀ ਗੁਣਾਂ ਨੂੰ ਪਿਆਰ ਨਾਲ ਬਚਾਈ ਰੱਖ ਤੇ ਵਿਕਾਰਾਂ ਨੂੰ ਗੁੱਸੇ ਨਾਲ ਜੜ੍ਹੋਂ ਪੁੱਟਦਾ ਜਾਹ। ਜਿਉਂ-ਜਿਉਂ ਤੂੰ ਇਸ ਤਰ੍ਹਾਂ ਗੋਡੀ ਕਰੇਂਗਾ (ਭਾਵ ਤੇਰੇ ਅੰਦਰ ਗੁਣ ਪ੍ਰਫੁਲਤ ਹੋਣਗੇ ਅਤੇ ਔਗੁਣ ਜੜ੍ਹੋਂ ਪੁੱਟੇ ਜਾਣਗੇ) ਤਿਉਂ-ਤਿਉਂ ਆਤਮਕ ਸੁਖ ਮਾਣੇਂਗਾ। ਤੇਰੀ ਇਹ ਮਿਹਨਤ ਵਿਅਰਥ ਨਹੀਂ ਜਾਵੇਗੀ॥ ੩॥

**ਬਗੁਲੇ ਤੇ ਫੁਨਿ ਹੰਸੁਲਾ ਹੋਵੈ, ਜੇ ਤੂ ਕਰਹਿ ਦਇਆਲਾ॥**
**ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਦਇਆ ਕਰਹੁ ਦਇਆਲਾ॥ ੪॥**

**ਪਦ ਅਰਥ** : **ਫੁਨਿ**—ਮੁੜ, ਪਰਤ ਕੇ। **ਹੰਸੁਲਾ**—ਸੁਹਣਾ ਹੰਸ। **ਪ੍ਰਣਵਤਿ**—ਬੇਨਤੀ ਕਰਦਾ ਹੈ।

**ਅਰਥ** : ਹੇ ਦਇਆ ਦੇ ਘਰ—ਦਇਆਲੂ ਪ੍ਰਭੂ! ਜੇ ਤੇਰੀ ਮਿਹਰ ਹੋ ਜਾਵੇ ਤਾਂ ਇਹਨਾਂ ਕਰਮ ਕਾਂਡੀ ਪਾਖੰਡਾਂ ਨੂੰ ਛੱਡ ਕੇ ਬਗਲੇ ਵਰਗਾ (ਪਖੰਡੀ) ਮਨੁੱਖ ਭੀ ਸੁਹਣਾ ਹੰਸ ਬਣ ਸਕਦਾ ਹੈ। ਤੇਰੇ ਦਾਸਾਂ ਦਾ ਦਾਸ (ਨਾਨਕ) ਬੇਨਤੀ ਕਰਦਾ ਹੈ ਕਿ ਹੇ ਦਇਆਲੂ ਪ੍ਰਭੂ ਮਿਹਰ ਕਰ ਕੇ ਬਗਲੇ ਤੋਂ ਹੰਸ ਕਰਨ ਵਾਲਾ ਆਪਣਾ ਨਾਮ ਬਖ਼ਸ਼॥ ੪॥

ਨੋਟ—ਇਸ ਸ਼ਬਦ ਦੇ ਸਿਰਲੇਖ ਵਿਚ ਦੋ ਰਾਗਾਂ ਦਾ ਨਾਮ ਆਇਆ ਹੈ—ਬਸੰਤ ਅਤੇ ਹਿੰਡੋਲ। ਇਸ ਦਾ ਭਾਵ ਇਹ ਹੈ ਕਿ ਇਹਨਾਂ ਦੋਹਾਂ ਰਾਗਾਂ ਨੂੰ ਮਿਲਾ ਕੇ ਇਸ ਸ਼ਬਦ ਦਾ ਕੀਰਤਨ ਕਰਨਾ ਹੈ।

# ਦੂਧੁ ਤ ਬਛਰੈ ਥਨਹੁ ਬਿਟਾਰਿਓ

ਗੂਜਰੀ, ਸ੍ਰੀ ਰਵਿਦਾਸ ਜੀ ਕੇ ਪਦੇ, ਘਰ ੩

ੴ ਸਤਿਗੁਰ ਪ੍ਰਸਾਦਿ॥

ਦੂਧੁ ਤ, ਬਛਰੈ ਥਨਹੁ ਬਿਟਾਰਿਓ॥
ਫੂਲੁ ਭਵਰਿ, ਜਲੁ ਮੀਨਿ ਬਿਗਾਰਿਓ॥੧॥
ਮਾਈ ਗੋਬਿੰਦ ਪੂਜਾ, ਕਹਾ ਲੈ ਚਰਾਵਉ॥
ਅਵਰੁ ਨ ਫੂਲੁ, ਅਨੂਪੁ ਨ ਪਾਵਉ॥੧॥ਰਹਾਉ॥
ਮੈਲਾਗਰ, ਬੇਰ੍ਹੇ ਹੈ ਭੁਇਅੰਗਾ॥
ਬਿਖੁ ਅੰਮ੍ਰਿਤੁ, ਬਸਹਿ ਇਕ ਸੰਗਾ॥੨॥
ਧੂਪ ਦੀਪ, ਨਈਬੇਦਹਿ ਬਾਸਾ॥
ਕੈਸੇ, ਪੂਜ ਕਰਹਿ ਤੇਰੀ, ਦਾਸਾ॥੩॥
ਤਨੁ ਮਨੁ ਅਰਪਉ, ਪੂਜ ਚਰਾਵਉ॥
ਗੁਰ ਪਰਸਾਦਿ, ਨਿਰੰਜਨੁ ਪਾਵਉ॥੪॥
ਪੂਜਾ ਅਰਚਾ, ਆਹਿ ਨ ਤੋਰੀ॥
ਕਹਿ ਰਵਿਦਾਸ, ਕਵਨ ਗਤਿ ਮੋਰੀ॥੫॥੧॥ *(ਪੰਨਾ ੫੨੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ 40 ਸ਼ਬਦ ਹਨ। ਇਨ੍ਹਾਂ ਨੂੰ ਰਤਾ ਧਿਆਨ ਨਾਲ ਪੜ੍ਹਿਆਂ ਮਨੁੱਖੀ ਜੀਵਨ ਸੰਬੰਧੀ ਭਗਤ ਜੀ ਦੇ ਵਿਚਾਰ ਸਮਝਣ ਵਿਚ ਕੋਈ ਕਠਿਨਾਈ ਨਹੀਂ ਹੁੰਦੀ, ਕਿਉਂਕਿ ਪ੍ਰਤੱਖ ਹੀ ਦਿਸਦਾ ਹੈ ਕਿ ਭਗਤ ਰਵਿਦਾਸ ਜੀ ਦੇ ਧਾਰਮਿਕ ਖ਼ਿਆਲ ਨਿਰੋਲ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਾਰ ਹਨ। ਪਰ ਪੁਸਤਕ 'ਗੁਰ ਭਗਤ-ਮਾਲ' ਅਤੇ 'ਸਿੱਖ-ਰਿਲਿਜਨ' ਵਿਚ ਭਗਤ ਰਵਿਦਾਸ ਜੀ ਦੇ ਜੀਵਨ ਬਾਰੇ ਐਸੀਆਂ ਘਟਨਾਵਾਂ ਲਿਖੀਆਂ ਮਿਲਦੀਆਂ ਹਨ ਜੋ ਭਗਤ ਜੀ ਦੇ ਆਸ਼ੇ ਦੇ ਉਲਟ ਹਨ। ਇਸ ਲਈ ਜੋਗ ਭਾਸਦਾ ਹੈ ਕਿ ਭਗਤ ਰਵਿਦਾਸ ਜੀ ਦੀ ਰਚਨਾ ਬਾਬਤ ਇਨ੍ਹਾਂ ਕਿਤਾਬਾਂ ਵਿਚ ਲਿਖੇ ਖ਼ਿਆਲਾਂ ਉੱਤੇ ਉਚੇਚੀ ਵਿਚਾਰ ਕੀਤੀ ਜਾਏ।

'ਸਿੱਖ ਰਿਲੀਜਨ' ਦੇ ਕਰਤਾ ਮਿਸਟਰ ਮੈਕਾਲਿਫ਼ ਨੇ ਰਵਿਦਾਸ ਜੀ ਦਾ ਜੀਵਨ-ਇਤਿਹਾਸ ਲਿਖਦਿਆਂ ਜ਼ਿਕਰ ਕੀਤਾ ਹੈ ਕਿ :

(1) ਰਵਿਦਾਸ ਜੀ ਨੇ ਇਕ ਚਮੜੇ ਦੀ ਮੂਰਤੀ ਬਣਾ ਕੇ ਆਪਣੇ ਘਰ ਰੱਖੀ ਹੋਈ ਸੀ। ਉਸ ਮੂਰਤੀ ਦੀ ਇਹ ਪੂਜਾ ਕਰਿਆ ਕਰਦੇ ਸਨ। ਮੈਕਾਲਿਫ਼ ਨੇ ਇਹ

ਨਿਰਣਾ ਨਹੀਂ ਕੀਤਾ ਕਿ ਇਹ ਮੂਰਤੀ ਕਿਸ ਅਵਤਾਰ ਦੀ ਸੀ?

(2) ਉਸ ਮੂਰਤੀ ਦੀ ਪੂਜਾ ਵਿਚ ਮਸਤ ਹੋ ਕੇ ਰਵਿਦਾਸ ਨੇ ਕਿਰਤ ਕਾਰ ਛੱਡ ਦਿੱਤੀ, ਇਸ ਵਾਸਤੇ ਉਸ ਦੀ ਮਾਲੀ ਹਾਲਤ ਬਹੁਤ ਹੀ ਪਤਲੀ ਪੈ ਗਈ। ਇਸ ਤੰਗੀ ਦੇ ਦਿਨੀਂ ਹੀ ਇਕ ਮਹਾਤਮਾ ਨੇ ਆ ਕੇ ਭਗਤ ਜੀ ਦੀ ਮਾਇਕ ਸਹਾਇਤਾ ਕਰਨ ਲਈ ਇਨ੍ਹਾਂ ਨੂੰ ਪਾਰਸ ਦਿੱਤਾ। ਪਹਿਲਾਂ ਰਵਿਦਾਸ ਜੀ ਲੈਣ ਤੋਂ ਇਨਕਾਰੀ ਰਹੇ, ਪਰ ਉਸ ਸਾਧੂ ਦੇ ਹੱਠ ਕਰਨ ਤੇ ਉਸ ਨੂੰ ਹੀ ਕਹਿ ਦਿੱਤਾ ਕਿ ਵਿਹੜੇ ਦੀ ਇਕ ਗੁੱਠੇ ਪਾਰਸ ਰੱਖ ਦਿਉ। 13 ਮਹੀਨੇ ਬੀਤ ਗਏ, ਉਹ ਸਾਧੂ ਮੁੜ ਦੂਜੀ ਵਾਰੀ ਆਇਆ, ਆਪਣਾ ਪਾਰਸ ਅਣ-ਵਰਤਿਆ ਹੀ ਵੇਖ ਕੇ ਲੈ ਗਿਆ।

(3) ਜਿਸ ਟੋਕਰੀ ਵਿਚ ਰਵਿਦਾਸ ਜੀ ਨੇ ਮੂਰਤੀ ਦੀ ਪੂਜਾ ਦਾ ਸਾਮਾਨ ਰੱਖਿਆ ਹੋਇਆ ਸੀ, ਉਸ ਵਿਚੋਂ ਇਕ ਦਿਨ ਪੰਜ ਮੋਹਰਾਂ ਨਿਕਲ ਪਈਆਂ। ਰਵਿਦਾਸ ਜੀ ਨੇ ਉਹ ਮੋਹਰਾਂ ਉਥੇ ਹੀ ਰਹਿਣ ਦਿੱਤੀਆਂ, ਤੇ ਅੱਗੇ ਤੋਂ ਉਸ ਟੋਕਰੀ ਨੂੰ ਹੱਥ ਲਾਣਾ ਹੀ ਬੰਦ ਕਰ ਦਿੱਤਾ। ਪਰਮਾਤਮਾ ਨੇ ਰਵਿਦਾਸ ਜੀ ਨੂੰ ਆਕਾਸ਼-ਬਾਣੀ ਦੀ ਰਾਹੀਂ ਆਖਿਆ, ਰਵਿਦਾਸ! ਤੈਨੂੰ ਤਾਂ ਮਾਇਆ ਦੀ ਕੋਈ ਚਾਹ ਨਹੀਂ, ਪਰ ਹੁਣ ਮੈਂ ਜੋ ਕੁਝ ਤੈਨੂੰ ਭੇਜਾਂ ਉਹ ਮੋੜਨਾ ਨਹੀਂ। ਰਵਿਦਾਸ ਨੇ ਇਹ ਬਚਨ ਮੰਨ ਲਿਆ।

(4) ਇਕ ਧਨੀ ਸ਼ਰਧਾਲੂ ਨੇ ਰਵਿਦਾਸ ਜੀ ਨੂੰ ਬਹੁਤ ਸਾਰਾ ਧਨ ਦਿੱਤਾ, ਜਿਸ ਨਾਲ ਭਗਤ ਜੀ ਨੇ ਇਕ ਸਰਾਂ ਬਣਵਾਈ, ਮੁਸਾਫ਼ਿਰਖ਼ਾਨਾ ਬਣਵਾਇਆ, ਆਏ-ਗਏ ਸੰਤ-ਸਾਧ ਦੀ ਇਥੇ ਸੇਵਾ ਹੋਣ ਲੱਗ ਪਈ। ਆਪਣੇ ਇਸ਼ਟਦੇਵ ਲਈ ਇਕ ਬੜਾ ਸੁੰਦਰ ਮੰਦਰ ਤਿਆਰ ਕਰਵਾਇਆ ਤੇ ਆਪਣੇ ਰਹਿਣ ਲਈ ਭੀ ਦੋ-ਛੱਤਾ ਮਕਾਨ ਬਣਵਾਇਆ।

(5) ਰਵਿਦਾਸ ਜੀ ਦੀ ਇਸ ਸੌਖੀ ਮਾਇਕ ਹਾਲਤ ਨੂੰ ਵੇਖ ਕੇ ਬ੍ਰਾਹਮਣ ਦੁਖੀ ਹੋਏ। ਉਨ੍ਹਾਂ ਬਨਾਰਸ ਦੇ ਰਾਜੇ ਪਾਸ ਸ਼ਕਾਇਤ ਕੀਤੀ ਕਿ ਸ਼ਾਸਤ੍ਰ ਆਗਿਆ ਨਹੀਂ ਦੇਂਦੇ ਕਿ ਇਕ ਨੀਚ ਜਾਤੀ ਦਾ ਮਨੁੱਖ ਪਰਮਾਤਮਾ ਦੀ ਮੂਰਤੀ ਬਣਾ ਕੇ ਉਸ ਦੀ ਪੂਜਾ ਕਰੇ।

(6) ਰਵਿਦਾਸ ਜੀ ਵੇਦ-ਸ਼ਾਸਤਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦੇ ਸਨ।

"ਗੁਰ ਭਗਤ ਮਾਲ" ਵਿਚ ਭਗਤ ਰਵਿਦਾਸ ਜੀ ਬਾਰੇ ਹੇਠ-ਲਿਖੀਆਂ ਛੇ ਸਾਖੀਆਂ ਮਿਲਦੀਆਂ ਹਨ :

(1) "ਏਕ ਬ੍ਰਹਮਚਾਰੀ ਰਾਮਾਨੰਦ ਜੀ ਕਾ ਸਿੱਖ ਹੂਆ। ਸੋ ਕਾਂਸ਼ੀ ਮੇਂ

ਭਿੱਖਿਆ ਮਾਂਗ ਕਰ ਰਸੋਈ ਕਰ ਕੇ ਰਾਮਾਨੰਦ ਜੀ ਕਉ ਖਿਲਾਇਆ ਕਰੇ। ਉਸੀ ਸ਼ਿਵਪੁਰੀ ਮੇਂ ਏਕ ਬਾਣੀਆਂ ਭੀ ਨਿੱਤ ਹੀ ਬ੍ਰਹਮਚਾਰੀ ਕਉ ਕਹੇ ਕਿ ਮੇਰੇ ਤੇ ਸੀਧਾ ਲੇ ਕਰ ਏਕ ਦਿਨ ਰਾਮਾਨੰਦ ਜੀ ਕਉ ਮੇਰਾ ਭੀ ਭੋਗ ਲਗਾਵੇ।.....ਏਕ ਦਿਨ......ਬ੍ਰਹਮਚਾਰੀ ਤਿਸ ਤੇ ਸੀਧਾ ਲਿਆਇਆ, ਰਸੋਈ ਰਾਮਾਨੰਦ ਜੀ ਕੀ ਰਸਨਾ ਗ੍ਰਹਿਣ ਕਰਵਾਈ। ਜਬ ਰਾਮਾਨੰਦ ਜੀ ਰਾਤ ਕਉ ਭਗਵੰਤ ਕੇ ਚਰਨੋਂ ਮੇਂ ਬ੍ਰਿਤੀ ਇਸਥਿਤ ਕਰੇਂ, ਕਿਸੀ ਪ੍ਰਕਾਰ ਭੀ ਨਾ ਹੋਵੇ। ........ਬ੍ਰਹਮਚਾਰੀ ਕਉ ਬੁਲਾਇ ਕਰ ਪੂਛਤ ਭਏ ਕਿ ਤੂੰ ਸੀਧਾ ਕਿਸ ਕੇ ਘਰ ਕਾ ਲਿਆਇਆ ਸੀ। .....ਬ੍ਰਹਮਚਾਰੀ ਵਾਰਤਾ ਪ੍ਰਗਟ ਕਰਤਾ ਭਇਆ। .........ਰਾਮਾਨੰਦ ਜੀ ਕੀ ਆਗਿਆ ਪਾ ਕਰ ਬ੍ਰਹਮਚਾਰੀ ਤਿਸ (ਬਾਣੀਏ) ਕੇ ਪਾਸ ਜਾਇ ਕਰ ਪੂਛਤ ਭਇਆ। ਬਾਣੀਏ ਨੇ ਕਹਾ—ਮੇਰਾ ਸ਼ਾਹ ਤਉ ਚਮਾਰ ਹੈ, ਤਿਸ ਕਾ ਹੀ ਪੈਸਾ ਲੇ ਕਰ ਵਰਤਤਾ ਹੂੰ ਅਰ ਵੁਹ ਸਦਾ ਹੀ ਦੁਸ਼ਟ ਕਰਮ ਕਰਤਾ ਹੈ।"

"ਜਬ ਰਾਮਾਨੰਦ ਜੀ ਨੇ ਐਸਾ ਸੁਣਾ, ਤਬ ਕੋਪ ਹੋਇ ਕਰ (ਬ੍ਰਹਮਚਾਰੀ ਕੋ) ਕਹਾ—ਅਰੇ ਦੁਸ਼ਟ! ਤੁਮ ਨੀਚ (ਚੁਮਿਆਰੀ) ਕੇ ਗ੍ਰਿਹਿ ਮੇਂ ਜਨਮ ਧਾਰਨ ਕਰੋ।"

ਰਾਮਾਨੰਦ ਜੀ ਦੇ ਇਸ ਸ਼ਰਾਪ ਦੇ ਕਾਰਨ ਉਹ ਬ੍ਰਾਹਮਣ ਬ੍ਰਹਮਚਾਰੀ ਇਕ ਚਮਾਰ ਦੇ ਘਰ ਜਨਮਿਆ ਤੇ ਉਸ ਦਾ ਨਾਮ ਰਵਿਦਾਸ ਰੱਖਿਆ ਗਿਆ।

(2) ਕੁਝ ਸੰਤ-ਸਾਧ ਹਰਿਦੁਆਰ ਗੰਗਾ ਦੇ ਦਰਸ਼ਨ ਨੂੰ ਚੱਲੇ। ਇਕ ਬ੍ਰਾਹਮਣ ਰਵਿਦਾਸ ਤੋਂ ਜੁੱਤੀ ਗੰਢ੍ਹਾ ਕੇ ਇਕ ਦਮੜੀ ਦੇ ਕੇ ਉਨ੍ਹਾਂ ਸੰਤਾਂ ਦੇ ਨਾਲ ਹੋ ਤੁਰਿਆ। ਰਵਿਦਾਸ ਨੇ ਉਹੋ ਦਮੜੀ ਉਸ ਬ੍ਰਾਹਮਣ ਨੂੰ ਦੇ ਕੇ ਆਖਿਆ ਕਿ ਗੰਗਾ ਮਾਈ ਨੂੰ ਮੇਰੇ ਵੱਲੋਂ ਭੇਟ ਦੇ ਦੇਣੀ, ਪਰ ਆਖਣਾ ਕਿ ਆਪਣਾ ਹੱਥ ਕੱਢ ਕੇ ਦਮੜੀ ਫੜੇ। ਗੰਗਾ ਨੇ ਇਵੇਂ ਹੀ ਹੱਥ ਬਾਹਰ ਕੱਢ ਕੇ ਦਮੜੀ ਲੈ ਲਈ।

(3) ਪਰਮਾਤਮਾ ਇਕ ਸਾਧ ਦਾ ਵੇਸ ਧਾਰ ਕੇ ਰਵਿਦਾਸ ਦੇ ਘਰ ਆਇਆ। ਭਗਤ ਨੇ ਬੜੀ ਸੇਵਾ ਕੀਤੀ। ਸਾਧ ਰੂਪ ਪ੍ਰਭੂ ਨੇ ਤੁਰਨ ਵੇਲੇ ਇਕ ਪਾਰਸ ਰਵਿਦਾਸ ਨੂੰ ਦਿੱਤਾ ਤੇ ਆਖਿਆ ਕਿ ਅਸੀਂ ਤੀਰਥਾਂ ਤੋਂ ਇਕ ਸਾਲ ਪਿਛੋਂ ਆ ਕੇ ਲੈ ਲਵਾਂਗੇ। ਭਗਤ ਦੀ ਰੰਬੀ ਨੂੰ ਪਾਰਸ ਛੁਹਾ ਕੇ ਸੋਨਾ ਵੀ ਕਰ ਵਿਖਾਇਆ। ਰਵਿਦਾਸ ਨੂੰ ਫਿਰ ਵੀ ਉਸ ਪਾਰਸ ਦਾ ਲਾਲਚ ਨਾ ਫੁਰਿਆ। ਸਾਧੂ ਦੇ ਹੱਠ ਕਰਨ ਤੇ ਆਪਣੇ ਘਰ ਦੀ ਇਕ ਗੁੱਠੇ ਰੱਖ ਲਿਆ, ਪਰ ਵਰਤਿਆ ਨਾ। ਸਾਲ ਪਿਛੋਂ ਉਹ ਸਾਧੂ ਆਇਆ ਤੇ ਜਿੱਥੇ ਰੱਖ ਗਿਆ ਸੀ, ਉਥੋਂ ਅਣਵਰਤਿਆ ਪਾਰਸ ਮੋੜ ਕੇ ਲੈ ਗਿਆ।

(4) "ਜਿਸ ਜਗ੍ਹਾ ਠਾਕੁਰ ਜੀ ਕੀ ਪੂਜਾ ਭਗਤ ਜੀ ਕਰਤੇ ਥੇ, ਤਹਾਂ ਠਾਕੁਰ ਜੀ ਕੇ ਆਸਨ ਕੇ ਨੀਚੇ ਪਾਂਚ ਅਸਰਫ਼ੀ ਗੁਪਤ ਹੀ 'ਵਾਸਦੇਵ ਜੀ' ਧਰ ਗਏ।......ਜਬ.......ਪਾਂਚ ਅਸ਼ਰਫ਼ੀ ਪੜੀ ਹੂਈ ਦੇਖੀ ਤਬ ਮਨ ਮੇਂ ਵੀਚਾਰ

ਕੀਆ ਕਿ ਅਬ ਠਾਕੁਰ ਜੀ ਕੀ ਸੇਵਾ ਭੀ ਤਜੋ.....ਇਹ ਭੀ ਮਨ ਕਉ ਲਾਲਚ ਦੇ ਕਰ ਭਗਤੀ ਮੇਂ ਵਿਵਧਾਨ (ਵਿਘਨ) ਡਾਲਤੀ ਹੈ।"

ਰਾਤ ਨੂੰ ਸੁਪਨੇ ਵਿਚ "ਪ੍ਰਭੂ ਜਗਤ ਬੰਦਨ ਨੇ ਭਗਤ ਜੀ ਕਉ ਕਹਿਆ—ਜਬ ਮੈਂ ਪਾਰਸ ਲੇ ਕਰ ਆਇਆ ਤਬ ਤੈਂ ਨੇ ਪਾਰਸ ਭੀ ਨ ਲੀਆ। ਅਬ ਮੈਂ ਪਾਂਚ ਅਸ਼ਰਫ਼ੀ ਰਾਖੀ, ਤਬ ਤੈਂ ਨੇ ਧਨ ਕੇ ਦੁੱਖ ਕਰ ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ.....(ਤੂੰ) ਮੁਝ ਕਉ ਲਾਜ ਲਵਾਵਤੀ ਹੈ।..........ਤਾਂ ਤੇ ਤੁਮ ਧਨ ਕਉ ਗ੍ਰਹਿਣ ਕਰੋ। ........ਸੋ ਤਿਸੀ ਦਿਨ ਤੇ ਲੇ ਕਰ ਪਾਂਚ ਅਸ਼ਰਫ਼ੀ ਰੋਜ਼ ਹੀ ਹਰੀ ਭਗਵਾਨ ਠਾਕਰੋਂ ਕੇ ਆਸਣ ਕੇ ਨੀਚੇ ਧਰ ਜਾਵੇ, ਤਦ ਹੀ ਤੇ ਰਵਿਦਾਸ ਜੀ ਲਾਗੇ ਭੰਡਾਰੇ ਕਰਨ।"

(5) ਰਵਿਦਾਸ ਜੀ ਦੀ ਚੜ੍ਹਦੀ ਕਲਾ ਵੇਖ ਕੇ ਕਾਂਸ਼ੀ ਦੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਕਾਇਤ ਕੀਤੀ "ਜਾਤੀ ਕਾ ਨੀਚ.......ਚਮਾਰ......ਨਿਸਦਿਨ ਹੀ ਠਾਕੁਰ ਕੀ ਪੂਜਾ ਕੀਆ ਕਰਤਾ ਹੈ। ਇਹ ਪੂਜਾ ਤਿਸ ਕਾ ਅਧਿਕਾਰ ਨਹੀਂ। ਠਾਕੁਰ ਕੀ ਪੂਜਾ ਹਮਾਰਾ ਅਧਿਕਾਰ ਹੈ।" ਰਾਜੇ ਨੇ ਕ੍ਰੋਧ ਵਿੱਚ ਆ ਕੇ ਰਵਿਦਾਸ ਨੂੰ ਸੱਦ ਭੇਜਿਆ, ਤੇ ਉਸ ਨੂੰ ਪੁੱਛਿਆ—"ਇਹ ਸਾਲਗਰਾਮ ਕੀ ਪੂਜਾ ਕੀ ਦੀਖਿਆ ਤੁਝ ਕਉ ਕਿਸ ਨੇ ਦਈ ਹੈ?" ਰਵਿਦਾਸ ਨੇ ਉੱਤਰ ਦਿੱਤਾ ਕਿ "ਊਚ ਨੀਚ ਸਰਬ ਮੇਂ ਏਕ ਹਰੀ ਭਗਵਾਨ ਹੀ ਵਿਆਪਕ ਹੈ। ਤਾਂ ਤੇ ਸਰਬ-ਜਨ ਪੂਜਾ ਕੇ ਅਧਿਕਾਰੀ ਹੈਂ।"

ਕੋਲੋਂ ਮੰਤਰੀ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਇਨ੍ਹਾਂ ਸਾਰਿਆਂ ਨੂੰ ਆਖੋ ਕਿ ਆਪਣੇ ਠਾਕੁਰਾਂ ਨੂੰ ਇਥੇ ਲਿਆ ਕੇ ਨਦੀ ਵਿਚ ਸੁੱਟਣ ਤੇ ਫਿਰ ਬੁਲਾਉਣ, ਜਿਨ੍ਹਾਂ ਦੇ ਠਾਕੁਰ ਨਾ ਤਰਨ, ਉਹ ਜਾਣੋਂ ਪੱਥਰ ਹੀ ਹਨ, ਦੇਵ ਨਹੀਂ ਹਨ। ਇਹ ਪਰਖ ਹੋਣ ਤੇ "ਰਵਿਦਾਸ ਜੀ ਕੇ ਠਾਕੁਰ ਜਲ ਕੇ ਉਪਰ ਐਸੇ ਤਰੇ ਜੈਸੇ ਮੁਰਗਾਈ........ਦੋ ਘੜੀ ਪ੍ਰਯੰਤ ਠਾਕੁਰ ਜੀ ਦਉਰ ਕਰ ਨਦੀ ਦੇ ਕਿਨਾਰੇ ਆਇ ਲਾਗੇ। ਤਬ ਭਗਤ ਜੀ ਨੇ ਤੁਲਸੀ, ਧੂਪ ਆਦਿ ਲੇ ਕਰ ਠਾਕੁਰ ਜੀ ਕਾ ਪੂਜਨ ਕਰਾ।

(6) ਰਵਿਦਾਸ ਜੀ ਦੀ ਇਹ ਸ਼ੋਭਾ ਸੁਣ ਕੇ ਚਿਤੌੜ ਦੀ ਰਾਣੀ ਝਾਲੀ, ਭਗਤ ਜੀ ਦੀ ਸ਼ਰਧਾਲੂ ਬਣੀ। ਚਿਤੌੜ ਦੇ ਰਾਜੇ ਨੇ ਇਨ੍ਹਾਂ ਨੂੰ ਆਪਣੇ ਸ਼ਹਿਰ ਸਦਵਾਇਆ। ਉਥੋਂ ਦੇ ਬ੍ਰਾਹਮਣਾਂ ਦੀ ਚੁੱਕ ਤੇ ਉਥੇ ਭੀ ਪਰਖ ਕੀਤੀ ਗਈ। ਰਾਜੇ ਨੇ ਆਖਿਆ ਕਿ ਅਸਾਂ ਇਕ ਆਸਣ ਤਿਆਰ ਕਰਾਇਆ ਹੈ "ਜੈਸੇ ਨਦੀ ਤੇ ਨਿਕਸ ਕਰ ਪ੍ਰਭੂ ਤੁਮਾਰੇ ਹਾਥ ਪਰ ਆਇ ਇਸਥਿਤ ਭਏ ਹੈਂ, ਤੈਸੇ ਯਹ ਸਿੰਘਾਸਨ ਪਰ ਮੰਦਰ ਤੇ ਨਿਕਸ ਕਰ ਠਾਕੁਰ ਜੂ ਆਇ ਬਿਰਾਜਮਾਨ ਹੋਵੈ।" ਬ੍ਰਾਹਮਣਾਂ ਨੂੰ ਭੀ ਇਹ ਗੱਲ ਆਖੀ ਗਈ। ਬ੍ਰਾਹਮਣਾਂ ਦੇ ਆਖੇ ਤਾਂ ਠਾਕੁਰ ਨਾ ਆਏ, ਪਰ ਜਦੋਂ

ਰਵਿਦਾਸ ਨੇ ਉੱਚੀ ਸੁਰ ਵਿਚ ਸ਼ਬਦ ਅਲਾਪਿਆ, ਤਾਂ ਠਾਕੁਰ ਜੀ ਰਾਜੇ ਦੇ ਮਹਿਲਾਂ ਵਿਚੋਂ ਦੌੜ ਕੇ ਭਗਤ ਜੀ ਦੀ ਗੋਦ ਵਿਚ ਆਇ ਬੈਠੇ।

ਇਸੇ ਤਰ੍ਹਾਂ ਦੀ ਇਕ ਹੋਰ ਭੀ ਪਰਖ ਕੀਤੀ ਗਈ, ਤਾਂ ਉਹਨਾਂ ਬਿਪਰਾਂ ਨੇ ਪ੍ਰਾਰਥਨਾ ਕੀਤੀ ਕਿ "ਹੇ ਭਗਵਨ, ਆਪ ਨੇ ਯਗਿਓਪਵੀਤ ਕਿਉਂ ਨਹੀਂ ਧਾਰਨ ਕਰਾ ਹੂਆ?" ਰਵਿਦਾਸ ਜੀ ਆਪਣੇ ਨਹੁੰਆਂ ਨਾਲ ਆਪਣੇ ਪਿੰਡੇ ਦਾ ਮਾਸ ਉਧੇੜ ਕੇ "ਭੀਤਰ ਤੇ ਸੁਅਰਨ (ਸੋਨੇ) ਕਾ ਯਗਿਓਪਵੀਤ ਪਰਾ ਹੂਆ ਤਿਨ ਕਉ ਦਿਖਾਵਤੇ ਭਏ।" ਇਤਿਆਦਿਕ ਹੋਰ ਭੀ ਕਈ ਸਾਖੀਆਂ ਭਗਤ ਰਵਿਦਾਸ ਜੀ ਦੇ ਨਾਲ ਜੋੜੀਆਂ ਹੋਈਆਂ ਹਨ, ਜੋ ਪ੍ਰਤੱਖ ਹੀ ਰਵਿਦਾਸ ਜੀ ਦੇ ਆਸ਼ੇ ਦੇ ਉਲਟ ਹਨ।

ਨਿਰਣਾ—

ਜੇ ਭਗਤ ਰਵਿਦਾਸ ਜੀ ਦੀ ਬਾਣੀ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਨਾ ਹੁੰਦੀ, ਤਾਂ ਸਾਨੂੰ ਉੱਪਰ ਲਿਖੀਆਂ ਕਹਾਣੀਆਂ ਉੱਪਰ ਪੜਚੋਲ ਕਰਨ ਦੀ ਲੋੜ ਨਾ ਪੈਂਦੀ। ਗੁਰਮਤਿ ਅਨੁਸਾਰ ਠਾਕੁਰ ਪੂਜਾ ਜਾਂ ਮੂਰਤੀ ਪੂਜਾ ਇਕ ਗ਼ਲਤ ਰਸਤਾ ਹੈ, ਯਥਾ :

**ਘਰ ਮਹਿ ਠਾਕੁਰੁ, ਨਦਰਿ ਨ ਆਵੈ॥**
**ਗਲ ਮਹਿ, ਪਾਹਣੁ ਲੈ ਲਟਕਾਵੈ॥੧॥**
**ਭਰਮੇ ਭੂਲਾ, ਸਾਕਤੁ ਫਿਰਤਾ॥**
**ਨੀਰੁ ਬਿਰੋਲੈ, ਖਪਿ ਖਪਿ ਮਰਤਾ॥੧॥ਰਹਾਉ॥**
**ਜਿਸੁ ਪਾਹਣ ਕਉ, ਠਾਕੁਰੁ ਕਹਤਾ॥**
**ਓਹੁ ਪਾਹਣੁ, ਲੈ ਉਸ ਕਉ ਡੁਬਤਾ॥੨॥**
**ਗੁਨਹਗਾਰ, ਲੂਣ ਹਰਾਮੀ॥ ਪਾਹਣ ਨਾਵ, ਨ ਪਾਰਗਿਰਾਮੀ॥੩॥**
**ਗੁਰ ਮਿਲਿ, ਨਾਨਕ, ਠਾਕੁਰੁ ਜਾਤਾ॥**
**ਜਲਿ ਥਲਿ ਮਹੀਅਲਿ, ਪੂਰਨ ਬਿਧਾਤਾ॥੪॥**

*(ਸੂਹੀ, ਮਹਲਾ ੫, ਪੰਨਾ ੭੩੯)*

[ਘਰ ਮਹਿ—ਹਿਰਦੇ ਵਿਚ। ਠਾਕੁਰ—ਪ੍ਰਮਾਤਮਾ। ਪਾਹਣੁ—ਪੱਥਰ। ਸਾਕਤੁ—ਪ੍ਰਮਾਤਮਾ ਨਾਲੋਂ ਟੁੱਟਾ ਹੋਇਆ। ਨੀਰੁ—ਪਾਣੀ। ਬਿਰੋਲੈ—ਰਿੜਕਦਾ ਹੈ। ਪਾਹਣੁ ਨਾਵ—ਪੱਥਰ ਦੀ ਬੇੜੀ। ਨ ਪਾਰਗਿਰਾਮੀ—ਪਾਰ ਨਹੀਂ ਲੰਘਾ ਸਕਦੀ। ਮਹੀਅਲਿ—ਅਕਾਸ਼ ਵਿਚ। ਬਿਧਾਤਾ—ਕਰਤਾਰ।]

**ਪੂਜਿ ਸਿਲਾ, ਤੀਰਥ ਬਨ ਵਾਸਾ॥ ਭਰਮਤ ਡੋਲਤ, ਭਏ ਉਦਾਸਾ॥**

**ਮਨਿ ਮੈਲੈ, ਸੂਚਾ ਕਿਉ ਹੋਇ॥ ਸਾਚਿ ਮਿਲੈ, ਪਾਵੈ ਪਤਿ ਸੋਇ॥**

*(ਧਨਾਸਰੀ, ਮਹਲਾ ੧, ਪੰਨਾ ੬੮੬)*

ਭਾਵ—ਜਿਹੜਾ ਮਨੁੱਖ ਪੱਥਰ ਦੀਆਂ ਮੂਰਤੀਆਂ (ਸਿਲਾਂ) ਪੂਜਦਾ ਰਿਹਾ, ਤੀਰਥਾਂ ਦੇ ਇਸ਼ਨਾਨ ਕਰਦਾ ਰਿਹਾ, ਜੰਗਲਾਂ ਵਿਚ ਨਿਵਾਸ ਰੱਖਦਾ ਰਿਹਾ, ਤਿਆਗੀ ਬਣ ਕੇ ਥਾਂ-ਥਾਂ, ਭਟਕਦਾ ਡੋਲਦਾ ਫਿਰਦਾ ਰਿਹਾ, ਜੇ ਇਸ ਤਰ੍ਹਾਂ ਦੇ ਕਰਮ ਕਾਂਡ ਕਰ ਕੇ ਉਸ ਦਾ ਮਨ ਮੈਲਾ ਹੀ ਰਿਹਾ ਤਾਂ ਉਹ ਪਵਿੱਤਰ ਕਿਵੇਂ ਹੋ ਸਕਦਾ ਹੈ? ਜਿਹੜਾ ਮਨੁੱਖ ਸਦਾ ਥਿਰ ਪ੍ਰਭੂ ਵਿਚ ਸਿਮਰਨ ਦੀ ਰਾਹੀਂ ਲੀਨ ਹੁੰਦਾ ਹੈ ਉਹੀ ਪਵਿੱਤਰ ਹੁੰਦਾ ਹੈ ਤੇ ਉਹੀ ਲੋਕ ਪਰਲੋਕ ਵਿਚ ਇਜ਼ਤ ਪਾਉਂਦਾ ਹੈ।

**ਕਬੀਰ, ਠਾਕੁਰੁ ਪੂਜਹਿ ਮੋਲਿ ਲੇ, ਮਨਹਠਿ ਤੀਰਥ ਜਾਹਿ॥**
**ਦੇਖਾ ਦੇਖੀ ਸ੍ਵਾਂਗੁ ਧਰਿ, ਭੂਲੇ ਭਟਕਾ ਖਾਹਿ॥੧੩੫॥**
**ਕਬੀਰ, ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ॥**
**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ॥੧੩੬॥**

*(ਸਲੋਕ, ਕਬੀਰ ਜੀ, ਪੰਨਾ ੧੩੭੧)*

ਹੇ ਕਬੀਰ! ਜੋ ਲੋਕ ਠਾਕੁਰ ਦੀ ਮੂਰਤੀ ਮੁੱਲ ਲੈ ਕੇ ਉਸ ਦੀ ਪੂਜਾ ਕਰਦੇ ਹਨ ਅਤੇ ਮਨ ਦੇ ਹਠ ਨਾਲ ਤੀਰਥਾਂ ਤੇ ਜਾਂਦੇ ਹਨ, ਅਸਲ ਵਿਚ ਉਹ ਲੋਕ ਇਕ ਦੂਜੇ ਦੀ ਵੇਖਾ ਵੇਖੀ ਸਾਂਗ ਬਣਾਈ ਜਾਂਦੇ ਹਨ। ਇਹ ਸਭ ਪਰਮਾਤਮਾ ਦੇ ਪਿਆਰ ਤੋਂ ਖ਼ਾਲੀ, ਲੋਕ-ਵਿਖਾਵਾ ਹੀ ਹੈ ਤੇ ਸਹੀ ਰਾਹ ਤੋਂ ਖੁੰਝੇ ਹੋਏ ਇਹ ਲੋਕ ਭਟਕਦੇ ਫਿਰਦੇ ਹਨ। ਪੰਡਤਾਂ ਦੇ ਮਗਰ ਲੱਗ ਕੇ ਸਾਰਾ ਜਗਤ ਪੱਥਰ ਦੀ ਮੂਰਤੀ ਨੂੰ ਪਰਮੇਸ਼ਰ ਮਿਥ ਰਿਹਾ ਹੈ ਤੇ ਇਸ ਦੀ ਪੂਜਾ ਕਰ ਰਿਹਾ ਹੈ। ਜੋ ਇਸ ਤਰ੍ਹਾਂ ਸਮਝਦੇ ਹਨ ਕਿ ਅਸੀਂ ਪ੍ਰਮਾਤਮਾ ਦੀ ਭਗਤੀ ਕਰ ਰਹੇ ਹਾਂ, ਉਹਨਾਂ ਨੂੰ ਡੂੰਘੇ ਪਾਣੀਆਂ ਵਿਚ ਡੁੱਬੇ ਸਮਝੋ, ਜਿੱਥੋਂ ਉਹਨਾਂ ਦਾ ਕੋਈ ਥਹੁ ਪਤਾ ਹੀ ਨਹੀਂ ਲੱਗਣਾ।

ਭਗਤ ਰਵਿਦਾਸ ਜੀ ਬਾਰੇ ਘੜੀਆਂ ਗਈਆਂ ਬੇ-ਬੁਨਿਆਦ ਸਾਖੀਆਂ ਦਾ ਨਿਰਣਾ ਭਗਤ ਜੀ ਦੀ ਆਪਣੀ ਬਾਣੀ ਵਿਚੋਂ ਹੀ ਕੀਤਾ ਜਾ ਸਕਦਾ ਹੈ।

ਜੇਕਰ ਰਾਮਾਨੰਦ ਜੀ ਦੇ ਸ੍ਰਾਪ ਨਾਲ ਕੋਈ ਬ੍ਰਾਹਮਣ ਕਿਸੇ ਚਮਾਰ ਦੇ ਘਰ ਜੰਮ ਕੇ ਰਵਿਦਾਸ ਅਖਵਾਇਆ ਸੀ ਤਾਂ ਫਿਰ ਉਹੀ ਰਾਮਾਨੰਦ ਜੀ ਇਸ ਰਵਿਦਾਸ ਜੀ (ਚਮਾਰ) ਦੇ ਗੁਰੂ ਭੀ ਬਣੇ ਸਨ। ਜਦੋਂ ਰਵਿਦਾਸ ਜੀ ਕੁਝ ਵੱਡੇ ਹੋਏ ਹੋਣਗੇ ਤਾਂ ਉਹਨਾਂ ਨੂੰ ਭੀ ਕਿਸੇ ਨੇ ਇਹ ਸਾਰੀ ਘਟਨਾ ਦੱਸੀ ਹੋਵੇਗੀ। ਪਰ ਹੈਰਾਨੀ ਦੀ ਗੱਲ ਹੈ ਕਿ ਭਗਤ ਜੀ ਆਪਣੀ ਸਾਰੀ ਉਮਰ ਵਿਚ ਆਪਣੇ ਆਪ ਨੂੰ ਚਮਾਰ ਹੀ ਆਖਦੇ ਰਹੇ। ਉਹਨਾਂ ਨੇ ਆਪਣੀ ਪਵਿੱਤ੍ਰ ਬਾਣੀ ਵਿਚ ਕਿਤੇ ਭੀ

ਬ੍ਰਹਮਚਾਰੀ ਬ੍ਰਾਹਮਣ ਹੋਣ ਦਾ ਜ਼ਿਕਰ ਨਹੀਂ ਕੀਤਾ। ਉਹਨਾਂ ਦੀ ਰਚਨਾ ਨੂੰ ਜੇਕਰ ਰਤਾ ਅੱਖਾਂ ਖੋਹਲ ਕੇ ਪੜ੍ਹ ਲਿਆ ਜਾਵੇ ਤਾਂ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ। ਕਈ ਸ਼ਬਦਾਂ ਵਿਚ ਰਵਿਦਾਸ ਜੀ ਪ੍ਰਭੂ ਦੇ ਦਰ ਤੇ ਅਰਦਾਸ ਕਰਦੇ ਹਨ ਤੇ ਆਖਦੇ ਹਨ ਕਿ ਹੇ ਪ੍ਰਭੂ! ਮੇਰੇ ਮਨ ਦੇ ਵਿਕਾਰ ਦੂਰ ਕਰ; ਪਰ ਕਿਤੇ ਭੀ ਉਹਨਾਂ ਆਪਣੀ ਇਸ ਪਿਛਲੇ ਜਨਮ ਦੀ ਹੱਡ-ਬੀਤੀ ਦਾ ਹਵਾਲਾ ਦੇ ਕੇ ਨਹੀਂ ਆਖਿਆ ਕਿ ਮੈਂ ਬ੍ਰਾਹਮਣ ਜਨਮ ਤੋਂ ਡਿੱਗ ਕੇ ਚਮਾਰ ਜਾਤੀ ਵਿਚ ਆਇਆ ਹਾਂ। ਸ੍ਰਾਪ ਦੀ ਖ਼ਬਰ ਭੀ ਸਿਰਫ ਦੋ ਜਣਿਆਂ ਨੂੰ ਪਤਾ ਸੀ, ਰਾਮਾਨੰਦ ਨੂੰ ਤੇ ਉਸ ਬ੍ਰਹਮਚਾਰੀ ਨੂੰ। ਬ੍ਰਹਮਚਾਰੀ ਤਾਂ ਚਮਾਰ ਦੇ ਘਰ ਪੈਦਾ ਹੋ ਗਿਆ ਤੇ ਉਹ ਹਾਲੇ ਬਾਲ ਅਵੱਸਥਾ ਵਿਚ ਹੀ ਸੀ, ਸਿਰਫ਼ ਰਾਮਾਨੰਦ ਹੀ ਬਾਕੀ ਰਹਿ ਗਏ ਜਿਨ੍ਹਾਂ ਨੂੰ ਇਸ ਘਟਨਾ ਦਾ ਪਤਾ ਸੀ। ਜੇਕਰ ਰਾਮਾਨੰਦ ਜੀ ਨੇ ਇਹ ਵਾਰਤਾ ਕਿਸੇ ਨੂੰ ਨਹੀਂ ਸੁਣਾਈ ਤਾਂ "ਗੁਰ ਭਗਤ ਮਾਲ" ਦੇ ਲਿਖਾਰੀ ਨੂੰ ਕਿੱਥੋਂ ਪਤਾ ਲੱਗਾ ਸੀ? ਜੇਕਰ ਰਾਮਾਨੰਦ ਜੀ ਕਿਸੇ ਭੀ ਤੀਜੇ ਬੰਦੇ ਨੂੰ ਹੋਰ ਦੱਸ ਦੇਂਦੇ ਤਾਂ ਇਹ ਸਾਰੀ ਖ਼ਬਰ ਪੂਰੇ ਸ਼ਹਿਰ ਵਿਚ ਫ਼ੈਲ ਜਾਣੀ ਸੀ ਤੇ ਲੋਕ ਹੁਮ-ਹੁਮਾ ਕੇ ਉਸ ਬਾਲ ਨੂੰ ਵੇਖਣ ਤੁਰ ਪੈਂਦੇ ਤੇ ਸਾਰੀ ਉਮਰ ਹੀ ਉਹਨਾਂ ਨੂੰ ਪਿਛਲੀ ਜਾਤਿ ਚੇਤੇ ਕਰਾਉਂਦੇ ਰਹਿੰਦੇ ਪਰ ਰਵਿਦਾਸ ਜੀ ਸਦਾ ਹੀ ਆਖਦੇ ਰਹੇ :

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ॥

'ਗੁਰ ਭਗਤ ਮਾਲਾ' ਦੇ ਲਿਖਾਰੀ ਦਾ ਪਰਮਾਤਮਾ ਭੀ ਕੋਈ ਅਨੋਖੀ ਹਸਤੀ ਹੈ। ਲਿਖਾਰੀ ਲਿਖਦਾ ਹੈ ਕਿ ਜਦੋਂ ਬ੍ਰਹਮਚਾਰੀ ਚਮਾਰਾਂ ਦੇ ਘਰ ਜੰਮ ਪਿਆ ਤਾਂ ਉਹ ਆਪਣੇ ਪਿਛਲੇ ਜਨਮ ਦਾ ਚੇਤਾ ਕਰ ਕੇ ਆਪਣੀ ਚਮਾਰ ਮਾਂ ਦੇ ਥਣਾਂ ਤੋਂ ਦੁਧ ਨਹੀਂ ਸੀ ਪੀਂਦਾ। ਪਰਮਾਤਮਾ ਨੇ ਰਾਮਾਨੰਦ ਨੂੰ ਸੁਪਨੇ ਵਿਚ ਝਾੜ ਪਾਈ ਕਿ ਤੂੰ ਨਿੱਕੀ ਜਿਹੀ ਗੱਲ ਤੇ ਗਰੀਬ ਬ੍ਰਹਮਚਾਰੀ ਨੂੰ ਸ੍ਰਾਪ ਦੇ ਕੇ ਕਸ਼ਟ ਵਿਚ ਪਾਇਆ ਹੈ। ਕੀ ਲਿਖਾਰੀ ਦੇ ਪਰਮਾਤਮਾ ਦੀ ਮਰਜ਼ੀ ਤੋਂ ਬਿਨਾਂ ਬਦੋ-ਬਦੀ ਰਾਮਾਨੰਦ ਨੇ ਬ੍ਰਾਹਮਣ ਨੂੰ ਚਮਾਰ ਦੇ ਘਰ ਜਾ ਜਨਮ ਦਿੱਤਾ? ਕੀ ਭਗਤੀ ਦਾ ਨਤੀਜਾ ਇਹੀ ਨਿਕਲਣਾ ਚਾਹੀਦਾ ਹੈ ਕਿ ਭਗਤ ਆਪ ਹੁਦਰੀਆਂ ਕਰਨ ਲੱਗ ਪੈਣ? ਭਗਤ ਉਹੀ ਹੋ ਸਕਦਾ ਹੈ ਜੋ ਪਰਮਾਤਮਾ ਦੀ ਪੂਰਨ ਰਜ਼ਾ ਵਿਚ ਰਹਿੰਦਾ ਹੈ। ਭਗਤ ਕੋਈ ਅਜਿਹੀ ਗੱਲ ਨਹੀਂ ਕਰਦਾ ਜੋ ਪਰਮਾਤਮਾ ਦੀ ਮਰਜ਼ੀ ਅਨੁਸਾਰ ਨਾ ਹੋਵੇ।

ਇਸ ਕਹਾਣੀ ਵਿਚੋਂ ਇਕ ਗੱਲ ਸਾਫ਼ ਦਿਸ ਰਹੀ ਹੈ ਕਿ ਇਸ ਦੇ ਘੜਨ ਵਾਲੇ ਨੂੰ ਚਮਾਰ ਆਦਿਕ ਨੀਵੀਂ ਜਾਤਿ ਵਾਲਿਆਂ ਤੋਂ ਨਫ਼ਰਤ ਹੈ ਤੇ ਪਰਮਾਤਮਾ ਦੀ ਭਗਤੀ ਉਸ ਨੂੰ ਸਿਰਫ਼ ਬ੍ਰਾਹਮਣਾਂ ਦਾ ਹੀ ਹੱਕ ਦਿਸਦਾ ਹੈ।

'ਸਿੱਖ ਰਿਲੀਜਨ' ਅਤੇ 'ਗੁਰ ਭਗਤ ਮਾਲ' ਦੇ ਲਿਖਾਰੀਆਂ ਨੇ ਇਹਨਾਂ

ਕਹਾਣੀਆਂ ਦੀ ਰਾਹੀਂ ਇਹ ਪਰਤੱਖ ਕਰ ਵਿਖਾਇਆ ਹੈ ਕਿ ਰਵਿਦਾਸ ਦੀ ਠਾਕੁਰ-ਮੂਰਤੀ ਅਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਸੀ। ਜਦੋਂ ਰਵਿਦਾਸ ਜੀ ਦੀ ਗਰੀਬੀ ਵੇਖ ਕੇ ਪਰਮਾਤਮਾ ਨੇ ਠਾਕੁਰ ਜੀ ਦੇ ਆਸਣ ਹੇਠ ਪੰਜ ਮੋਹਰਾਂ ਰੱਖ ਦਿੱਤੀਆਂ ਤੇ ਰਵਿਦਾਸ ਜੀ ਨੇ ਠਾਕੁਰ ਪੂਜਾ ਹੀ ਛੱਡ ਦਿੱਤੀ ਤਾਂ ਰਾਤ ਨੂੰ ਸੁਪਨੇ ਵਿਚ ਪਰਮਾਤਮਾ ਨੇ ਰਵਿਦਾਸ ਨੂੰ ਆਖਿਆ ਕਿ ਤੂੰ ਮੇਰੀ ਪੂਜਾ ਕਿਉਂ ਛੱਡ ਦਿੱਤੀ ਹੈ। ਕੀ ਇਹੀ ਹੈ ਸਿੱਖ ਧਰਮ, ਜਿਸਦਾ ਪ੍ਰਚਾਰ ਇਹਨਾਂ ਪੁਸਤਕਾਂ ਨੇ ਕੀਤਾ ਹੈ? ਪਰ ਗੁਰੂ ਨਾਨਕ ਰੂਪ ਗੁਰੂ ਅਰਜੁਨ ਦੇਵ ਜੀ ਦਾ ਠਾਕੁਰ ਤਾਂ ਉਹ ਹੈ ਜੋ ਹਰ ਹਿਰਦੇ ਵਿਚ ਟਿਕਿਆ ਹੋਇਆ ਹੈ, ਆਪ ਫ਼ੁਰਮਾਉਂਦੇ ਹਨ :

ਆਸਾ, ਮਹਲਾ ੫

ਆਠ ਪਹਰ, ਉਦਕ ਇਸਨਾਨੀ॥ ਸਦ ਹੀ, ਭੋਗੁ ਲਗਾਇ, ਸੁਗਿਆਨੀ॥
ਬਿਰਥਾ ਕਾਹੂ, ਛੋਡੈ ਨਾਹੀ॥ ਬਹੁਰਿ ਬਹੁਰਿ, ਤਿਸੁ ਲਾਗਹ ਪਾਈ॥੧॥
ਸਾਲਗਿਰਾਮੁ, ਹਮਾਰੈ ਸੇਵਾ॥ ਪੂਜਾ ਅਰਚਾ, ਬੰਦਨ ਦੇਵਾ॥੨॥ਰਹਾਉ॥
ਘੰਟਾ ਜਾ ਕਾ, ਸੁਨੀਐ ਚਹੁਕੁੰਟ॥ ਆਸਨੁ ਜਾ ਕਾ, ਸਦਾ ਬੈਕੁੰਠ॥
ਜਾ ਕਾ ਚਵਰੁ, ਸਭ ਊਪਰਿ ਝੂਲੈ॥ ਤਾ ਕਾ ਧੂਪੁ ਸਦਾ ਪਰਫੁਲੈ॥੨॥
ਘਟਿ ਘਟਿ ਸੰਪਟੁ, ਹੈ ਰੇ ਜਾ ਕਾ॥ ਅਭਗ ਸਭਾ, ਸੰਗਿ ਹੈ ਸਾਧਾ॥
ਆਰਤੀ ਕੀਰਤਨੁ, ਸਦਾ ਅਨੰਦ॥ ਮਹਿਮਾ ਸੁੰਦਰ, ਸਦਾ ਬੇਅੰਤ॥੩॥
ਜਿਸਹਿ ਪਰਾਪਤਿ, ਤਿਸ ਹੀ ਲਹਨਾ॥ ਸੰਤ ਚਰਨ, ਓਹੁ ਆਇਓ ਸਰਨਾ॥
ਹਾਥ ਚੜਿਓ, ਹਰਿ ਸਾਲਗਿਰਾਮੁ॥ ਕਹੁ ਨਾਨਕ, ਗੁਰਿ ਕੀਨੋ ਦਾਨੁ॥੪॥

*(ਪੰਨਾ ੩੯੩)*

ਭਾਵ : ਹੇ ਪੰਡਿਤ! ਪਰਮਾਤਮਾ ਦੀ ਸੇਵਾ ਭਗਤੀ ਹੀ ਸਾਡੇ ਘਰ ਵਿਚ ਸਾਲਗਿਰਾਮ ਦੀ ਪੂਜਾ ਹੈ। ਹਰਿ ਨਾਮ ਸਿਮਰਨ ਹੀ ਸਾਡੇ ਵਾਸਤੇ ਸਾਲਗਿਰਾਮ ਦੀ ਪੂਜਾ ਸੁਗੰਧੀ ਭੇਟ ਤੇ ਨਮਸਕਾਰ ਹੈ॥ਰਹਾਉ॥ ਹੇ ਪੰਡਿਤ! ਅਸੀਂ ਉਸ ਪ੍ਰਮਾਤਮਾ ਸਾਲਗਿਰਾਮ ਦੀ ਪੈਰੀਂ ਮੁੜ ਮੁੜ ਲਗਦੇ ਹਾਂ ਜੋ ਕਿਸੇ ਦੀ ਭੀ ਦਰਦ ਪੀੜਾ ਨਹੀਂ ਰਹਿਣ ਦੇਂਦਾ। ਉਹ ਜਲਾਂ ਥਲਾਂ ਵਿਚ, ਹਰ ਥਾਂ ਵੱਸਣ ਵਾਲਾ, ਹਰਿ ਸਾਲਗਿਰਾਮ, ਅੱਠੇ ਪਹਰ ਹੀ ਪਾਣੀਆਂ ਦਾ ਇਸ਼ਨਾਨ ਕਰਨ ਵਾਲਾ ਹੈ। ਹਰੇਕ ਦੇ ਦਿਲ ਦੀ ਚੰਗੀ ਤਰ੍ਹਾਂ ਜਾਣਨ ਵਾਲਾ ਹਰਿ ਸਾਲਗਿਰਾਮ ਸਭ ਜੀਵਾਂ ਦੇ ਅੰਦਰ ਬੈਠ ਕੇ ਸਦਾ ਹੀ ਭੋਗ ਲਾਂਦਾ ਰਹਿੰਦਾ ਹੈ॥੧॥

ਹੇ ਪੰਡਿਤ! ਉਸ ਹਰਿ ਸਾਲਗਿਰਾਮ ਦੀ ਰਜ਼ਾ ਦਾ ਘੰਟਾ ਸਿਰਫ਼ ਮੰਦਰ ਵਿਚ ਸੁਣੇ ਜਾਣ ਦੀ ਥਾਂ ਸਾਰੇ ਜਗਤ ਵਿਚ ਹੀ ਸੁਣਿਆ ਜਾਂਦਾ ਹੈ। ਸਾਧ ਸੰਗਤ ਰੂਪ ਬੈਕੁੰਠ ਵਿਚ ਉਸ ਦਾ ਨਿਵਾਸ ਸਦਾ ਹੀ ਟਿਕਿਆ ਰਹਿੰਦਾ ਹੈ। ਸਭ ਜੀਵਾਂ

ਉਤੇ ਉਸ ਦਾ ਪਵਣ ਰੂਪੀ ਚਵਰ ਝੁੱਲ ਰਿਹਾ ਹੈ। ਸਾਰੀ ਬਨਾਸਪਤੀ ਸਦਾ ਫਲ ਫੁੱਲ ਦੇ ਰਹੀ ਹੈ। ਇਹੀ ਹੈ, ਉਸ ਦੇ ਵਾਸਤੇ ਧੂਪ॥੨॥

ਹੇ ਪੰਡਿਤ! ਹਰੇਕ ਸਰੀਰ ਵਿੱਚ ਉਹ ਵੱਸ ਰਿਹਾ ਹੈ। ਹਰੇਕ ਦਾ ਹਿਰਦਾ ਹੀ ਉਸਦਾ ਠਾਕੁਰਾਂ ਵਾਲਾ ਡੱਬਾ ਹੈ। ਉਸਦੀ ਸੰਤ-ਸਭਾ ਕਦੇ ਮੁੱਕਣ ਵਾਲੀ ਨਹੀਂ, ਸਾਧ ਸੰਗਤਿ ਵਿਚ ਉਹ ਹਰ ਵੇਲੇ ਵੱਸਦਾ ਹੈ, ਜਿਥੇ ਉਸ ਦੀ ਸਦਾ ਅਨੰਦ ਦੇਣ ਵਾਲੀ ਸਿਫ਼ਤਿ ਸਲਾਹ ਹੋ ਰਹੀ ਹੈ, ਇਹ ਸਿਫ਼ਤਿ ਸਲਾਹ ਹੀ ਉਸ ਦੀ ਆਰਤੀ ਹੈ, ਉਸ ਬੇਅੰਤ ਦੇ ਸੁੰਦਰ ਹਰਿ ਸਾਲਗਿਰਾਮ ਦੀ ਸਦਾ ਮਹਿਮਾ ਹੋ ਰਹੀ ਹੈ॥੩॥

ਪਰ ਹੇ ਪੰਡਿਤ! ਜਿਸ ਮਨੁੱਖ ਦੇ ਭਾਗਾਂ ਵਿਚ ਉਸ (ਹਰਿ ਸਾਲਗਿਰਾਮ) ਦੀ ਪ੍ਰਾਪਤੀ ਲਿਖੀ ਹੈ ਉਸੇ ਨੂੰ ਉਹ ਮਿਲਦਾ ਹੈ, ਉਹ ਮਨੁੱਖ ਸੰਤਾਂ (ਸਤਿਸੰਗਤ) ਦੀ ਚਰਨੀਂ ਲਗਦਾ ਹੈ, ਉਹ ਸੰਤਾਂ ਦੀ ਸ਼ਰਨ ਪਿਆ ਰਹਿੰਦਾ ਹੈ।

ਹੇ ਨਾਨਕ ਆਖ—ਜਿਸ ਮਨੁੱਖ ਨੂੰ ਗੁਰੂ ਨੇ ਨਾਮ ਦੀ ਦਾਤਿ ਬਖਸ਼ੀ ਹੈ ਉਸ ਨੂੰ ਹਰਿ ਸਾਲਗਿਰਾਮ ਮਿਲ ਪੈਂਦਾ ਹੈ॥੪॥

ਗੁਰੂ ਨਾਨਕ ਨਾਲ ਪਿਆਰ ਕਰਨ ਵਾਲੇ ਗੁਰਸਿੱਖ ਜਦੋਂ ਭਗਤ ਰਵਿਦਾਸ ਜੀ ਨਾਲ ਮਨ ਘੜਤ ਜੋੜੀਆਂ ਅਜਿਹੀਆਂ ਸਾਖੀਆਂ ਪੜ੍ਹਦੇ ਹਨ ਤਾਂ ਉਹਨਾਂ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਕਿ ਚਮੜੇ ਜਾਂ ਪੱਥਰ ਆਦਿਕ ਦੇ ਬਣੇ ਹੋਏ ਠਾਕੁਰ ਨੂੰ ਪੂਜਣ ਵਾਲੇ ਕਿਸੇ ਭੀ ਬੰਦੇ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਂ ਪਵਿੱਤਰ ਬੀੜ ਵਿਚ ਥਾਂ ਨਹੀਂ ਸੀ ਮਿਲ ਸਕਦੀ। ਦੋਵੇਂ ਹੀ ਲਿਖਾਰੀ ਇਹ ਲਿਖਦੇ ਹਨ ਕਿ ਰਾਮਾਨੰਦ ਜੀ ਰਵਿਦਾਸ ਜੀ ਦੇ ਗੁਰੂ ਸਨ। ਜੇ ਰਵਿਦਾਸ ਜੀ ਠਾਕੁਰ ਪੂਜ ਸਨ, ਇਹ ਠਾਕੁਰ ਪੂਜਾ ਉਨ੍ਹਾਂ ਨੂੰ ਉਹਨਾਂ ਦੇ ਗੁਰੂ ਰਾਮਾਨੰਦ ਜੀ ਨੇ ਹੀ ਸਿਖਾਈ ਹੋਵੇਗੀ। ਪਰ ਰਾਮਾਨੰਦ ਜੀ ਤਾਂ ਪੱਥਰ ਆਦਿਕ ਦੇ ਬਣੇ ਹੋਏ ਠਾਕੁਰ ਦੀ ਪੂਜਾ ਕਰਨ ਦੇ ਵਿਰੋਧੀ ਸਨ। ਉਹਨਾਂ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ :

ਕਤ ਜਾਈਐ ਰੇ, ਘਰਿ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ, ਮਨ ਭਇਓ ਪੰਗੁ॥੧॥ ਰਹਾਉ॥
ਏਕ ਦਿਵਸ, ਮਨ ਭਈ ਉਮੰਗ॥ ਘਸਿ ਚੰਦਨ ਚੋਆ, ਬਹੁ ਸੁਗੰਧ॥
ਪੂਜਨ ਚਾਲੀ, ਬ੍ਰਹਮੁ ਠਾਇ॥
ਸੋ ਬ੍ਰਹਮੁ ਬਤਾਇਓ, ਗੁਰ ਮਨ ਹੀ ਮਾਹਿ॥੧॥
ਜਹ ਜਾਈਐ, ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ, ਸਭ ਸਮਾਨ॥
ਬੇਦੁ ਪੁਰਾਨ, ਸਭ ਦੇਖੇ ਜੋਇ॥
ਊਹਾਂ ਤਉ ਜਾਈਐ, ਜਉ ਈਹਾਂ ਨ ਹੋਇ॥੨॥

ਸਤਿਗੁਰ, ਮੈ ਬਲਿਹਾਰੀ ਤੋਰ॥
ਜਿਨਿ ਸਕਲ ਬਿਕਲ, ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ, ਰਮਤ ਬ੍ਰਹਮ॥
ਗੁਰ ਕਾ ਸਬਦੁ, ਕਾਟੈ ਕੋਟਿ ਕਰਮ॥੩॥

*(ਰਾਗੁ ਬਸੰਤ, ਰਾਮਾਨੰਦ ਜੀ, ਪੰਨਾ ੧੧੯੫)*

ਜੋ ਰਾਮਾਨੰਦ ਜੀ ਆਪ ਅਜਿਹੀ ਠਾਕੁਰ-ਪੂਜਾ ਦੇ ਵਿਰੋਧੀ ਸਨ, ਉਹ ਕਦੇ ਵੀ ਰਵਿਦਾਸ ਜੀ ਨੂੰ ਠਾਕੁਰ-ਪੂਜਾ ਦੀ ਸਿੱਖਿਆ ਨਹੀਂ ਦੇ ਸਕਦੇ ਸਨ। ਜਿਸ ਰਾਮਾਨੰਦ ਨੂੰ ਆਪਣਾ ਸੁਆਮੀ ਬ੍ਰਹਮ ਸਭ ਜੀਵਾਂ ਵਿਚ ਦਿਸ ਰਿਹਾ ਸੀ, ਉਹ ਕਿਸੇ ਉਤੇ ਗੁੱਸੇ ਹੋ ਕੇ ਕੋਈ ਸ੍ਰਾਪ ਭੀ ਨਹੀਂ ਦੇ ਸਕਦੇ ਸਨ। ਸੋ, ਇਹ ਬ੍ਰਹਮਚਾਰੀ ਚੇਲੇ ਵਾਲੀ ਕਹਾਣੀ ਮਨਘੜਤ ਹੈ। ਇਸੇ ਤਰ੍ਹਾਂ ਹੀ ਠਾਕੁਰ ਜੀ ਦਾ ਨਦੀ ਵਿਚ ਤਾਰੀਆਂ ਲਾ ਕੇ ਕਿਨਾਰੇ ਤੇ ਆਉਣਾ, ਤੁਲਸੀ ਧੂਪ ਦੀਪ ਆਦਿ ਨਾਲ ਰਵਿਦਾਸ ਜੀ ਦੁਆਰਾ ਠਾਕੁਰ ਜੀ ਦੀ ਪੂਜਾ ਕਰਨਾ ਇਤਿਆਦਿ ਕੇਵਲ ਮਿਥਿਹਾਸ ਹੈ। ਰਵਿਦਾਸ ਜੀ ਦੀ ਆਪਣੀ ਪਵਿੱਤਰ ਬਾਣੀ ਵਿਚੋਂ ਕੋਈ ਭੀ ਅਜਿਹੀ ਗਵਾਹੀ ਨਹੀਂ ਮਿਲਦੀ, ਸਗੋਂ ਉਹ ਤਾਂ ਇਸ ਦੇ ਉਲਟ ਲਿਖਦੇ ਹਨ।

ਇਸ ਸ਼ਬਦ "ਦੂਧ ਤ ਬਛਰੈ ਥਨਹੁ ਬਿਟਾਰਿਓ" ਵਿਚ ਭਗਤ ਰਵਿਦਾਸ ਜੀ ਵਿਅੰਗ ਰਾਹੀਂ ਬਹੁਤ ਹੀ ਸੁਚੱਜੇ ਢੰਗ ਨਾਲ ਮੂਰਤੀ ਪੂਜਾ ਦਾ ਖੰਡਨ ਕਰਦੇ ਹਨ। ਹਿੰਦੂ ਮੱਤ ਅਨੁਸਾਰ ਕਿਸੇ ਦੇਵੀ-ਦੇਵਤੇ ਨੂੰ ਰੱਬ ਸਮਝ ਕੇ, ਉਸਦੀ ਮੂਰਤੀ ਬਣਾ ਕੇ ਪੂਜਾ ਕੀਤੀ ਜਾਂਦੀ ਹੈ, ਅਤੇ ਇਹ ਯਤਨ ਕੀਤਾ ਜਾਂਦਾ ਹੈ ਕਿ ਸੁੱਚੀ ਤੋਂ ਸੁੱਚੀ ਚੀਜ਼ ਭਗਵਾਨ ਦੀ ਮੂਰਤੀ ਨੂੰ ਅਰਪਣ ਕੀਤੀ ਜਾਵੇ। ਪਰ ਭਗਤ ਜੀ ਦਸਦੇ ਹਨ ਕਿ ਉਸ ਅਕਾਲ ਪੁਰਖ ਦੀ ਪੂਜਾ ਉਸ ਦੀ ਰਜ਼ਾ ਵਿਚ ਰਹਿ ਕੇ ਹੀ ਹੋ ਸਕਦੀ ਹੈ। ਉਸ ਦੀ ਰਜ਼ਾ ਵਿਚ ਰਹਿਣਾ ਹੀ ਸੱਚੀ ਤੇ ਸੁੱਚੀ ਪੂਜਾ ਹੈ। ਜੇ ਮਨ ਨੂੰ ਪ੍ਰਭੂ ਨਾਲ ਜੋੜਿਆ ਹੀ ਨਹੀਂ ਤੇ ਨਾ ਹੀ ਉਸਦੇ ਸਰੂਪ ਨੂੰ ਸਮਝਿਆ ਹੈ, ਤਾਂ ਫਿਰ ਇਹ ਦੁੱਧ, ਫੁੱਲ, ਧੂਪ, ਚੰਦਨ ਤੇ ਨੈਵੇਦ ਆਦਿ ਕੀ ਲਾਭ ਪਹੁੰਚਾ ਸਕਦੇ ਹਨ?

ਗੁਰਬਾਣੀ ਵਿਚ ਥਾਂ ਥਾਂ ਤੇ ਅਜਿਹੀ ਪੂਜਾ ਦਾ ਭਰਪੂਰ ਖੰਡਨ ਕੀਤਾ ਗਿਆ ਹੈ :

ਭਰਮਿ ਭੂਲੇ ਅਗਿਆਨੀ ਅੰਧੁਲੇ, ਭ੍ਰਮਿ ਭ੍ਰਮਿ ਫੂਲ ਤੋਰਾਵੈ॥
ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ॥

*(ਮਲਾਰ, ਮ: ੪, ਪੰਨਾ ੧੨੬੪)*

ਭਾਵ : ਅਗਿਆਨੀ ਮਨੁੱਖ ਭਟਕਨਾ ਵਿਚ ਪੈ ਕੇ ਮੂਰਤੀ ਆਦਿ ਦੀ ਪੂਜਾ

ਲਈ ਫੁੱਲ ਤੋੜਦੇ ਫਿਰਦੇ ਹਨ ਤੇ ਇਸ ਤਰ੍ਹਾਂ ਆਤਮਕ ਜੀਵਨ ਵੱਲੋਂ ਬੇ-ਸਮਝ ਕੁਰਾਹੇ ਪਏ ਰਹਿੰਦੇ ਹਨ। ਐਸੇ ਅਗਿਆਨੀ ਮਨੁੱਖ ਬੇਜਾਨ ਮੂਰਤੀਆਂ ਨੂੰ ਪੂਜਦੇ ਹਨ। ਸਮਾਧਾਂ ਨੂੰ ਮੱਥੇ ਟੇਕਦੇ ਹਨ ਤੇ ਆਪਣੀ ਸਾਰੀ ਮਿਹਨਤ ਵਿਅਰਥ ਗੁਆ ਲੈਂਦੇ ਹਨ।

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦਾ ਨਾਮ ਜਪਣਾ ਅਤੇ ਉਸਦੇ ਭਾਣੇ ਵਿਚ ਜੀਵਨ ਬਤੀਤ ਕਰਨਾ ਹੀ ਪਰਮਾਤਮਾ ਦੀ ਅਸਲ ਪੂਜਾ ਹੈ। ਇਸ ਤੋਂ ਬਿਨਾਂ ਹੋਰ ਕਿਸੇ ਕਿਸਮ ਦੀ ਪੂਜਾ ਨਹੀਂ ਹੋ ਸਕਦੀ :

ਹਰਿ ਕੀ ਪੂਜਾ, ਦੁਲੰਭ ਹੈ ਸੰਤਹੁ, ਕਹਣਾ ਕਛੂ ਨ ਜਾਈ॥੧॥
ਸੰਤਹੁ, ਗੁਰਮੁਖਿ ਪੂਰਾ ਪਾਈ॥ ਨਾਮੋ ਪੂਜ ਕਰਾਈ॥੧॥ ਰਹਾਉ॥
ਹਰਿ ਬਿਨੁ, ਸਭੁ ਕਿਛੁ ਮੈਲਾ ਸੰਤਹੁ, ਕਿਆ ਹਉ ਪੂਜ ਚੜਾਈ॥੨॥
ਹਰਿ ਸਾਚੇ ਭਾਵੈ, ਸਾ ਪੂਜਾ ਹੋਵੈ, ਭਾਣਾ ਮਨਿ ਵਸਾਈ॥੩॥
ਪੂਜਾ ਕਰੈ, ਸਭੁ ਲੋਕੁ ਸੰਤਹੁ, ਮਨਮੁਖਿ ਥਾਇ ਨ ਪਾਈ॥
ਸਬਦਿ ਮਰੈ, ਮਨੁ ਨਿਰਮਲ ਸੰਤਹੁ, ਏਹ ਪੂਜਾ ਥਾਇ ਪਾਈ॥੫॥
ਪਵਿਤ ਪਾਵਨ ਸੇ ਜਨ ਸਾਚੇ, ਏਕ ਸਬਦਿ ਲਿਵ ਲਾਈ॥੬॥
ਬਿਨੁ ਨਾਵੈ, ਹੋਰ ਪੂਜ ਨ ਹੋਵੀ, ਭਰਮਿ ਭੁਲੀ ਲੋਕਾਈ॥੭॥

*(ਰਾਮਕਲੀ, ਮਹਲਾ ੩, ਪੰਨਾ ੯੧੦)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਮੂਰਤੀ ਅੱਗੇ ਭੇਟ ਧਰਨ ਲਈ ਮਾਲਣ ਪੱਤਰ ਤੋੜਦੀ ਹੈ, ਪਰ ਇਹ ਨਹੀਂ ਜਾਣਦੀ ਕਿ ਹਰੇਕ ਪੱਤਰ ਵਿਚ ਜਿੰਦ ਹੈ। ਜਿਸ ਪੱਥਰ ਦੀ ਮੂਰਤੀ ਦੀ ਖ਼ਾਤਰ ਮਾਲਣ ਪੱਤਰ ਤੋੜਦੀ ਹੈ ਉਹ ਪੱਥਰ ਦੀ ਮੂਰਤੀ ਨਿਰਜਿੰਦ ਹੈ। ਇਕ ਨਿਰਜਿੰਦ ਮੂਰਤੀ ਦੀ ਸੇਵਾ ਕਰਕੇ ਇਸ ਤਰ੍ਹਾਂ ਇਹ ਮਾਲਣ ਭੁੱਲ ਰਹੀ ਹੈ। ਅਸਲੀ ਇਸ਼ਟ ਸਤਿਗੁਰ ਤਾਂ ਜੀਉਂਦਾ ਜਾਗਦਾ ਦੇਵਤਾ ਹੈ :

ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ॥
ਜਿਸੁ ਪਾਹਨ ਕਉ ਪਾਤੀ ਤੋਰੈ, ਸੋ ਪਾਹਨੁ ਨਿਰਜੀਉ॥੧॥
ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥

*(ਆਸਾ, ਸ੍ਰੀ ਕਬੀਰ ਜੀਉ, ਪੰਨਾ ੪੭੯)*

## ਸ਼ਬਦ ਦੇ ਅਰਥ

ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥
ਅਵਰੁ ਨ ਫੂਲੁ, ਅਨੂਪੁ ਨ ਪਾਵਉ॥੧॥ ਰਹਾਉ॥

**ਪਦ ਅਰਥ** : **ਮਾਈ**—ਹੇ ਮਾਂ! **ਕਹਾ**—ਕਿਥੋਂ? **ਲੈ**—ਲੈ ਕੇ। **ਚਰਾਵਉ**—ਮੈਂ ਭੇਟਾ ਕਰਾਂ। **ਅਨੂਪੁ**—ਜਿਸ ਵਰਗਾ ਹੋਰ ਕੋਈ ਨਹੀਂ, ਸੁੰਦਰ। **ਨ ਪਾਵਉ**—ਮੈਂ ਹਾਸਲ ਨਹੀਂ ਕਰ ਸਕਾਂਗਾ॥ ਰਹਾਉ॥੧॥

**ਅਰਥ** : ਹੇ ਮਾਂ! ਗੋਬਿੰਦ (ਧਰਤੀ ਦੇ ਮਾਲਕ ਅਕਾਲ ਪੁਰਖ) ਦੀ ਪੂਜਾ ਕਰਨ ਲਈ ਮੈਂ ਕਿਥੋਂ ਕੋਈ ਚੀਜ਼ ਲੈ ਕੇ ਚੜ੍ਹਾਵਾਂ, ਕਿਉਂਕਿ ਕੋਈ ਹੋਰ ਸੁੱਚਾ ਫੁੱਲ ਆਦਿ ਤਾਂ ਮਿਲ ਨਹੀਂ ਸਕਦਾ। ਕੀ ਮੈਂ ਇਸ ਘਾਟ ਦੇ ਕਾਰਨ ਉਸ ਸੋਹਣੇ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਾਂਗਾ?

**ਦੂਧੁ ਤ ਬਛਰੈ ਥਨਹੁ ਬਿਟਾਰਿਓ॥**
**ਫੂਲੁ ਭਵਰਿ, ਜਲੁ ਮੀਨਿ ਬਿਗਾਰਿਓ॥੧॥**

**ਪਦ ਅਰਥ** : **ਬਛਰੈ**—ਵੱਛੇ ਨੇ। **ਥਨਹੁ**—ਥਣਾਂ ਤੋਂ। **ਬਿਟਾਰਿਓ**—ਜੂਠਾ ਕਰ ਦਿੱਤਾ। **ਭਵਰਿ**—ਭਵਰ ਨੇ। **ਮੀਨਿ**—ਮੀਨ ਨੇ, ਮੱਛੀ ਨੇ॥੧॥

**ਅਰਥ** : ਦੁੱਧ ਤਾਂ ਵੱਛੇ ਨੇ ਗਾਂ ਦੇ ਥਣਾਂ ਤੋਂ ਹੀ ਜੂਠਾ ਕਰ ਦਿੱਤਾ ਹੈ, ਫੁੱਲ ਭੌਰੇ ਨੇ ਸੁੰਘ ਕੇ ਜੂਠਾ ਕਰ ਦਿੱਤਾ ਹੈ ਅਤੇ ਪਾਣੀ ਨੂੰ ਮਛਲੀ ਨੇ ਜੂਠਾ ਕਰ ਦਿੱਤਾ ਹੈ (ਪਾਣੀ ਦੇ ਅੰਦਰ ਮਛਲੀ ਤੇ ਹੋਰ ਜੀਵ ਜੰਤੂ ਆਪਣਾ ਜੀਵਨ ਬਤੀਤ ਕਰਦੇ ਹਨ। ਹਰ ਤਰ੍ਹਾਂ ਦੀ ਗੰਦਗੀ ਉਹ ਪਾਣੀ ਵਿਚ ਹੀ ਛੱਡਦੇ ਹਨ)। ਸੋ ਦੁੱਧ, ਫੁੱਲ ਤੇ ਪਾਣੀ ਇਹ ਤਿੰਨੇ ਹੀ ਜੂਠੇ ਹੋ ਜਾਣ ਕਰਕੇ ਪ੍ਰਭੂ ਅੱਗੇ ਭੇਟ ਕਰਨ ਜੋਗੇ ਨਹੀਂ ਰਹਿ ਗਏ॥੧॥

**ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥**

**ਪਦ ਅਰਥ** : **ਮੈਲਾਗਰ**—ਮਲਯ ਪਰਬਤ ਉੱਤੇ ਉੱਗੇ ਹੋਏ ਚੰਦਨ ਦੇ ਬੂਟੇ। **ਬੇਰ੍ਹੇ**—ਵੇੜ੍ਹੇ ਹੋਏ, ਲਪੇਟੇ ਹੋਏ। **ਭੁਇਅੰਗਾ**—ਸੱਪ। **ਬਿਖੁ**—ਜਹਿਰ। **ਇਕ ਸੰਗਾ**—ਇਕੱਠੇ॥੨॥

**ਅਰਥ** : ਚੰਦਨ ਦੇ ਬੂਟਿਆਂ ਨੂੰ ਸੱਪ ਚੰਬੜੇ ਹੋਏ ਹਨ (ਚੰਦਨ ਤੋਂ ਠੰਢ ਪ੍ਰਾਪਤ ਕਰਨ ਲਈ ਉਸ ਨੂੰ ਚੱਟਦੇ ਰਹਿੰਦੇ ਹਨ), ਇਨ੍ਹਾਂ ਨੇ ਚੰਦਨ ਨੂੰ ਜੂਠਾ ਕਰ ਦਿੱਤਾ। ਜ਼ਹਿਰ, ਅੰਮ੍ਰਿਤ ਤੇ ਚੰਦਨ ਦੇ ਬੂਟਿਆਂ ਨੂੰ ਸੀਤਲ ਤੇ ਪਵਿੱਤਰ ਮੰਨਿਆ ਗਿਆ ਹੈ। ਹਿੰਦੂ ਧਰਮ ਅਨੁਸਾਰ ਪੂਜਾ ਵਾਸਤੇ ਚੰਦਨ ਦਾ ਹੋਣਾ ਅਤੀ ਜ਼ਰੂਰੀ ਹੈ। ਚੰਦਨ ਨੂੰ 'ਅੰਮ੍ਰਿਤ' ਮੰਨਿਆ ਗਿਆ ਹੈ। ਇਸ ਅੰਮ੍ਰਿਤ ਰੂਪੀ ਚੰਦਨ ਨੂੰ ਸੱਪਾਂ ਨੇ ਆਪਣੇ ਲਈ ਠੰਢ ਪ੍ਰਾਪਤ ਕਰਨ ਲਈ ਚੱਟ ਚੱਟ ਕੇ ਜੂਠਾ ਕੀਤਾ ਹੈ ਪਰ ਚੰਦਨ ਦੇ ਗੁਣਾਂ ਵਿਚ ਕੋਈ ਤਬਦੀਲੀ ਨਹੀਂ ਆਈ ਤੇ ਨਾ ਹੀ ਸੱਪ ਦੀ ਜ਼ਹਿਰ ਘਟੀ ਹੈ। ਇਸ ਤਰ੍ਹਾਂ ਜ਼ਹਿਰ ਅਤੇ ਅੰਮ੍ਰਿਤ) ਇਕੱਠੇ ਹੀ ਵਸਦੇ ਹਨ। ਇਸ ਲਈ ਮੈਂ ਕਿਵੇਂ ਪੂਜਾ ਕਰਾਂ ਜਦ ਕਿ ਚੰਦਨ ਤਾਂ ਪਹਿਲੇ ਹੀ ਜੂਠੀ ਹੋ ਗਈ ਹੈ?॥੨॥

**ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥ ੩॥**

**ਅਰਥ** : ਧੂਪ ਦੀਪ ਅਤੇ ਤੇਰੇ ਚਰਨਾਂ ਵਿਚ ਭੇਟਾ ਕੀਤੀਆਂ ਜਾਣ ਵਾਲੀਆਂ ਚੀਜ਼ਾਂ ਸੁਗੰਧੀ ਦੇ ਅਸਰ ਕਰਕੇ ਜੂਠੀਆਂ ਹੋ ਜਾਂਦੀਆਂ ਹਨ। ਫਿਰ ਹੇ ਅਕਾਲ ਪੁਰਖ! ਜੇ ਤੇਰੀ ਪੂਜਾ ਇਨ੍ਹਾਂ ਚੀਜ਼ਾਂ ਨਾਲ ਹੀ ਹੋ ਸਕਦੀ ਹੈ ਤਾਂ ਇਹ ਜੂਠੀਆਂ ਚੀਜ਼ਾਂ ਤੇਰੇ ਅੱਗੇ ਰੱਖ ਕੇ ਤੇਰੇ ਭਗਤ ਕਿਸ ਤਰ੍ਹਾਂ ਤੇਰੀ ਪੂਜਾ ਕਰਨ, ਤੇਰੀ ਪੂਜਾ ਲਈ ਤਾਂ ਸੁੱਚੀਆਂ ਚੀਜ਼ਾਂ ਦੀ ਲੋੜ ਹੈ।

ਹਿੰਦੂ ਮਤ ਅਨੁਸਾਰ ਜੋ ਪ੍ਰੇਮ ਨਾਲ ਆਪਣੇ ਇਸ਼ਟ ਦੇਵ ਯਾ ਕਿਸੇ ਦੇਵਤੇ ਆਦਿਕ ਦੀ ਸੇਵਾ ਕੀਤੀ ਜਾਂਦੀ ਹੈ ਉਸਨੂੰ ਪੂਜਾ ਕਿਹਾ ਜਾਂਦਾ ਹੈ। ਪੂਜਾ ਸੋਲ੍ਹਾਂ ਪ੍ਰਕਾਰ ਦੀ ਮਿੱਥੀ ਗਈ ਹੈ। ਪੂਜਾ ਕੇਵਲ ਆਪਣੀ ਮਨੋਂ ਕਾਮਨਾ ਪੂਰੀ ਕਰਨ ਲਈ ਕੀਤੀ ਜਾਂਦੀ ਹੈ, ਇਨ੍ਹਾਂ ਵਿਚੋਂ ਖ਼ਾਸ ਚੀਜ਼ਾਂ ਪੂਜਾਵਾਂ ਇਹ ਹਨ :

(ੳ) ਸੁਗੰਧ—ਚੰਦਨ, ਕੇਸਰ, ਕਸਤੂਰੀ, ਕਪੂਰ, ਅਤਰ, ਆਦਿਕ, ਸੁਗੰਧੀ ਵਾਲੀਆਂ ਚੀਜ਼ਾਂ ਲਗਾਵਣੀਆਂ।

(ਅ) ਪੁਸ਼ਪ—ਫੁੱਲ, ਫੁੱਲਾਂ ਦੇ ਮੁਕਟ ਬਣਾਉਣੇ, ਫੁੱਲਾਂ ਦੀ ਮਾਲਾ ਪਹਿਨਾਉਣੀ।

(ੲ) ਧੂਪ—ਅਗਰ, ਚੰਦਨ-ਆਦਿਕ, ਸੁਗੰਧੀ ਵਾਲੀਆਂ ਚੀਜ਼ਾਂ ਦਾ ਧੂਪ ਦੇਣਾ।

(ਸ) ਦੀਪ—ਘਿਉ ਆਦਿਕ ਦਾ ਦੀਵਾ ਜਗਾਉਣਾ ਅਤੇ ਆਰਤੀ ਉਤਾਰਨੀ।

(ਹ) ਨਈਬੇਦ—ਦੇਵਤਿਆਂ ਨੂੰ ਭੋਜਨ ਅਰਪਨ ਕਰਨਾ॥ ੩॥

**ਤਨੁ ਮਨੁ ਅਰਪਉ ਪੂਜ ਚਰਾਵਉ॥**
**ਗੁਰ ਪਰਸਾਦਿ ਨਿਰੰਜਨੁ ਪਾਵਉ॥ ੪॥**

**ਅਰਥ** : ਇਸ ਬੰਦ ਵਿਚ ਭਗਤ ਜੀ ਸਮਝਾਉਂਦੇ ਹਨ ਕਿ ਅਸਲੀ ਪੂਜਾ ਦਾ ਸਾਧਨ ਕੀ ਹੈ। ਉਹ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਆਪਣਾ ਤਨ ਤੇ ਮਨ ਤੈਨੂੰ ਅਰਪਨ ਕਰਦਾ ਹਾਂ ਅਤੇ ਤੇਰੀ ਪੂਜਾ ਲਈ ਇਸ ਨੂੰ ਹੀ ਭੇਟ ਚੜ੍ਹਾਂਦਾ ਹਾਂ, ਭਾਵ ਆਪਣੀ ਮੱਤ ਦਾ ਤਿਆਗ ਕਰਕੇ ਗੁਰੂ ਦੀ ਮੱਤ ਅਨੁਸਾਰ ਆਪਣਾ ਜੀਵਨ ਢਾਲ ਕੇ ਸਤਿਗੁਰੂ ਦੀ ਮਿਹਰ ਦੀ ਬਰਕਤ ਨਾਲ ਮੈਂ ਤੈਨੂੰ ਮਾਇਆ-ਰਹਿਤ ਨੂੰ ਲੱਭ ਸਕਦਾ ਹਾਂ॥ ੪॥

**ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥ ੫॥**

**ਪਦ ਅਰਥ** : ਅਰਚਾ—ਮੂਰਤੀ ਆਦਿ ਦੀ ਪੂਜਾ, ਮੂਰਤੀ ਅੱਗੇ ਸਿਰ

ਨਿਵਾਉਣਾ, ਮੂਰਤੀ ਨੂੰ ਸ਼ਿਗਾਰਨਾ। ਆਹਿ ਨ—ਨਹੀਂ ਹੋ ਸਕਦੀ। ਕਹਿ—ਆਖਦਾ ਹੈ। ਕਵਨ ਗਤਿ—ਕੀ ਹਾਲ?॥੫॥

ਅਰਥ : ਭਗਤ ਰਵਿਦਾਸ ਜੀ ਆਖਦੇ ਹਨ, ਹੇ ਪ੍ਰਭੂ! ਜੇ ਇਹ ਮੰਨਿਆ ਜਾਵੇ ਕਿ ਦੁਧ, ਫੁੱਲ, ਧੂਪ, ਚੰਦਨ ਤੇ ਨੈਵੇਦ ਨਾਲ ਹੀ ਤੇਰੀ ਪੂਜਾ ਹੋ ਸਕਦੀ ਹੈ, ਤਾਂ ਕਿਤੇ ਭੀ ਇਹ ਚੀਜ਼ਾਂ ਸੁੱਚੀਆਂ ਨਾ ਮਿਲਣ ਕਰਕੇ ਮੇਰੇ ਤੋਂ ਤੇਰੀ ਪੂਜਾ ਅਤੇ ਭਗਤੀ ਹੋ ਹੀ ਨਹੀਂ ਸੀ ਸਕਣੀ ਤਾਂ ਫਿਰ ਹੇ ਪ੍ਰਭੂ! ਮੇਰਾ ਕੀ ਹਾਲ ਹੁੰਦਾ? ਭਾਵ, ਮੈਂ ਪ੍ਰਭੂ ਪ੍ਰਮਾਤਮਾ ਦੀ ਪੂਜਾ ਨਾ ਕਰ ਸਕਦਾ॥੫॥

ਸਿੱਟਾ —

ਅਨਪੜ੍ਹ ਤੇ ਅੰਧਵਿਸ਼ਵਾਸੀ ਲੋਕ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਨੂੰ ਆਪਣੇ ਵੱਲੋਂ ਸੁੱਚੇ ਜਲ, ਫੁੱਲ ਤੇ ਦੁੱਧ ਆਦਿ ਨਾਲ ਪ੍ਰਸੰਨ ਕਰਨ ਦੇ ਜਤਨ ਕਰਦੇ ਹਨ, ਪਰੰਤੂ ਇਹ ਚੀਜ਼ਾਂ ਤਾਂ ਪਹਿਲਾਂ ਹੀ ਜੂਠੀਆਂ ਹੋ ਜਾਂਦੀਆਂ ਹਨ। ਅਕਾਲ ਪੁਰਖ ਇਹੋ ਜਿਹੀਆਂ ਚੀਜ਼ਾਂ ਦੀ ਭੇਟਾ ਨਾਲ ਖੁਸ਼ ਨਹੀਂ ਹੁੰਦਾ, ਉਹ ਤਾਂ ਤਨ, ਮਨ ਦੀ ਭੇਟਾ ਮੰਗਦਾ ਹੈ। ਵਾਹਿਗੁਰੂ ਦੇ ਦਰ ਤੇ ਉਹੀ ਮਨੁੱਖ ਪਰਵਾਨ ਹੁੰਦਾ ਹੈ ਜੋ ਆਪਣੇ ਅੰਦਰੋਂ ਹਉਮੈਂ (ਅਪਣੱਤ, ਮੈਂ-ਮੇਰੀ) ਦਾ ਤਿਆਗ ਕਰਕੇ ਗੁਰੂ ਦੇ ਦੱਸੇ ਰਾਹ ਉਤੇ ਚਲਦਾ ਹੈ।

# ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ

ਆਸਾ, ਮਹਲਾ ੧

ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ॥
ਭਾਠੀ ਭਵਨੁ, ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ॥੧॥
ਬਾਬਾ, ਮਨੁ ਮਤਵਾਰੋ, ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ॥
ਅਹਿਨਿਸਿ ਬਨੀ, ਪ੍ਰੇਮ ਲਿਵ ਲਾਗੀ,
ਸਬਦੁ ਅਨਾਹਦ ਗਹਿਆ॥੧॥ ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ, ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ, ਭਾਉ ਧਰੇ॥੨॥
ਗੁਰ ਕੀ ਸਾਖੀ, ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ॥੩॥
ਸਿਫ਼ਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ॥
ਕਹੁ ਨਾਨਕ, ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ॥੪॥੪॥੩੮॥

(ਪੰਨਾ ੩੬੦)

ਇਹ ਸ਼ਬਦ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਆਸਾ ਰਾਗ ਵਿਚ ਉਚਾਰਨ ਕੀਤਾ ਹੋਇਆ ਹੈ। ਸ਼ਬਦ ਦੀ ਅਖ਼ੀਰਲੀ ਤੁਕ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਭਰਥਰ ਜੋਗੀ ਨਾਲ ਗੱਲਬਾਤ ਹੋ ਰਹੀ ਹੈ। ਜੋਗ ਮੱਤ ਦਾ ਹਿੰਦੁਸਤਾਨ ਵਿਚ ਬਹੁਤ ਪ੍ਰਚਾਰ ਰਿਹਾ ਹੈ। ਭਗਤ ਕਬੀਰ ਸਾਹਿਬ ਦੇ ਵੇਲੇ ਵੀ ਜੋਗ ਮੱਤ ਕਾਫ਼ੀ ਪ੍ਰਚਲਤ ਸੀ ਅਤੇ ਕਬੀਰ ਸਾਹਿਬ ਦੇ ਸ਼ਬਦ ਵੀ ਜੋਗ ਮੱਤ ਬਾਰੇ ਗੁਰੂ ਗਰੰਥ ਸਾਹਿਬ ਵਿਚ ਦਰਜ ਹਨ। ਜੋਗੀਆਂ ਨੇ ਰਿਧੀਆਂ-ਸਿੱਧੀਆਂ ਦੇ ਪ੍ਰਭਾਵ ਥੱਲੇ ਬਹੁਤ ਸਾਰੇ ਪੈਰੋਕਾਰ ਬਣਾਏ ਹੋਏ ਹਨ। ਗੋਰਖ ਨਾਥ ਸਭ ਜੋਗੀਆਂ ਵਿਚੋਂ ਵੱਡਾ ਗਿਣਿਆ ਜਾਂਦਾ ਹੈ। ਸ਼ਿਵ ਜੀ ਤੋਂ ਇਹ ਜੋਗ ਮੱਤ ਚੱਲਿਆ ਮੰਨਿਆ ਜਾਂਦਾ ਹੈ। ਇਹਨਾਂ ਦੀ ਅੱਗੋਂ ਵੰਡ (ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰਜ, ਚੋਲੀ, ਰਾਵਲ ਅਤੇ ਦਾਸ) ਬਾਰਾਂ ਪੰਥਾਂ ਵਿ੍ਤ ਹੈ। ਇਹਨਾਂ ਦਾ ਵਿਸ਼ਵਾਸ ਹੈ ਕਿ ਨਸ਼ਿਆਂ ਦੀ ਮਸਤੀ ਨਾਲ ਸੁਰਤ ਜੁੜ ਜਾਂਦੀ ਹੈ। ਪਰੰਤੂ ਗੁਰੂ ਸਾਹਿਬ ਜੋਗੀਆਂ ਦੇ ਇਸ ਗ਼ਲਤ ਵੀਚਾਰ ਦਾ ਭਰਪੂਰ ਖੰਡਨ ਕਰਦੇ ਹਨ। ਸ਼ਰਾਬ ਪੀਣ ਨਾਲ ਸੁਰਤ ਨਹੀਂ ਟਿਕ ਸਕਦੀ। ਸ਼ਰਾਬ ਦਾ ਨਸ਼ਾ ਮਨੁੱਖ ਦੀ ਬਿਬੇਕ-ਬੁੱਧੀ ਨੂੰ ਜੰਦਰਾ ਮਾਰ ਦਿੰਦਾ ਹੈ। ਵਿਕਾਰਾਂ ਨੂੰ ਜਨਮ ਦੇਂਦਾ ਹੈ ਅਤੇ ਥੋੜ੍ਹੇ ਸਮੇਂ ਵਿਚ ਹੀ ਇਸ ਦੀ ਮਸਤੀ ਉਤਰ ਜਾਂਦੀ ਹੈ। ਗੁਰੂ ਸਾਹਿਬ ਇਸ ਸ਼ਬਦ ਵਿਚ ਭਰਥਰ ਜੋਗੀ ਨੂੰ ਸਮਝਾ ਰਹੇ ਹਨ ਕਿ ਮੈਂ ਸ਼ਰਾਬ ਦੇ ਬਦਲੇ, ਪ੍ਰਭੂ ਦੇ ਸਿਮਰਨ ਦਾ ਆਤਮਕ ਰਸ ਪੀਂਦਾ ਹਾਂ ਤੇ ਸਹਜ ਅਵੱਸਥਾ ਵਿਚ ਰੰਗ ਮਾਣਦਾ ਹਾਂ। ਜਿਸ ਵੀ ਮਨੁੱਖ ਨੇ ਪ੍ਰਭੂ ਚਰਨਾਂ ਨਾਲ ਦਿਨ-ਰਾਤ ਦੀ ਪ੍ਰੀਤੀ ਬਣਾਈ ਹੈ, ਉਹ ਆਪਣੇ ਗੁਰੂ ਦੇ ਸ਼ਬਦ ਨੂੰ ਸਦਾ ਲਈ ਇਕ ਰਸ ਆਪਣੇ ਅੰਦਰ ਟਿਕਾਈ ਰੱਖਦਾ ਹੈ।

ਸ਼ਰਾਬ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ, ਸ਼ਰ+ਆਬ, ਤਥਾ ਸ਼ਰਾਰਤ ਦਾ ਪਾਣੀ। ਇਹ ਰਾਖ਼ਸ਼-ਬੁੱਧੀ, ਪਸ਼ੂ ਬ੍ਰਿਤੀ ਲੋਕਾਂ ਅਤੇ ਵਿਭਚਾਰੀਆਂ ਲਈ ਵਰਤਣ ਦੀ ਵਸਤੂ ਹੈ। ਕਿਸੇ ਵਸਤੂ ਦੇ ਚੰਗੇ ਮੰਦੇ ਹੋਣ ਦਾ ਨਿਰਭਰ ਇਸ ਗੱਲ ਉੱਤੇ ਹੈ ਕਿ ਉਹ ਸਮਾਜ ਜਾਂ ਜੀਵਨ ਉੱਤੇ ਕਿਹੋ ਜਿਹਾ ਪ੍ਰਭਾਵ ਪਾਉਂਦੀ ਹੈ ਤੇ ਕੀ ਸਿੱਟੇ ਕੱਢਦੀ ਹੈ। ਸਾਡੇ ਜੀਵਨ ਦੇ ਮੋਟੇ-ਮੋਟੇ ਚਾਰ ਪਹਿਲੂ ਇਹ ਹਨ:

੧. ਸਰੀਰਕ ੨. ਸਮਾਜਕ ੩. ਵਿਵਹਾਰਕ ੪. ਧਾਰਮਕ। ਜੀਵਨ ਦੇ ਇਹਨਾਂ ਚਹੁੰ ਪੱਖਾਂ ਤੇ ਸ਼ਰਾਬ ਦਾ ਪ੍ਰਭਾਵ ਬਹੁਤ ਮਾਰੂ ਅਤੇ ਖ਼ਤਰਨਾਕ ਹੈ।

ਜਦੋਂ ਅਸੀਂ ਮਨੁੱਖ ਦੇ ਧਾਰਮਕ ਪੱਖ ਦੀ ਵੀਚਾਰ ਕਰਦੇ ਹਾਂ ਤਾਂ ਸਮਝ ਪੈਂਦੀ ਹੈ, ਕਿ ਧਰਮ ਹੈ, ਮਨੁੱਖ ਦਾ ਰੱਬ ਨਾਲ ਸੰਬੰਧ ਜਾਂ ਮਨੁੱਖ ਲਈ ਰੱਬੀ ਪ੍ਰੇਮ ਦਾ ਰਸਤਾ। ਰੱਬੀ ਪ੍ਰੇਮ ਲਈ ਸਦਾਚਾਰਕ ਗੁਣ ਕੰਮ ਆਉਂਦੇ ਹਨ। ਇਹਨਾਂ ਵਿਚੋਂ ਸੇਵਾ ਤੇ ਕੁਰਬਾਨੀ ਦੋ ਵਿਸ਼ੇਸ਼ ਗੁਣ ਹਨ। ਸ਼ਰਾਬੀ ਆਦਮੀ ਜੋ ਆਪਣੀ ਰੱਖਿਆ

ਕਰਨ ਦੇ ਭੀ ਸਮਰਥ ਨਹੀਂ, ਜਿਸ ਨੂੰ ਆਪਣੀ ਸੇਵਾ ਲਈ ਕਿਸੇ ਹੋਰ ਦੀ ਮੁਥਾਜੀ ਹੈ, ਉਹ ਕਿਸੇ ਮਨੁੱਖ, ਕੌਮ ਜਾਂ ਜੱਥੇ ਦੀ ਕੀ ਸੇਵਾ ਕਰ ਸਕਦਾ ਹੈ? ਸੇਵਾ ਦੇ ਸਮੇਂ ਉਹ ਸ਼ਾਇਦ ਪੀ ਕੇ ਗੁੱਟ ਪਿਆ ਹੋਵੇ ਜਾਂ ਨਸ਼ੇ ਦੀ ਟੋਟ ਨਾਲ ਟੁੱਟਾ ਹੋਵੇ।

ਕੁਰਬਾਨੀ ਦੀ ਉਸ ਤੋਂ ਆਸ ਨਹੀਂ ਹੋ ਸਕਦੀ। ਭਗਤੀ, ਪ੍ਰੇਮ, ਨਿਯਮ ਦੀ ਪਾਲਣਾ, ਸਵੇਰੇ ਅੰਮ੍ਰਿਤ ਵੇਲੇ ਜਾਗਣਾ, ਸਚਾਈ ਉੱਤੇ ਪਹਿਰਾ ਦੇਣਾ ਆਦਿ ਸਭ ਸਦਗੁਣਾਂ ਨੂੰ ਸ਼ਰਾਬੀ ਮਨੁੱਖ, ਨਸ਼ੇ ਦੇ ਵਹਿਣ ਵਿਚ ਰੋੜ੍ਹ ਸੁੱਟਦਾ ਹੈ। ਜਿੱਥੇ ਸ਼ਰਾਬ ਵੱਸਦੀ ਹੈ, ਉਥੋਂ ਦਲੀਲ ਨੂੰ ਦੇਸ਼-ਨਿਕਾਲਾ ਮਿਲ ਜਾਂਦਾ ਹੈ। ਨੇਕੀ ਖੰਭ ਲਾ ਕੇ ਉੱਡ ਜਾਂਦੀ ਹੈ ਤੇ ਰੱਬ ਦੁਸ਼ਮਣ ਜਾਪਦਾ ਹੈ।

ਸਤਿਗੁਰੂ ਸ੍ਰੀ ਗੁਰੂ ਅਮਰ ਦਾਸ ਜੀ ਦਾ ਫ਼ੁਰਮਾਨ ਹੈ ਕਿ ਸ਼ਰਾਬ ਪੀਣ ਨਾਲ ਮਨੁੱਖ ਦੀ ਮੱਤ ਮਾਰੀ ਜਾਂਦੀ ਹੈ। ਆਪਣੇ ਤੇ ਪਰਾਏ ਦੀ ਪਛਾਣ ਨਹੀਂ ਰਹਿੰਦੀ। ਖਸਮ ਵਾਹਿਗੁਰੂ ਵਿਸਰ ਜਾਂਦਾ ਹੈ ਅਤੇ ਮਾਲਕ ਦੀ ਦਰਗਾਹ ਤੋਂ ਧੱਕੇ ਪੈਂਦੇ ਹਨ। ਇਸ ਲਈ ਗੁਰੂ ਕੇ ਸਿੱਖਾਂ ਲਈ ਸ਼ਰਾਬ ਦੀ ਵਰਤੋਂ ਬਿਲਕੁਲ ਮਨ੍ਹਾਂ ਹੈ। ਆਪ ਜੀ ਫ਼ੁਰਮਾਉਂਦੇ ਹਨ :

> ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ॥
> ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ॥
> ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ॥
> ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ॥੧॥

*(ਵਾਰ ਬਿਹਾਗੜਾ, ਸਲੋਕ, ਮਹਲਾ ੩, ਪੰਨਾ ੫੫੪)*

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਸ਼ਰਾਬ ਪੀਣ ਨਾਲ ਬੁੱਧ ਭ੍ਰਿਸ਼ਟ ਜਾਂਦੀ ਹੈ ਤੇ ਪ੍ਰਭੂ ਵਿਸਰ ਜਾਂਦਾ ਹੈ ਅਤੇ ਦੁਰਲੱਭ ਮਨੁੱਖਾ ਜਨਮ ਅਕਾਰਥ ਚਲਾ ਜਾਂਦਾ ਹੈ :

> ਪ੍ਰਾਨ ਸੁਖਦਾਤਾ, ਜੀਅ ਸੁਖਦਾਤਾ, ਤੁਮ ਕਾਹੇ ਬਿਸਾਰਿਓ ਅਗਿਆਨਥ॥
> ਹੋਛਾ ਮਦੁ ਚਾਖਿ, ਹੋਏ ਤੁਮ ਬਾਵਰ, ਦੁਲਭ ਜਨਮੁ ਅਕਾਰਥ॥੧॥
> ਰੇ ਨਰ, ਐਸੀ ਕਰਹਿ ਇਆਨਥ॥ ਰਹਾਉ॥

*(ਮਾਰੂ, ਮਹਲਾ ੫, ਪੰਨਾ ੧੦੦੧)*

ਭਗਤ ਰਵਿਦਾਸ ਜੀ ਤਾੜਨਾ ਕਰਦੇ ਹਨ ਕਿ ਹਿੰਦੂ ਸਮਾਜ ਵਿਚ ਗੰਗਾ ਦੇ ਜਲ ਨੂੰ ਬੜਾ ਪਵਿੱਤਰ ਮੰਨਿਆ ਗਿਆ ਹੈ। ਪਰ ਇਹ ਸ਼ਰਾਬ, ਜੇ ਕਹੇ ਜਾਂਦੇ, ਪਵਿੱਤਰ ਗੰਗਾ ਜਲ ਤੋਂ ਵੀ ਤਿਆਰ ਕਿਉਂ ਨਾ ਕੀਤੀ ਹੋਵੇ, ਤਾਂ ਵੀ ਬਹੁਤ ਘ੍ਰਿਣਤ ਹੈ ਅਤੇ ਬਿਲਕੁਲ ਹੀ ਪੀਣ ਯੋਗ ਨਹੀਂ। ਆਪ ਫ਼ੁਰਮਾਉਂਦੇ ਹਨ :

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ, ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ, ਨਤ ਅਵਰ ਜਲ ਰੇ,
ਸੁਰਸਰੀ ਮਿਲਤ, ਨਹਿ ਹੋਇ ਆਨੰ॥੧॥

*(ਮਲਾਰ, ਰਵਿਦਾਸ ਜੀ, ਪੰਨਾ ੧੨੯੩)*

ਸਤਿਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ ਸ਼ਰਾਬ ਜਿਹੀ ਮਨਹੂਸ ਤੇ ਅਪਵਿੱਤਰ ਵਸਤੂ ਦੀ ਵਰਤੋਂ ਨਾਲ ਕਈ ਪ੍ਰਕਾਰ ਦੇ ਰੋਗ ਤੇ ਵਿਕਾਰ ਲੱਗ ਜਾਂਦੇ ਹਨ :

ਇਤੁ ਮਦੁ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ॥੨॥

*(ਵਾਰ ਬਿਹਾਗੜਾ, ਸਲੋਕ, ਮਰਦਾਨਾ. ਮ: ੧, ਪੰਨਾ ੫੫੩)*

ਰਹਿਤਨਾਮਾ ਭਾਈ ਦੇਸਾ ਸਿੰਘ ਜੀ ਵਿਚ ਅੰਕਿਤ ਹੈ :

ਪਰ ਨਾਰੀ, ਜੂਆ ਅਸੱਤ, ਚੋਰੀ, ਮਦਰਾ ਜਾਨ॥
ਪਾਂਚ ਐਬ ਯਿਹ ਜਗਤ ਮੈ, ਤਜੈ ਸੁ ਸਿੰਘ ਸੁਜਾਨ॥

(ਮਦਰਾ—ਸ਼ਰਾਬ)

ਭਾਈ ਨੰਦ ਲਾਲ ਸਿੰਘ ਜੀ 'ਗੋਯਾ', ਜੋ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸਿੱਖ ਸਨ, ਆਪਣੀ ਪੁਸਤਕ 'ਦੀਵਾਨਿ ਗੋਯਾ' ਦੇ ਉਨਾਠਵੇਂ ਸ਼ਿਅਰ ਵਿਚ ਫ਼ੁਰਮਾਉਂਦੇ ਹਨ ਕਿ ਸਤਿਗੁਰ ਦੇ ਸਿੱਖ, ਨਿੰਦਤ ਸ਼ਰਾਬ ਦੀ ਕਦੇ ਇੱਛਾ ਨਹੀਂ ਕਰਦੇ :

ਗੋਯਾ ਨਿਗਾਹੇ ਯਾਰ ਕਿ ਮਖਮੂਰ ਗਸ਼ਤਹਏਮ॥
ਕਿ ਖ਼੍ਵਾਹਸ਼ੇ ਮਯ ਰੰਗੀਨ ਪੁਰ ਅਸਰਾਰਮੇ ਕੁਨੇਮ॥

ਭਾਵ—ਪਿਆਰੇ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਅਸੀਂ ਐਸੇ ਮਸਤ ਹੋ ਗਏ ਹਾਂ ਕਿ ਰੰਗੀਨ ਅਤੇ ਗੁਪਤ ਵਿਕਾਰਾਂ ਨਾਲ ਭਰੀ ਸ਼ਰਾਬ ਦੀ ਸਾਨੂੰ ਕੋਈ ਇੱਛਾ ਨਹੀਂ ਰਹੀ।

ਉਪਰੋਕਤ ਪ੍ਰਮਾਣਾਂ ਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਸਿਖ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਤੇ ਭਾਰੀ ਬਖ਼ਸ਼ਿਸ਼ ਕਰਦੇ ਹੋਏ, ਸ਼ਰਾਬ ਆਦਿ ਮਾਰੂ ਨਸ਼ਿਆਂ ਤੋਂ ਸਿੱਖਾਂ ਨੂੰ ਬਚਾਇਆ ਹੈ। ਪਰ ਜਦੋਂ ਅਸੀਂ ਦੂਸਰੇ ਮਤਾਂ ਵਾਲਿਆਂ ਦੇ ਧਰਮ ਗ੍ਰੰਥਾਂ ਨੂੰ ਪੜ੍ਹਦੇ ਹਾਂ ਤਾਂ ਸਾਨੂੰ ਉਹਨਾਂ ਮਤਾਂ ਵਿਚ ਸ਼ਰਾਬ ਦਾ ਸੇਵਨ ਕੀਤੇ ਜਾਣਾ ਮਿਲਦਾ ਹੈ, ਜਦੋਂ ਕਿ ਸਿੱਖ ਧਰਮ ਵਿਚ ਸ਼ਰਾਬ ਪੀਣੀ ਬਿਲਕੁਲ ਮਨ੍ਹਾਂ ਹੈ।

ਭੈਰਉ (ਸ਼ਿਵ ਜੀ ਦੇ ਅੱਠਾਂ ਰੂਪਾਂ ਵਿਚੋਂ ਇਕ ਰੂਪ) ਦੇ ਉਪਾਸ਼ਕ ਤਾਂ ਇਥੋਂ ਤਕ ਕਹਿੰਦੇ ਹਨ ਕਿ ਖ਼ੂਬ ਸ਼ਰਾਬ ਪੀਉ ਤੇ ਇਤਨੀ ਪੀਉ ਕਿ ਬੰਦਾ ਜ਼ਮੀਨ ਤੇ

ਡਿੱਗ ਪਵੇ। ਇਹਨਾਂ ਦਾ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਕੀਤਿਆਂ ਬੈਕੁੰਠ ਦੇ ਦਰਵਾਜ਼ੇ ਖੁੱਲ ਜਾਂਦੇ ਹਨ। ਭੈਰਉ ਨੂੰ ਦੋ ਤਰ੍ਹਾਂ ਦੀ ਬਲੀ ਦਿੱਤੀ ਜਾਂਦੀ ਹੈ, ਇਕ ਸ਼ਰਾਬ ਤੇ ਦੂਜੀ ਖ਼ੂਨ ਦੀ। ਇਸ ਦੇ ਇਕ ਹੱਥ ਵਿਚ ਖ਼ੂਨ ਦਾ ਠੂਠਾ ਤੇ ਦੂਜੇ ਹੱਥ ਵਿਚ ਸ਼ਰਾਬ ਦੀ ਬੋਤਲ ਆਮ ਤੌਰ ਤੇ ਫੜੀ ਦਿਖਾਈ ਜਾਂਦੀ ਹੈ।

ਹਿੰਦੂ ਸਮਾਜ ਦੇ ਦੇਵੀ ਦੇਵਤੇ ਵੀ ਸ਼ਰਾਬ ਨੂੰ ਖ਼ੂਬ ਪੀਂਦੇ ਸਨ ਅਤੇ ਸੁਰਾ (ਸ਼ਰਾਬ) ਤੋਂ ਹੀ ਦੇਵਤਾ-ਸੁਰ ਕਹਾਏ ਦੱਸੇ ਜਾਂਦੇ ਹਨ।

*(ਬਾਲਮੀਕੀ ਰਾਮਾਇਣ ਬਾਲ ਕਾਂਡ, ਅਧਿਆਯ 45)*

ਜਦ ਸੀਤਾ, ਰਾਮ ਚੰਦਰ ਜੀ ਨਾਲ ਬਨਵਾਸ ਨੂੰ ਜਾਂਦੀ ਹੋਈ ਗੰਗਾ ਨਦੀ ਲੰਘੀ, ਤਦ ਮੰਨਤ ਮੰਨੀ—ਹੇ ਗੰਗਾ! ਜੇ ਰਾਮ ਬਨਵਾਸ ਤੋਂ ਮੁੜ ਕੇ ਅਯੁਧਿਆ ਦਾ ਰਾਜ ਪਾਉਣਗੇ ਤਾਂ ਮੈਂ ਤੇਰੇ ਕਿਨਾਰੇ ਰਹਿਣ ਵਾਲੇ ਬ੍ਰਾਹਮਣਾਂ ਨੂੰ ਹਜ਼ਾਰਾਂ ਗਊਆਂ ਦੇਵਾਂਗੀ ਤੇ ਇਕ ਹਜ਼ਾਰ ਘੜਾ ਸੁਰਾ (ਸ਼ਰਾਬ) ਦਾ ਤੈਨੂੰ ਅਰਪਾਂਗੀ ਅਤੇ ਮਾਸ ਚਾਵਲ ਆਦਿ ਸਮਗ੍ਰੀ ਨਾਲ ਤੇਰੀ ਪੂਜਾ ਕਰਾਂਗੀ।

*(ਬਾਲਮੀਕੀ ਰਾਮਾਇਣ, ਅਯੁਧਿਆ ਕਾਂਡ ਅਧਿਆਯ ੫੨)*

ਬਾਈਬਲ ਵਿਚ ਭੀ ਖ਼ੁਦਾ ਨੂੰ ਸ਼ਰਾਬ ਅਰਪਣੀ ਪਾਈ ਜਾਂਦੀ ਹੈ। (ਦੇਖੋ ਕਾਂਡ 9 ਆਯਤ 123)

ਮੁਸਲਮਾਨਾਂ ਨੇ ਮਰਨ ਤੋਂ ਪਿਛੋਂ ਜੋ ਬਹਿਸ਼ਤ (ਸੁਰਗ) ਦਾ ਨਕਸ਼ਾ ਖਿੱਚਿਆ ਹੈ, ਉਸ ਵਿਚ ਵੀ ਸ਼ਰਾਬ ਦਾ ਸੇਵਨ ਦੱਸਿਆ ਹੈ ਤੇ ਆਪਣੇ ਸੇਵਕਾਂ ਨੂੰ ਸ਼ਰਾਬ ਦਾ ਲਾਲਚ ਦਿੱਤਾ ਹੈ। (ਦੇਖੋ ਕੁਰਾਨ ਸੂਰਤ 51 ਆਇਤ 23)।

ਉਪਰੋਕਤ ਤੱਥਾਂ ਤੇ ਸਿੱਖ ਧਰਮ ਦੀ ਵਿਲੱਖਣਤਾ ਸਾਫ਼ ਪ੍ਰਗਟ ਹੋ ਜਾਂਦੀ ਹੈ, ਕਿਉਂਕਿ ਗੁਰੂ ਹੁਕਮਾਂ ਅਨੁਸਾਰ ਸਿੱਖ ਲਈ ਸ਼ਰਾਬ ਪੀਣੀ ਬਿਲਕੁਲ ਵਿਵਰਜਿਤ ਹੈ। ਗੁਰੂ ਨਾਨਕ ਦੇਵ ਜੀ ਦੀ ਲੋਹਾਰੀਪਾ, ਚਰਪਟ, ਕਾਨੀਪਾ, ਈਸਰ, ਗੋਪੀਚੰਦ, ਭੰਗਰਨਾਥ, ਭਰਥਰ ਆਦਿ ਸਿੱਧਾਂ—ਜੋਗੀਆਂ ਨਾਲ ਕਈ ਵਾਰੀ ਗੋਸ਼ਟ (ਬਹਿਸ) ਹੋਈ। ਜਿਸ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੇ ਗੁਰੂ ਇਤਿਹਾਸ ਵਿਚ ਬਹੁਤ ਵਾਰ ਆਇਆ ਹੈ ਅਤੇ ਇਸ ਬਾਰੇ ਸਿਧ ਗੋਸਟਿ ਨਾਮ ਦੀ ਬਾਣੀ ਵੀ ਰਾਮਕਲੀ ਰਾਗ ਵਿਚ ਦਰਜ ਹੈ। ਗੁਰੂ ਸਾਹਿਬ ਨੇ ਭਰਥਰ ਜੋਗੀ ਨੂੰ ਇਸ ਸ਼ਬਦ ਵਿਚ ਸ਼ਰਾਬ ਦੀ ਥਾਂ ਨਾਮ ਦਾ ਰਸ ਪੀਣ ਤੇ ਤਿਆਰ ਕਰਨ ਦੀ ਵਿਧੀ ਸਮਝਾਈ ਹੈ।

# ਸ਼ਬਦ ਦੇ ਅਰਥ

ਬਾਬਾ ਮਨੁ ਮਤਵਾਰੋ ਰਸੁ ਪੀਵੈ, ਸਹਜ ਰੰਗ ਰਚਿ ਰਹਿਆ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ,
ਸਬਦੁ ਅਨਾਹਦ ਗਹਿਆ॥੧॥ ਰਹਾਉ॥

ਪਦ ਅਰਥ : ਬਾਬਾ—ਹੇ ਜੋਗੀ। ਮਤਵਾਰੋ—ਮਸਤ। ਸਹਜ—ਅਡੋਲਤਾ। ਅਹਿ—ਦਿਨ। ਨਿਸਿ—ਰਾਤ। ਅਨਾਹਦ—ਇਕ ਰਸ, ਲਗਾਤਾਰ। ਗਹਿਆ — ਪਕੜਿਆ, ਗ੍ਰਹਿਣ ਕੀਤਾ॥੧॥ ਰਹਾਉ॥

ਅਰਥ : ਹੇ ਜੋਗੀ! (ਤੁਸੀ ਸੁਰਤ ਨੂੰ ਟਿਕਾਣ ਲਈ ਸ਼ਰਾਬ ਪੀਂਦੇ ਹੋ, ਇਹ ਨਸ਼ਾ ਉਤਰ ਜਾਂਦਾ ਹੈ, ਤੇ ਸੁਰਤਿ ਮੁੜ ਉੱਖੜ ਜਾਂਦੀ ਹੈ) ਅਸਲ ਮਸਤਾਨਾ ਉਹ ਮਨ ਹੈ ਜੋ ਪਰਮਾਤਮਾ ਦੇ ਸਿਮਰਨ ਦਾ ਰਸ ਪੀਂਦਾ ਹੈ (ਸਿਮਰਨ ਦਾ ਅਨੰਦ ਮਾਣਦਾ ਹੈ) ਜੋ (ਸਿਮਰਨ ਦੀ ਬਰਕਤਿ ਨਾਲ) ਅਡੋਲਤਾ ਦੇ ਹੁਲਾਰਿਆਂ ਵਿਚ ਟਿਕਿਆ ਰਹਿੰਦਾ ਹੈ, ਜਿਸ ਨੂੰ ਪ੍ਰਭੂ-ਚਰਨਾਂ ਦੇ ਪ੍ਰੇਮ ਦੀ ਇਤਨੀ ਲਿਵ ਲਗਦੀ ਹੈ ਕਿ ਦਿਨ ਰਾਤ ਬਣੀ ਰਹਿੰਦੀ ਹੈ, ਜੋ ਆਪਣੇ ਗੁਰੂ ਦੇ ਸ਼ਬਦ ਨੂੰ ਸਦਾ ਇਕ-ਰਸ ਆਪਣੇ ਅੰਦਰ ਟਿਕਾਈ ਰਖਦਾ ਹੈ॥੧॥ ਰਹਾਉ॥

ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ॥
ਭਾਠੀ ਭਵਨੁ, ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ॥੧॥

ਪਦ ਅਰਥ : ਗਿਆਨੁ—ਅਕਾਲ ਪੁਰਖ ਨਾਲ ਡੂੰਘੀ ਸਾਂਝ। ਧਿਆਨੁ — ਪ੍ਰਭੂ ਦੀ ਯਾਦ ਵਿਚ ਸੁਰਤਿ ਜੁੜੀ ਰਹਿਣੀ। ਧਾਵੈ—ਮਹੂਏ (ਇਕ ਕਿਸਮ ਦਾ ਰੁੱਖ) ਦੇ ਫੁੱਲ। ਕਰਣੀ—ਉੱਚਾ ਆਚਰਨ। ਕਸੁ—ਕਿੱਕਰ ਦੇ ਸੱਕ। ਭਵਨ—ਸਰੀਰ। ਭਾਠੀ—ਭੱਠੀ (ਲਾਹਣ ਵਾਲਾ ਭਾਂਡਾ, ਭਾਂਡੇ ਦੇ ਉਪਰ ਨਾਲ ਤੇ ਹੇਠ ਅੱਗ)। ਇਤੁ ਰਸਿ—ਇਸ ਰਸ ਰਾਹੀਂ। ਅਮਿਉ—ਅੰਮ੍ਰਿਤ॥੧॥

ਅਰਥ : (ਹੇ ਜੋਗੀ!) ਪਰਮਾਤਮਾ ਨਾਲ ਡੂੰਘੀ ਸਾਂਝ ਨੂੰ ਗੁੜ ਬਣਾ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤਿ ਨੂੰ ਮਹੂਏ ਦੇ ਫੁੱਲ ਬਣਾ, ਉੱਚੇ ਆਚਰਨ ਨੂੰ ਕਿੱਕਰ ਦੇ ਸੱਕ ਬਣਾ ਕੇ ਇਹਨਾਂ ਵਿਚ ਰਲਾ ਦੇ। ਸਰੀਰਕ ਮੋਹ ਨੂੰ ਸਾੜ—ਇਹ ਸ਼ਰਾਬ ਕੱਢਣ ਦੀ ਭੱਠੀ ਤਿਆਰ ਕਰ, ਪ੍ਰਭੂ ਚਰਨਾਂ ਵਿਚ ਪਿਆਰ ਜੋੜ—ਇਹ ਹੈ ਉਹ ਠੰਢਾ ਪੋਚਾ ਜੋ ਅਰਕ ਵਾਲੀ ਨਾਲੀ ਉਤੇ ਫੇਰਨਾ ਹੈ। ਇਸ ਸਾਰੇ ਮਿਲਵੇਂ ਰਸ ਵਿਚੋਂ (ਅਟੱਲ ਆਤਮਕ ਜੀਵਨ ਦਾਤਾ) ਅੰਮ੍ਰਿਤ ਨਿਕਲੇਗਾ॥੧॥

ਪੂਰਾ, ਸਾਚੁ ਪਿਆਲਾ, ਸਹਜੇ ਤਿਸਹਿ ਪੀਆਏ, ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ॥੨॥

**ਪਦ ਅਰਥ** : ਪੂਰਾ—ਸਭ ਗੁਣਾਂ ਦਾ ਮਾਲਕ ਪ੍ਰਭੂ। ਸਾਚੁ—ਸਦਾ ਟਿਕੇ ਰਹਿਣ ਵਾਲਾ। ਸੁਹਜੇ—ਅਡੋਲ ਅਵੱਸਥਾ ਵਿਚ ਰੱਖ ਕੇ। ਮਦਿ—ਸ਼ਰਾਬ ਵਿਚ। ਛੂਛੈ—ਫੋਕੇ। ਭਾਉ—ਪਿਆਰ॥ ੨॥

**ਅਰਥ** : (ਹੇ ਜੋਗੀ!) ਇਹ ਹੈ ਉਹ ਪਿਆਲਾ ਜਿਸ ਦੀ ਮਸਤੀ ਸਦਾ ਟਿਕੀ ਰਹਿੰਦੀ ਹੈ। ਸਭ ਗੁਣਾਂ ਦਾ ਮਾਲਕ ਪ੍ਰਭੂ ਅਡੋਲਤਾ ਵਿਚ ਰੱਖ ਕੇ ਉਸ ਮਨੁੱਖ ਨੂੰ ਇਹ ਪਿਆਲਾ ਪਿਲਾਂਦਾ ਹੈ, ਜਿਸ ਉਤੇ ਉਹ ਆਪ ਮੇਹਰ ਦੀ ਨਜ਼ਰ ਕਰਦਾ ਹੈ। ਜੇਹੜਾ ਮਨੁੱਖ ਅਟੱਲ ਆਤਮਕ ਜੀਵਨ ਦੇਣ ਵਾਲੇ ਇਸ ਰਸ ਦਾ ਵਪਾਰੀ ਬਣ ਜਾਏ ਉਹ ਤੁਹਾਡੇ ਵਾਲੇ ਇਸ ਹੋਛੇ ਸ਼ਰਾਬ ਦੇ ਨਸ਼ੇ ਨਾਲ ਪਿਆਰ ਨਹੀਂ ਕਰਦਾ।

**ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥**
**ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ॥ ੩॥**

**ਪਦ ਅਰਥ** : ਜਿਸ ਮਨੁੱਖ ਨੇ ਅਟੱਲ ਆਤਮਕ ਜੀਵਨ ਦੇਣ ਵਾਲੀ ਗੁਰੂ ਦੀ ਸਿੱਖਿਆ ਦੀ ਬਾਣੀ ਦਾ ਰਸ ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੋ ਜਾਂਦਾ ਹੈ। ਉਹ ਪਰਮਾਤਮਾ ਦੇ ਦਰ ਦੇ ਦ.ਦਾਰ ਦਾ ਪ੍ਰੇਮੀ ਬਣ ਜਾਂਦਾ ਹੈ। ਉਸ ਨੂੰ ਨਾ ਹੀ ਮੁਕਤੀ ਦੀ ਲੋੜ ਹੁੰਦੀ ਹੈ ਨਾ ਹੀ ਬੈਕੁੰਠ ਦੀ॥ ੩॥

ਗੁਰਬਾਣੀ ਨੇ ਉਪਰੋਕਤ ਸਿਧਾਂਤ ਦੀ—ਮੁਕਤੀ ਤੇ ਬੈਕੁੰਠ ਬਾਰੇ ਸਹੀ ਅਗਵਾਈ ਇਉਂ ਦਿੱਤੀ ਹੈ :

**ਸੁਰਗ ਮੁਕਤਿ, ਬੈਕੁੰਠ ਸਭਿ ਬਾਂਛਹਿ, ਨਿਤਿ ਆਸਾ ਆਸ ਕਰੀਜੈ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ,**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥**

*(ਕਲਿਆਨ, ਮ: ੪, ਪੰਨਾ ੧੩੨੪)*

**ਸਿਫ਼ਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ॥**
**ਕਹੁ ਨਾਨਕ, ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ॥ ੪॥ ੩੮॥**

**ਪਦ ਅਰਥ** : ਰਤਾ—ਰੰਗਿਆ ਹੋਇਆ। ਜੂਐ—ਜੂਏ ਵਿਚ। ਖੀਵਾ — ਮਸਤ। ਧਾਰੈ—ਬ੍ਰਿਤੀ ਵਿਚ, ਲਿਵ ਵਿਚ॥ ੪॥

**ਅਰਥ** : ਹੇ ਨਾਨਕ! (ਆਖ—) ਹੇ ਭਰਥਰ ਜੋਗੀ! ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸ਼ਲਾਹ ਵਿਚ ਰੰਗਿਆ ਗਿਆ ਹੈ, ਉਹ ਸਦਾ ਮਾਇਆ ਦੇ ਮੋਹ ਤੋਂ ਵਿਰਕਤ ਰਹਿੰਦਾ ਹੈ, ਉਹ ਆਪਣਾ ਮਨੁੱਖਾ ਜੀਵਨ ਜੂਏ ਵਿਚ ਨਹੀਂ ਹਾਰਦਾ ਭਾਵ ਅਜ਼ਾਈਂ ਨਹੀਂ ਗਵਾਂਦਾ, ਉਹ ਤਾਂ ਅਟੱਲ ਆਤਮਕ ਜੀਵਨ ਦਾਤੇ ਅਨੰਦ ਵਿਚ ਮਸਤ ਰਹਿੰਦਾ ਹੈ॥ ੪॥

ਸਪੱਸ਼ਟ ਹੈ ਕਿ ਸਿੱਖ ਧਰਮ ਵਿਚ ਸ਼ਰਾਬ ਪੀਣ ਦੀ ਬਿਲਕੁਲ ਮਨਾਹੀ ਹੈ। ਪਰ ਅਸੀਂ ਵੇਖਦੇ ਹਾਂ ਕਿ ਜਿਥੇ ਸ਼ਰਾਬ ਦਾ ਸੇਵਨ ਹੋਰ ਮਤਾਂ ਵਾਲੇ ਕਰ ਰਹੇ ਹਨ, ਉਥੇ ਗੁਰੂ ਦੇ ਸਿੱਖ ਅਖਵਾਉਣ ਵਾਲੇ, ਗੁਰੂ ਦੇ ਹੁਕਮਾਂ ਦੀ ਪਰਵਾਹ ਨਾ ਕਰਦੇ ਹੋਏ, ਇਸ ਦਾ ਸੇਵਨ ਗੱਜ ਵੱਜ ਕੇ ਵਿਆਹ ਸ਼ਾਦੀਆਂ, ਪਾਰਟੀਆਂ ਅਤੇ ਜਲਸਿਆਂ ਵਿਚ ਖੁਲ੍ਹਮ ਖੁੱਲ੍ਹਾ ਕਰਦੇ ਜ਼ਰਾ ਨਹੀਂ ਸ਼ਰਮਾਉਂਦੇ। ਕੋਈ ਸਮਾਂ ਸੀ ਕਿ ਸ਼ਰਾਬ ਨੂੰ ਪੀਣ ਵਾਲੇ ਲੋਕ ਚੋਰੀ-ਚੋਰੀ ਲੁਕ ਛਿਪ ਕੇ ਪੀਂਦੇ ਸਨ ਪਰੰਤੂ ਅੱਜ ਸਕੂਲਾਂ ਦੇ ਅਧਿਆਪਕ, ਕਾਲਜਾਂ ਦੇ ਪ੍ਰੋਫੈਸਰ—ਜਿਨ੍ਹਾਂ ਦੇ ਹੱਥ ਵਿਚ ਸਾਡੇ ਬੱਚਿਆਂ ਦਾ ਭਵਿੱਖ ਹੈ, ਡਾਕਟਰ, ਜਿਨ੍ਹਾਂ ਨੇ ਦੇਸ਼ ਨੂੰ ਅਰੋਗ ਰੱਖਣਾ ਹੈ, ਜੱਜ—ਜਿਨ੍ਹਾਂ ਨੇ ਨਿਆਂ ਵਾਲੀ ਕੁਰਸੀ ਤੇ ਬਹਿਣਾ ਹੈ, ਪੁਲਸ ਅਧਿਕਾਰੀ—ਜਿਨ੍ਹਾਂ ਨੇ ਕਾਨੂੰਨ ਭੰਗ ਕਰਨ ਵਾਲਿਆਂ ਨੂੰ ਫੜਕੇ ਸਜ਼ਾ ਦਿਵਾਉਣੀ ਹੈ, ਇਹ ਸਭ ਆਪ ਸ਼ਰਾਬ ਦੀ ਵਰਤੋਂ ਕਰ ਰਹੇ ਹਨ। ਹੋਰ ਤਾਂ ਹੋਰ, ਧਰਮ ਪਰਚਾਰ ਕਰਨ ਵਾਲੇ ਸਾਡੇ ਬਹੁਤ ਪ੍ਰਚਾਰਕ ਵੀ ਇਸ ਭੈੜੇ ਨਸ਼ੇ ਤੋਂ ਬਚ ਨਹੀਂ ਸਕੇ।

ਕੁਝ ਲੋਕ ਸ਼ਰਾਬ ਨੂੰ ਤਾਕਤ ਦੇਣ ਵਾਲੀ ਦੁਆਈ ਸਮਝੀ ਜਾਂਦੇ ਹਨ ਤੇ ਸਰਦੀ ਤੋਂ ਬਚਣ ਦਾ ਸਾਧਨ ਮੰਨਦੇ ਹਨ, ਪਰ ਡਾਕਟਰਾਂ ਤੇ ਵਿਦਵਾਨਾਂ ਦੀ ਰਾਏ ਤੇ ਤਜਰਬਾ ਇਸ ਦੇ ਵਿਰੁੱਧ ਹੈ। ਸ਼ਰਾਬ ਨਾਲ ਖ਼ੂਨ ਦਾ ਦੌਰਾ ਤੇਜ਼ ਹੁੰਦਾ ਹੈ ਤੇ ਕੁਝ ਪਲਾਂ ਲਈ ਇਹ ਸਰੀਰ ਨੂੰ ਗਰਮ ਵੀ ਕਰਦੀ ਹੈ, ਪਰ ਇਹ ਗਰਮੀ ਬਾਹਰੋਂ ਨਹੀਂ ਸਗੋਂ, ਲਹੂ, ਚਰਬੀ, ਸਰੀਰ ਦਾ ਬਾਲਣ ਬਾਲ ਕੇ ਹਾਸਲ ਕੀਤੀ ਅੱਗ ਹੈ। ਇਕ ਵਿਦਵਾਨ ਥਾਮਸ ਗਥਰੀ ਦਾ ਕਥਨ ਹੈ :

**"ਜੇ ਮੁਰਦਾ ਸਰੀਰ ਨੂੰ ਸਾਂਭਣਾ ਹੋਵੇ ਤਾਂ ਸ਼ਰਾਬ ਨਾਲੋਂ ਚੰਗੀ ਚੀਜ਼ ਹੋਰ ਕੋਈ ਨਹੀਂ। ਜੇ ਕੋਈ ਲਾਸ਼ ਗਲਣ ਤੋਂ ਬਚਾਉਣੀ ਹੋਵੇ ਤਾਂ ਉਸ ਨੂੰ ਸ਼ਰਾਬ ਵਿੱਚ ਪਾ ਦਿਉ, ਤੇ ਜੇ ਜੀਉਂਦੇ ਮਨੁੱਖ ਨੂੰ ਲਾਸ਼ ਬਣਾਉਣਾ ਹੈ ਤਾਂ ਉਸ ਦੇ ਵਿਚ ਸ਼ਰਾਬ ਪਾ ਦਿਓ। ਪਹਿਲਾਂ ਆਦਮੀ ਸ਼ਰਾਬ ਲੈਂਦਾ ਹੈ, ਫਿਰ ਸ਼ਰਾਬ ਨੂੰ ਸ਼ਰਾਬ ਲੈਂਦੀ ਹੈ ਅਤੇ ਫਿਰ ਸ਼ਰਾਬ ਆਦਮੀ ਨੂੰ ਲੈ ਲੈਂਦੀ ਹੈ।"**

ਸ਼ਰਾਬੀ ਦੀ ਭਾਈਚਾਰੇ ਵਿਚ ਕੀ ਥਾਂ ਹੈ? ਇਹ ਗੱਲ ਦੱਸਣ ਦੀ ਵਧੇਰੇ ਲੋੜ ਨਹੀਂ ਸ਼ਰਾਬੀ ਉਤੇ ਜੇ ਘਰ ਦੇ ਇਤਬਾਰ ਨਹੀਂ ਕਰਦੇ ਤਾਂ ਸਮਾਜ ਵਿਚ ਉਸ ਦਾ ਕਿੰਨਾ ਕੁ ਭਰੋਸਾ ਤੇ ਮਾਣ ਹੋ ਸਕਦਾ ਹੈ? ਸ਼ਰਾਬੀ ਸਮੂਹ ਭਾਈਚਾਰਕ ਬੁਰਿਆਈਆਂ ਦਾ ਸੋਮਾ ਹੁੰਦਾ ਹੈ। ਸ਼ਰਾਬੀ, ਸ਼ਰਮ ਹਯਾ ਦਾ ਵੈਰੀ, ਅਮਨ ਦਾ ਵਿਗਾੜ, ਪੈਸੇ ਦਾ ਖਓ ਤੇ ਦਲੀਲ ਦਾ ਦੁਸ਼ਮਨ ਹੁੰਦਾ ਹੈ। ਸ਼ਰਾਬੀ ਮੰਗਤਿਆਂ ਦਾ ਹਮਜੋਲੀ, ਸਿਪਾਹੀ ਲਈ ਕਜ਼ੀਆ, ਵਹੁਟੀ ਲਈ ਬਿਪਤਾ, ਬੱਚਿਆਂ ਲਈ ਦੁੱਖ, ਗੁਵਾਂਢੀ ਲਈ ਘ੍ਰਿਣਾ ਅਤੇ ਆਪਣੇ ਆਪ ਲਈ ਨਿਰੀ ਸ਼ਰਮ ਹੈ। ਥੋੜ੍ਹੇ ਵਿਚ,

ਉਹ ਪਸ਼ੂ ਤੋਂ ਭੀ ਨੀਚ, ਰਾਖਸ਼ ਤੇ ਦੈਂਤ ਹੈ।

ਸਾਨੂੰ ਸਿੱਖ ਅਖਵਾਉਣ ਵਾਲਿਆਂ ਨੂੰ ਆਪਣੇ ਗੁਰੂ ਸਾਹਿਬਾਨ ਦਾ ਕੋਟਾਨ ਕੋਟ ਸ਼ੁਕਰ-ਗੁਜ਼ਾਰ ਹੋਣਾ ਚਾਹੀਦਾ ਹੈ, ਜਿਨ੍ਹਾਂ ਨੇ ਸਾਨੂੰ ਅਜੇਹੀ ਭੈੜੀ ਵਸਤੂ ਤੋਂ ਵਰਜ ਕੇ ਬਚਾ ਲਿਆ ਹੈ। ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਗੁਰੂ ਸਾਹਿਬ ਦੇ ਹੁਕਮਾਂ ਤੇ ਚਲਦੇ ਹੋਏ ਇਸ ਭੈੜੀ ਵਸਤੂ ਦਾ ਸਦਾ ਲਈ ਤਿਆਗ ਕਰ ਦੇਈਏ ਕਿਉਂਕਿ ਜੋ ਇਸ ਦੀ ਵਰਤੋਂ ਕਰਦਾ ਹੈ, ਉਹ ਗੁਰੂ ਦਾ ਸਿੱਖ ਨਹੀਂ ਅਖਵਾ ਸਕਦਾ।

# ਕਤ ਜਾਈਐ ਰੇ ਘਰ ਲਾਗੋ ਰੰਗੁ

ੴ ਸਤਿਗੁਰ ਪ੍ਰਸਾਦਿ॥

**ਰਾਮਾਨੰਦ ਜੀ॥ ਘਰ ੧॥ ਬਸੰਤ॥**
**ਕਤ ਜਾਈਐ ਰੇ, ਘਰ ਲਾਗੋ ਰੰਗੁ॥**
**ਮੇਰਾ ਚਿਤੁ ਨ ਚਲੈ, ਮਨੁ ਭਇਓ ਪੰਗੁ॥੧॥ਰਹਾਉ॥**
**ਏਕ ਦਿਵਸ, ਮਨ ਭਈ ਉਮੰਗ॥ ਘਸਿ ਚੰਦਨ ਚੋਆ, ਬਹੁ ਸੁਗੰਧ॥**
**ਪੂਜਨ ਚਾਲੀ, ਬ੍ਰਹਮ ਠਾਇ॥**
**ਸੋ ਬ੍ਰਹਮੁ ਬਤਾਇਓ, ਗੁਰ ਮਨ ਹੀ ਮਾਹਿ॥੧॥**
**ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥**
**ਬੇਦ ਪੁਰਾਨ ਸਭ ਦੇਖੇ ਜੋਇ॥**
**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥**
**ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ॥**
**ਗੁਰ ਕਾ ਸਬਦੁ, ਕਾਟੈ ਕੋਟਿ ਕਰਮ॥੩॥੧॥**

*(ਪੰਨਾ ੧੧੯੫)*

ਉਪਰੋਕਤ ਸ਼ਬਦ ਭਗਤ ਰਾਮਾਨੰਦ ਜੀ ਦਾ ਹੈ। ਭਗਤ ਜੀ ਦਾ ਜਨਮ ਸੰਮਤ 1423 ਬਿਕਰਮੀ ਅੰਦਰ (ਸੰਨ 1366) ਕਾਨਕੁਬਜ ਬ੍ਰਾਹਮਣ ਭੂਰਿਕਰਮਾ ਦੇ ਘਰ ਮਾਤਾ ਸਮੇਲਾ ਦੇਵੀ ਦੇ ਉਦਰ ਤੋਂ ਪ੍ਰਯਾਗ ਵਿਚ ਹੋਇਆ ਕਿਹਾ ਜਾਂਦਾ ਹੈ। ਬ੍ਰਾਹਮਣ ਦੇ ਗ੍ਰਹਿ ਵਿਖੇ ਜਨਮ ਹੋਣ ਕਾਰਨ ਇਹ ਬ੍ਰਾਹਮਣਾਂ ਦੇ ਮੁਖ ਕਰਮ-ਕਾਂਡਾਂ (ਜਿਹਨਾਂ ਰਾਹੀਂ ਇਹ ਲੋਕ ਆਮ ਲੋਕਾਈ ਨੂੰ ਠੱਗਦੇ ਸਨ) ਮੂਰਤੀ ਪੂਜਾ, ਤੀਰਥਾਂ ਦਾ ਇਸ਼ਨਾਨ, ਬੇਦ-ਪੁਰਾਣਾਂ ਦੇ ਗਿਆਨ ਆਦਿ ਨੂੰ ਚੰਗੀ ਤਰ੍ਹਾਂ ਸਮਝਦੇ ਸਨ, ਇਸ ਲਈ ਉਹਨਾਂ ਨੇ ਇਸ ਸ਼ਬਦ ਵਿਚ ਇਹਨਾਂ ਕਰਮ ਕਾਂਡਾਂ ਦਾ ਭਰਵਾਂ

ਖੰਡਨ ਕੀਤਾ ਹੈ।

ਇਸ ਸ਼ਬਦ ਦਾ ਭਾਵ ਗੁਰਮਤਿ ਫ਼ਿਲਾਸਫੀ ਨਾਲ ਪੂਰੀ ਤਰ੍ਹਾਂ ਮਿਲਦਾ ਹੈ। ਇਥੋਂ ਤਕ ਕਿ ਇਕ ਪੰਗਤੀ ਵੀ ਵਿਰੋਧਭਾਵ ਨਹੀਂ ਰੱਖਦੀ। ਪਰ ਫਿਰ ਭੀ ਭਗਤ ਮਾਲਾਵਾਂ ਦੇ ਕਰਤਾ ਤੇ ਭਗਤ ਬਾਣੀ ਦੇ ਵਿਰੋਧੀ, ਭਗਤ ਜੀ ਬਾਰੇ ਲਿਖਦੇ ਹਨ ਕਿ ਆਪ ਜੀ ਦਾ ਪਹਿਲਾ ਨਾਮ ਰਾਮਾ ਦੱਤ ਸੀ ਅਤੇ ਸ੍ਰੀ ਚੰਦ ਜੀ ਨੇ ਆਪ ਜੀ ਨੂੰ ਆਪਣਾ ਚੇਲਾ ਬਣਾਉਣ ਲਗਿਆਂ ਆਪ ਦਾ ਨਾਮ ਰਾਮਾ ਨੰਦ ਰੱਖਿਆ। ਆਪ ਨੇ ਕਾਂਸ਼ੀ ਵਿਖੇ ਆ ਕੇ ਛੂਤ-ਛਾਤ ਦੇ ਆਸ਼ੇ ਦੀ ਵਿਰਾਗੀ ਮੱਤ ਦੀ ਨਵੀਂ ਸ਼ਾਖ ਚਲਾਈ। ਉਹ ਲਿਖਦੇ ਹਨ ਕਿ ਭਗਤ ਰਾਮਾ ਨੰਦ ਜੀ ਮੂਰਤੀ ਪੂਜਕ ਅਤੇ ਵੇਦਾਂਤ ਮੱਤ ਦੇ ਪੱਕੇ ਸ਼ਰਧਾਲੂ ਸਨ ਅਤੇ ਸੀਤਾ ਰਾਮ, ਲਕਸ਼ਮੀ ਨਾਰਾਇਣ ਜਪਦੇ ਰਹਿੰਦੇ ਸਨ। ਸਰੀਰ ਤੇ 12 ਤਿਲਕ ਲਾਂਦੇ ਸਨ ਤੇ ਤੁਲਸੀ ਦੀ ਕੰਠੀ ਰੱਖਦੇ ਸਨ। ਕਰਮ ਕਾਂਡਾਂ ਵਿਚ ਕਾਫ਼ੀ ਸਮਾਂ ਉਹਨਾਂ ਬਿਤਾਇਆ। ਤਿਲਕ ਜੰਞੂ ਆਦਿ ਇਨ੍ਹਾਂ ਦੇ ਤਾਂ ਅਖੀਰ ਤਕ ਪਾਬੰਦ ਰਹੇ। ਆਪ ਜੀ ਹਮੇਸ਼ਾਂ ਪੀਲੇ ਬਸਤਰ ਪਹਿਨਦੇ ਸਨ। ਇਹ ਵਿਸ਼ਨੂੰ ਜੀ ਦਾ ਰੰਗ ਮੰਨਿਆ ਗਿਆ ਹੈ। ਵਿਰੋਧੀ ਸੱਜਣ ਇਥੋਂ ਤਕ ਲਿਖਦੇ ਹਨ ਕਿ ਕਬੀਰ ਸਾਹਿਬ ਇਨ੍ਹਾਂ ਦੇ ਚੇਲੇ ਸਨ ਅਤੇ ਇਸੇ ਕਰਕੇ ਹੀ ਕਬੀਰ ਸਾਹਿਬ ਨੇ ਇਨ੍ਹਾਂ ਦੀ ਉਸਤਤ ਵਿਚ ਇਹ ਲਿਖਿਆ ਹੈ :

ਹਜ, ਹਮਾਰੀ ਗੋਮਤੀ ਤੀਰ॥ ਜਹਾ ਬਸਹਿ, ਪੀਤੰਬਰ ਪੀਰ॥੧॥
ਵਾਹੁ ਵਾਹੁ, ਕਿਆ ਖੂਬੁ ਗਾਵਤਾ ਹੈ॥
ਹਰਿ ਕਾ ਨਾਮੁ, ਮੇਰੈ ਮਨਿ ਭਾਵਤਾ ਹੈ॥੧॥ਰਹਾਉ॥
ਨਾਰਦ ਸਾਰਦ, ਕਰਹਿ ਖਵਾਸੀ॥ ਪਾਸਿ ਬੈਠੀ, ਬੀਬੀ ਕਵਲਾ ਦਾਸੀ॥੨॥
ਕੰਠੇ ਮਾਲਾ, ਜਿਹਵਾ ਰਾਮੁ॥ ਸਹੰਸ ਨਾਮੁ ਲੈ ਲੈ, ਕਰਉ ਸਲਾਮੁ॥੩॥
ਕਹਤ ਕਬੀਰ, ਰਾਮ ਗੁਨ ਗਾਵਉ॥ ਹਿੰਦੂ ਤੁਰਕ, ਦੋਊ ਸਮਝਾਵਉ॥੪॥

*(ਆਸਾ, ਭਗਤ ਕਬੀਰ ਜੀ, ਪੰਨਾ ੪੭੮)*

ਉਪਰੋਕਤ ਸ਼ਬਦ ਵਿਚ ਆਏ 'ਪੀਤਾਂਬਰ ਪੀਰ' ਸਵਾਮੀ ਰਾਮਾ ਨੰਦ ਵੱਲ ਸੰਬੋਧਨ ਹੋਇਆ ਦਸਦੇ ਹਨ।

ਪਰ ਜਦ ਗੁਰਬਾਣੀ ਵਿਆਕਰਨ ਅਨੁਸਾਰ ਅਰਥ ਕਰੀਏ ਤਾਂ ਉਪਰੋਕਤ ਸ਼ਬਦ ਦੇ ਅਰਥ ਇਹ ਹਨ :

ਸਾਡਾ ਹੱਜ ਤੇ ਸਾਡਾ ਗੋਮਤੀ ਦਾ ਕੰਢਾ ਇਹ ਮਨ ਹੀ ਹੈ ਜਿਥੇ ਪ੍ਰਭੂ ਜੀ ਵਸਦੇ ਹਨ॥੧॥

ਮੇਰਾ ਮਨ ਕਿਆ ਸੁਹਣੀ ਸਿਫ਼ਤਿ-ਸਲਾਹ ਕਰ ਰਿਹਾ ਹੈ, ਅਤੇ ਹਰੀ ਦਾ ਨਾਮ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ॥੧॥

ਉਸ ਅਕਾਲ ਪੁਰਖ ਦੀ ਹਜ਼ੂਰੀ ਵਿਚ ਨਾਰਦ ਭਗਤ, ਸਾਰਦਾ ਦੇਵੀ ਅਤੇ ਲਛਮੀ, ਟਹਿਲੀਏ ਬਣ ਕੇ ਬੈਠੇ ਹਨ, ਭਾਵ ਇਹ ਸਾਰੇ ਉਸ ਦੇ ਅਧੀਨ ਹਨ॥੨॥

ਜੀਭ ਉਤੇ ਰਾਮ ਦਾ ਸਿਮਰਨ ਹੀ ਮੇਰੇ ਲਈ ਗਲ ਵਿਚ ਮਾਲਾ-ਸਿਮਰਨੀ ਹੈ। ਉਸ ਰਾਮ ਨੂੰ ਜੋ ਮੇਰੇ ਮਨ-ਤੀਰਥ ਅਤੇ ਜੀਭ ਉਤੇ ਵੱਸ ਰਿਹਾ ਹੈ, ਮੈਂ ਹਜ਼ਾਰ ਨਾਮ ਲੈ ਲੈ ਕੇ ਪ੍ਰਣਾਮ ਕਰਦਾ ਹਾਂ॥੩॥

ਕਬੀਰ ਸਾਹਿਬ ਫ਼ੁਰਮਾਉਂਦੇ ਹਨ ਕਿ ਮੈਂ ਹਰੀ ਦੇ ਗੁਣ ਗਾਉਂਦਾ ਹਾਂ ਅਤੇ ਮੁਸਲਮਾਨ ਤੇ ਹਿੰਦੂ ਦੋਹਾਂ ਨੂੰ ਸਮਝਾਉਂਦਾ ਹਾਂ ਕਿ ਮੇਰਾ ਮਨ ਹੀ ਤੀਰਥ ਹੈ ਤੇ ਹੱਜ ਹੈ, ਜਿਥੇ ਅਕਾਲ ਪੁਰਖ ਦਾ ਨਿਵਾਸ ਹੈ। 'ਭਾਵ' ਮੈਂ, ਨਾ ਹਜ ਤੇ ਨਾ ਹੀ ਤੀਰਥਾਂ ਦਾ ਉਪਾਸ਼ਕ ਹਾਂ॥੪॥

ਵਿਰੋਧੀ ਸੱਜਣ ਲਿਖਦੇ ਹਨ ਕਿ ਭਗਤ ਜੀ ਨੇ ਆਪਣੇ ਆਪ ਨੂੰ ਸਵਾਮੀ ਕਰ ਕੇ ਲਿਖਿਆ ਹੈ ਇਸ ਲਈ ਹੋ ਸਕਦਾ ਹੈ ਕਿ ਇਹ ਸ਼ਬਦ ਉਨ੍ਹਾਂ ਦੇ ਕਿਸੇ ਚੇਲੇ ਦੀ ਰਚਨਾ ਹੋਵੇ। ਇਸ ਤੋਂ ਅੱਗੇ ਵਿਰੋਧੀ ਸੱਜਣ ਲਿਖਦੇ ਹਨ ਕਿ ਕੀ ਭਗਤ ਜੀ ਨੇ ਸਾਰੀ ਉਮਰ ਇਕੋ ਹੀ ਸ਼ਬਦ ਉਚਾਰਿਆ ਹੈ?

ਆਉ, ਉਪਰੋਕਤ ਇਤਰਾਜ਼ਾਂ ਨੂੰ ਗਹੁ ਨਾਲ ਵੀਚਾਰੀਏ। ਜੇ ਇਸ ਸ਼ਬਦ ਵਿਚ ਵੈਰਾਗ ਮਤ ਦੀ ਝਲਕ ਹੈ ਤਾਂ ਹੇਠ ਲਿਖੀਆਂ ਤੁਕਾਂ ਦਾ ਕੀ ਅਰਥ ਹੋਵੇਗਾ?

**(ੳ) ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥**

**(ਅ) ਤੂ ਪੂਰਿ ਰਹਿਓ ਹੈ ਸਭ ਸਮਾਨ॥**

**(ੲ) ਰਾਮਾਨੰਦ ਸੁਆਮੀ ਰਮਤ ਬ੍ਰਹਮ॥**

ਸਪੱਸ਼ਟ ਹੈ ਕਿ ਰਾਮਾਨੰਦ ਜੀ ਸਮਝਾ ਰਹੇ ਹਨ ਕਿ :

(ੳ) ਉਹ ਪ੍ਰਮਾਤਮਾ, ਮੇਰੇ ਗੁਰੂ ਨੇ, ਮੇਰੇ ਮਨ ਵਿਚ ਵਸਦਾ ਹੀ ਦਿਖਾ ਦਿੱਤਾ ਹੈ।

(ਅ) ਉਹ ਹਰ ਥਾਂ ਇਕੋ ਜਿਹਾ ਭਰਪੂਰ ਹੈ।

(ੲ) ਰਾਮਾਨੰਦ ਦਾ ਮਾਲਕ ਪ੍ਰਭੂ ਹਰ ਥਾਂ ਮੌਜੂਦ ਹੈ।

2. ਵੇਦਾਂਤ ਮਤ ਅਨੁਸਾਰ ਤੀਰਥਾਂ ਦਾ ਇਸ਼ਨਾਨ, ਮੂਰਤੀ ਪੂਜਾ, ਵੇਦ ਪੁਰਾਣਾਂ ਦਾ ਅਧਿਐਨ ਵੀ ਬਹੁਤ ਜ਼ਰੂਰੀ ਹੈ ਪਰ ਭਗਤ ਜੀ ਇਨ੍ਹਾਂ ਦਾ ਐਲਾਨੀਆ ਤੌਰ ਤੇ ਖੰਡਨ ਇਉਂ ਕਰਦੇ ਹਨ :

**ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥**

ਪੂਜਨ ਚਾਲੀ ਬ੍ਰਹਮ ਠਾਇ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥
ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥

ਸਪੱਸ਼ਟ ਹੈ ਕਿ ਭਗਤ ਜੀ ਤੀਰਥਾਂ ਦਾ, ਮੰਦਰਾਂ ਦਾ, ਵੇਦਾਂ ਦਾ ਅਤੇ ਪੂਜਾ ਦੇ ਢੰਗਾਂ ਦਾ ਖੰਡਨ ਕਰ ਰਹੇ ਹਨ।

3. ਜਿਥੋਂ ਤਕ ਸੀਤਾ ਰਾਮ ਜਾਂ ਲਖਸ਼ਮੀ ਨਰਾਇਣ ਜਪਣ ਦਾ ਸੰਬੰਧ ਹੈ ਭਗਤ ਜੀ ਖੁਦ ਫ਼ੁਰਮਾਉਂਦੇ ਹਨ ਕਿ :

ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥

ਸੋ ਉਪਰੋਕਤ ਵਿਚਾਰਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਭਗਤ ਜੀ ਨਾ ਮੂਰਤੀ ਪੂਜਾ ਕਰਦੇ ਸਨ, ਨਾ ਤੀਰਥ ਯਾਤਰਾ ਕਰਦੇ ਸਨ, ਨਾ ਵੇਦਾਂ ਨੂੰ ਮੰਨਦੇ ਸਨ ਅਤੇ ਨਾ ਹੀ ਤਿਲਕ ਤੁਲਸੀ ਨੂੰ ਮੰਨਦੇ ਸਨ। ਇਹ ਭੀ ਸਪਸ਼ਟ ਹੋ ਜਾਂਦਾ ਹੈ ਕਿ ਨਾ ਉਹ ਸੀਤਾ ਰਾਮ ਜਪਦੇ ਸਨ ਨਾ ਹੀ ਲਕਸ਼ਮੀ ਨਰਾਇਣ।

ਭਗਤ ਜੀ ਨੇ ਲਫ਼ਜ਼ 'ਸਵਾਮੀ' ਜੋ ਇਸ ਸ਼ਬਦ ਦੇ ਤੀਜੇ ਪਦ ਵਿਚ ਵਰਤਿਆ ਹੈ, ਦਾ ਅਰਥ ਹੈ "ਰਾਮਾਨੰਦ ਦਾ ਸਵਾਮੀ"। ਗੁਰੂ ਨਾਨਕ ਸਾਹਿਬ ਜੀ ਨੇ ਵੀ ਪੰਜਵੇਂ ਜਾਮੇ ਵਿਚ ਸਵਾਮੀ ਲਫ਼ਜ਼ ਸਾਰੰਗ ਰਾਗ ਵਿਚ ਅਕਾਲ ਪੁਰਖ ਲਈ ਵਰਤਿਆ ਹੈ। ਯਥਾ :

ਨਾਨਕ, ਸੁਆਮੀ ਗਰਿ ਮਿਲੇ, ਹਉ ਗੁਰ ਮਨਾਵਉਗੀ।

(ਪੰਨਾ ੧੨੩੦)

ਨਾਨਕ ਸੁਆਮੀ ਦਾ ਭਾਵ ਹੈ—"ਨਾਨਕ ਦਾ ਸੁਆਮੀ" ਗੁਰਬਾਣੀ ਵਿਆਕਰਨ ਦੀ ਥੋੜ੍ਹੀ ਜਿਹੀ ਸੋਝੀ ਰੱਖਣ ਵਾਲੇ ਸੱਜਣ ਵੀ ਇਹ ਸਮਝ ਸਕਦੇ ਹਨ ਕਿ ਉਪਰੋਕਤ ਤੁਕਾਂ ਵਿਚ ਨਾਨਕ ਅਤੇ ਰਾਮਾਨੰਦ ਸਬੰਧ ਕਾਰਕ ਵਿਚ ਇਕ ਵਚਨ ਹਨ।

ਇਸੇ ਤਰ੍ਹਾਂ ਹੀ ਧਨਾਸਰੀ ਰਾਗ ਦੇ ਛੰਦ ਵਿਚ ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ :

ਨਾਨਕ, ਸਾਹਿਬੁ ਅਗਮ ਅਗੋਚਰੁ, ਜੀਵਾ ਸਚੀ ਨਾਈ॥(੬੮੮)

........ ......... ......... .........

ਨਾਨਕ, ਸਾਹਿਬੁ ਅਵਰੁ ਨ ਦੂਜਾ, ਨਾਮਿ ਤੇਰੈ ਵਡਿਆਈ॥

(ਪੰਨਾ ੬੮੮)

ਉਪਰੋਕਤ ਦੋਹਾਂ ਤੁਕਾਂ ਵਿਚ ਨਾਨਕ ਸਾਹਿਬੁ ਦਾ ਅਰਥ ਹੈ—ਨਾਨਕ ਦਾ ਸਾਹਿਬ।

ਸਿੱਖ ਧਰਮ ਦਾ ਕੋਈ ਅਨਜਾਣ ਵਿਰੋਧੀ ਹੀ ਇਹ ਆਖੇਗਾ ਕਿ ਗੁਰੂ ਸਾਹਿਬ ਨੇ ਆਪਣੇ ਆਪ ਨੂੰ "ਸਾਹਿਬ" ਆਖਿਆ ਹੈ।

ਇਹ ਇਤਰਾਜ਼ ਕੋਈ ਵਜ਼ਨਦਾਰ ਨਹੀਂ ਜਾਪਦਾ ਕਿ ਰਾਮਾਨੰਦ ਜੀ ਨੇ ਸਾਰੀ ਉਮਰ ਵਿਚ ਸਿਰਫ਼ ਇਹੀ ਸ਼ਬਦ ਉਚਾਰਿਆ ਹੈ। ਇੰਝ ਇਸ ਸ਼ਬਦ ਦੀ ਸਚਾਈ ਕਿਸੇ ਵੀ ਹਾਲਤ ਵਿਚ ਘਟ ਨਹੀਂ ਜਾਂਦੀ। ਹੋ ਸਕਦਾ ਹੈ ਕਿ ਸਾਰੀ ਉਮਰ ਸਿਰਫ਼ ਉਤਨੇ ਹੀ ਪ੍ਰਚਾਰ ਤੇ ਜ਼ੋਰ ਦਿੱਤਾ ਹੋਵੇ ਜਿਸ ਦਾ ਇਸ ਸ਼ਬਦ ਵਿਚ ਜ਼ਿਕਰ ਹੈ। ਇਹ ਤਿੰਨ ਬੰਦ ਨਿਕੇ ਜਾਪਦੇ ਹਨ, ਪਰ ਧਿਆਨ ਨਾਲ ਵੇਖੋ ਇਹਨਾਂ ਵਿਚ ਕਿਤਨੀ ਕੁ ਸਚਾਈ ਭਰੀ ਪਈ ਹੈ :

(ੳ) ਮੰਦਰ ਵਿਚ ਜਾ ਕੇ ਕਿਸੇ ਪੱਥਰ ਦੀ ਮੂਰਤੀ ਨੂੰ ਚੋਆ ਚੰਦਨ ਲਾ ਕੇ ਪੂਜਣ ਦੀ ਲੋੜ ਨਹੀਂ ਹੈ।

(ਅ) ਤੀਰਥਾਂ ਤੇ ਨ੍ਹਾਤਿਆਂ ਮਨ ਦੇ ਭਰਮ ਕੱਟੇ ਨਹੀਂ ਜਾਣੇ।

(ੲ) ਗੁਰੂ ਦੀ ਸ਼ਰਨ ਆਉ। ਗੁਰੂ ਹੀ ਦੱਸਦਾ ਹੈ ਕਿ :

(ਸ) ਪਰਮਾਤਮਾ ਹਿਰਦੇ-ਮੰਦਰ ਵਿਚ ਵੱਸ ਰਿਹਾ ਹੈ। ਤੇ,

(ਹ) ਪਰਮਾਤਮਾ ਹਰ ਥਾਂ ਵੱਸ ਰਿਹਾ ਹੈ।

(ਕ) ਗੁਰੂ ਦਾ ਸ਼ਬਦ ਹੀ ਕਰੋੜਾਂ ਕਰਮਾਂ ਦੇ ਸੰਸਕਾਰ ਨਾਸ ਕਰਨ ਦੇ ਸਮਰੱਥ ਹੈ।

ਜੇ ਬਾਣੀ ਉਚਾਰਨੀ ਹੀ ਕਿਸੇ ਮਹਾਂਪੁਰਖ ਦੀ ਉੱਚਤਾ ਦਾ ਮਾਪ ਬਣਾਵਾਂਗੇ ਤਾਂ ਭਾਰੀ ਉਕਾਈ ਖਾ ਜਾਵਾਂਗੇ। ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਏ ਸਾਹਿਬ ਅਤੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਕੋਈ ਭੀ ਸ਼ਬਦ ਨਹੀਂ ਸੀ ਉਚਾਰਿਆ। ਗੁਰੂ ਅੰਗਦ ਸਾਹਿਬ ਸੰਨ 1539 ਤੋਂ ਸੰਨ 1552 ਤਕ 13 ਸਾਲ ਦੇ ਕਰੀਬ ਗੁਰਿਆਈ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ, ਜਿਹੜੇ ਕਿ 150 ਮਹੀਨਿਆਂ ਤੋਂ ਵਧੀਕ ਬਣਦੇ ਹਨ। ਪਰ ਉਹਨਾਂ ਦੇ ਸਲੋਕ 150 ਭੀ ਨਹੀਂ ਹਨ। ਸਲੋਕ ਭੀ ਆਮ ਤੌਰ ਤੇ ਦੋ ਦੋ ਤੁਕਾਂ ਦੇ ਹਨ। ਜੇ ਇਉਂ ਹੀ ਹਿਸਾਬ ਲਾਉਣਾ ਹੈ ਤਾਂ ਗੁਰੂ ਅੰਗਦ ਸਾਹਿਬ ਨੇ ਇਕ ਮਹੀਨੇ ਵਿਚ ਦੋ ਦੋ ਤੁਕਾਂ ਭੀ ਨਹੀਂ ਉਚਾਰੀਆਂ। ਪਰ ਘੱਟ ਬਾਣੀ ਉਚਾਰਨ ਨਾਲ ਅਸੀਂ ਉਹਨਾਂ ਵਿਚ ਤੇ ਗੁਰੂ ਨਾਨਕ ਪਾਤਿਸ਼ਾਹ ਵਿਚ ਕੋਈ ਵਿੱਥ ਅਤੇ ਕੋਈ ਫ਼ਰਕ ਨਹੀਂ ਮੰਨ ਸਕਦੇ।

ਇਤਰਾਜ਼ ਕਰਨ ਵਾਲੇ ਸੱਜਣ ਨੂੰ ਇਤਰਾਜ਼ ਵਾਲੀ ਤਾਂ ਗੱਲ ਲੱਭ ਨਹੀਂ

ਸਕੀ, ਜ਼ਿਆਦਾ ਜੋਰ ਉਹ ਇਸੀ ਗੱਲ ਉਤੇ ਦਈ ਗਏ ਹਨ ਕਿ ਰਾਮਾਨੰਦ ਜੀ ਵੈਰਾਗੀ ਸਨ, ਤਿਲਕ ਜੰਝੂ ਵਰਤਦੇ ਸਨ, ਛੂਤ ਛਾਤ ਦੇ ਹਾਮੀ ਸਨ, ਇਤਿਆਦਿਕ।

ਪਰ ਸਿੱਖ ਇਤਿਹਾਸ ਅਨੁਸਾਰ ਬਾਬਾ ਲਹਿਣਾ ਜੀ ਸਿੱਖ ਬਣਨ ਤੋਂ ਪਹਿਲਾਂ ਦੇਵੀ ਦੇ ਭਗਤ ਸਨ, ਹਰ ਸਾਲ ਘੁੰਘਰੂ ਬੰਨ੍ਹ ਕੇ ਦੇਵੀ ਦੇ ਦਰਸ਼ਨ ਨੂੰ ਜਾਂਦੇ ਸਨ, ਦੇਵੀ ਦੇ ਭਗਤ ਵਾਸਤੇ ਛੂਤ-ਛਾਤ ਦਾ ਹਾਮੀ ਹੋਣਾ ਅਤੀ ਜ਼ਰੂਰੀ ਹੈ, ਗਲ ਵਿਚ ਦੇਵੀ ਦਾ ਮੌਲੀ ਦਾ ਅੱਟਾ ਭੀ ਪਾਂਦੇ ਸਨ, ਘਰ ਆ ਕੇ ਨੌਰਾਤਿਆਂ ਵਿਚ ਦੇਵੀ ਦੀਆਂ ਕੰਜਕਾਂ ਬਿਠਾਂਦੇ ਸਨ, ਜੰਞੂ ਤਾਂ ਜ਼ਰੂਰੀ ਹੈ ਹੀ ਸੀ। (ਗੁਰੂ) ਅਮਰ ਦਾਸ ਜੀ ਗੁਰੂ ਘਰ ਆਉਣ ਤੋਂ ਪਹਿਲਾਂ 20 ਵਾਰ ਹਰ ਸਾਲ ਤੀਰਥਾਂ ਤੇ ਜਾਂਦੇ ਰਹੇ, ਬ੍ਰਾਹਮਣਾਂ ਦੇ ਦੱਸੇ ਹੋਰ ਕਰਮ ਕਾਂਡ ਵੀ ਕਰਦੇ ਸਨ।

ਕੀ ਸਿੱਖ ਧਰਮ ਦੇ ਵਿਰੋਧੀ ਅਸਾਨੂੰ ਇਹੀ ਕਹਾਣੀਆਂ ਸੁਣਾ ਸੁਣਾ ਕੇ ਇਹ ਆਖੀ ਜਾਣਗੇ ਕਿ ਇਹਨਾਂ ਗੁਰੂ ਸਾਹਿਬਾਨ ਦੀ ਬਾਣੀ ਇਹਨਾਂ ਦੇ ਜੀਵਨ ਦੇ ਉਲਟ ਸੀ?

ਹੋ ਸਕਦਾ ਹੈ ਭਗਤ ਰਾਮਾਨੰਦ ਜੀ ਕਦੇ ਵੈਰਾਗੀ ਮੱਤ ਦੇ ਹੋਣਗੇ, ਤਿਲਕ ਜੰਞੂ ਵਰਤਦੇ ਹੋਣਗੇ, ਛੂਤ-ਛਾਤ ਦੇ ਹਾਮੀ ਹੋਣਗੇ ਅਤੇ ਕਈ ਹੋਰ ਗੱਲਾਂ ਭੀ ਕਰਮ ਕਾਂਡ ਦੀਆਂ ਕਰਦੇ ਹੋਣਗੇ, ਪਰ ਅਸਾਂ ਇਹ ਵੇਖਣਾ ਹੈ ਕਿ ਗੁਰੂ ਦੇ ਦਰ ਤੇ ਆ ਕੇ ਭਗਤ ਰਾਮਾਨੰਦ ਜੀ ਕੀ ਬਣ ਗਏ। ਉਹ ਆਪ ਆਖਦੇ ਹਨ :

(ੳ) ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥

(ਅ) ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥

(ੲ) ਗੁਰ ਕਾ ਸਬਦੁ ਕਾਟੈ ਕੋਟਿ ਕਰਮ॥

ਸੋ, ਜਿਵੇਂ ਬਾਬਾ ਲਹਿਣਾ ਜੀ ਤੇ (ਗੁਰੂ) ਅਮਰਦਾਸ ਜੀ ਦਾ ਜੀਵਨ ਗੁਰੂ-ਦਰ ਤੇ ਆ ਕੇ ਗੁਰਮਤਿ ਦੇ ਅਨੁਕੂਲ ਹੋ ਗਿਆ, ਤਿਵੇਂ ਹੀ ਰਾਮਾਨੰਦ ਜੀ ਦਾ ਜੀਵਨ ਗੁਰੂ ਪਾਸ ਆ ਕੇ ਗੁਰਮਤਿ ਦੇ ਅਨੁਸਾਰ ਹੋ ਗਿਆ।

ਇਹਨਾਂ ਉਪਰਲੇ ਵਿਚਾਰਾਂ ਦੀ ਪੁਸ਼ਟੀ ਅਤੇ ਭਗਤ-ਮਾਲਾਵਾਂ ਦੀ ਗਲਤ ਲੇਖਣੀ, ਭਗਤ ਰਾਮਾਨੰਦ ਜੀ ਦੇ ਆਪਣੇ ਸ਼ਬਦ ਤੋਂ ਜ਼ਾਹਿਰ ਹੋ ਜਾਂਦੀ ਹੈ, ਜਿਸਦੇ ਅਰਥ ਹੇਠ ਦਿਤੇ ਜਾਂਦੇ ਹਨ :

**ਕਤ ਜਾਈਐ ਰੇ ਘਰ ਲਾਗੋ ਰੰਗੁ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ਰਹਾਉ॥**

**ਪਦ ਅਰਥ** : ਕਤ—ਹੋਰ ਕਿੱਥੇ? ਘਰ—ਹਿਰਦੇ ਰੂਪ ਘਰ ਵਿਚ ਹੀ।

**ਪੰਗੁ**—ਪਿੰਗਲਾ, ਜੋ ਹਿਲਜੁਲ ਨਹੀਂ ਸਕਦਾ, ਥਿਰ॥੧॥ ਰਹਾਉ॥

**ਅਰਥ** : ਭਗਤ ਜੀ ਸ਼ਬਦ ਦੇ ਮੁੱਢ ਵਿਚ ਹੀ ਇਹ ਸਪੱਸ਼ਟ ਸਮਝਾਉਂਦੇ ਹਨ ਕਿ ਮੇਰਾ ਮਨ ਹੁਣ ਡੋਲਦਾ ਨਹੀਂ ਕਿਉਂਕਿ ਮੈਨੂੰ ਉਹ ਪੂਰਾ ਗੁਰੂ ਮਿਲ ਗਿਆ ਹੈ, ਜਿਸ ਨੇ ਮੇਰੇ ਘਰ-ਹਿਰਦੇ ਵਿਚ ਵਾਹਿਗੁਰੂ ਨਾਲ ਪ੍ਰੀਤ ਲਾ ਦਿੱਤੀ ਹੈ ਅਤੇ ਮੈਨੂੰ ਹੁਣ ਬਾਹਰ ਕਿਤੇ ਜਾਣ ਦੀ ਲੋੜ ਨਹੀਂ।

ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਇਸ ਵਿਚਾਰ ਨੂੰ ਇਉਂ ਦ੍ਰਿੜ ਕਰਵਾਇਆ ਹੈ :

ਰਾਮ ਨਾਮੁ ਰਤਨ ਕੋਠੜੀ, ਗੜ ਮੰਦਰਿ ਏਕ ਲੁਕਾਨੀ॥
ਸਤਿਗੁਰੁ ਮਿਲੈ ਤ ਖੋਜੀਐ, ਮਿਲਿ ਜੋਤੀ ਜੋਤਿ ਸਮਾਨੀ॥

*(ਬਸੰਤੁ ਹਿੰਡੋਲ. ਮਹਲਾ ੪ ਘਰੁ ੨ ਪੰਨਾ ੧੧੭੮)*

ਬਾਹਰਿ ਢੂਢਨ ਤੇ ਛੂਟਿ ਪਰੇ, ਗੁਰਿ ਘਰਿ ਹੀ ਮਾਹਿ ਦਿਖਾਇਆ ਥਾ॥

*(ਮਾਰੂ, ਮਹਲਾ ੫, ਪੰਨਾ ੧੦੦੨)*

ਬਹੁ ਭੇਖ ਕਰਹਿ, ਮਨਿ ਸਾਂਤਿ ਨ ਹੋਇ॥
ਬਹੁ ਅਭਿਮਾਨਿ, ਅਪਣੀ ਪਤਿ ਖੋਇ॥
ਸੇ ਵਡਭਾਗੀ, ਜਿਨ ਸਬਦੁ ਪਛਾਣਿਆ॥
ਬਾਹਰਿ ਜਾਦਾ, ਘਰ ਮਹਿ ਆਣਿਆ॥

*(ਬਸੰਤੁ, ਮਹਲਾ ੩, ਪੰਨਾ ੧੧੭੫)*

ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥

ਘਸਿ—ਘਸਾ ਕੇ। ਚੋਆ—ਅਤਰ। ਬ੍ਰਹਮ ਠਾਇ—ਠਾਕੁਰ ਦੁਆਰੇ, ਮੰਦਰ ਵਿਚ।੧।

ਹਿੰਦੂਆਂ ਦੇ ਗਲਤ ਵਿਸ਼ਵਾਸਾਂ—ਚੰਦਨ, ਅਤਰ ਤੇ ਹੋਰ ਸੁਗੰਧੀਆਂ ਨਾਲ ਪੂਜਾ ਕਰਨ ਦਾ ਖੰਡਨ ਬੜੇ ਵਿਅੰਗਮਈ ਢੰਗ ਨਾਲ ਕਰਦੇ ਹੋਏ ਸਮਝਾਉਂਦੇ ਹਨ ਕਿ ਇਕ ਦਿਨ ਮੇਰੇ ਮਨ ਵਿਚ ਪੂਜਾ ਕਰਨ ਦੀ ਤਾਂਘ ਪੈਦਾ ਹੋਈ ਅਤੇ ਮੈਂ ਚੰਦਨ ਘਸਾ ਕੇ ਅਤਰ ਤੇ ਹੋਰ ਕਈ ਸੁਗੰਧੀਆਂ ਲੈ ਕੇ ਮੰਦਰ ਵਿਚ ਪੂਜਾ ਕਰਨ ਲਈ ਤੁਰ ਪਈ। ਪਰ ਹੁਣ ਤਾਂ ਮੈਨੂੰ ਉਹ ਪਰਮਾਤਮਾ ਜਿਸ ਨੂੰ ਮੈਂ ਮੰਦਰ ਵਿਚ ਸਮਝਦੀ ਸੀ, ਮੇਰੇ ਗੁਰੂ ਨੇ ਮੇਰੇ ਮਨ ਵਿਚ ਹੀ ਵਸਦਾ ਦਿਖਾ ਦਿਤਾ ਹੈ। 'ਭਾਵ' ਜੇ ਮਨੁੱਖ ਉਤੇ ਗੁਰੂ ਦੀ ਬਖਸ਼ਿਸ਼ ਹੋ ਜਾਏ ਤਾਂ ਉਹ ਪ੍ਰਮਾਤਮਾ ਨੂੰ ਆਪਣੇ ਕੋਲ ਵਸਦਾ

ਵੇਖਦਾ ਹੈ। ਕਬੀਰ ਸਾਹਿਬ ਨੇ ਵੀ ਇਸ ਵਿਸ਼ਵਾਸ ਨੂੰ ਦ੍ਰਿੜ ਕਰਵਾਇਆ ਹੈ :

ਦਖਨ ਦੇਸਿ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ॥
ਦਿਲ ਮਹਿ ਖੋਜਿ, ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ॥

*(ਬਿਭਾਸ ਪ੍ਰਭਾਤੀ, ਬਾਣੀ ਕਬੀਰ ਜੀ ਕੀ, ਪੰਨਾ ੧੩੪੯)*

ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥

ਜੋਇ—ਖੋਜ ਕੇ। ਜਲ ਪਖਾਨ—ਤੀਰਥਾਂ ਤੇ ਪਾਣੀ, ਮੰਦਰਾਂ ਵਿਚ ਪੱਥਰ। ਸਮਾਨ—ਇਕੋ ਜਿਹਾ। ਊਹਾਂ—ਤੀਰਥਾਂ ਤੇ ਮੰਦਰਾਂ ਵੱਲ। ਈਹਾਂ—ਇਥੇ ਹਿਰਦੇ ਵਿਚ।੨।

ਹਿੰਦੂ ਧਰਮ ਦੇ ਹੋਰ ਵਿਸ਼ਵਾਸਾਂ—ਤੀਰਥਾਂ ਦਾ ਇਸ਼ਨਾਨ, ਪੱਥਰਾਂ ਦੀ ਪੂਜਾ ਤੇ ਵੇਦ ਪੁਰਾਣਾਂ ਦੇ ਖੰਡਨ ਦੂਜੇ ਬੰਦ ਵਿਚ ਬੜੇ ਸੁਚੱਜੇ ਢੰਗ ਨਾਲ ਕਰਦੇ ਹੋਏ ਰਾਮਾਨੰਦ ਜੀ ਫ਼ੁਰਮਾਉਂਦੇ ਹਨ ਕਿ ਚਾਹੇ ਤੀਰਥਾਂ ਉਤੇ ਜਾਈਏ, ਚਾਹੇ ਮੰਦਰਾਂ ਵਿਚ, ਜਿਥੇ ਭੀ ਜਾਈਏ ਉਥੇ ਪਾਣੀ ਹੈ ਜਾਂ ਪੱਥਰ ਹਨ। ਹੇ ਪ੍ਰਭੂ! ਤੂੰ ਹਰ ਥਾਂ ਇਕੋ ਜਿਹਾ ਭਰਪੂਰ ਹੈਂ, ਵੇਦ ਪੁਰਾਣ ਆਦਿਕ ਭੀ ਖੋਜ ਕੇ ਵੇਖ ਲਏ ਹਨ। ਸੋ ਉਪਰੋਕਤ ਕਰਮ-ਕਾਂਡਾਂ ਵਿਚ ਫਸਣ ਦੀ ਤਾਂ ਹੀ ਲੋੜ ਪਵੇ ਜੇ ਪਰਮਾਤਮਾ ਇਥੇ ਮੇਰੇ ਮਨ ਵਿਚ ਨਾ ਵਸਦਾ ਹੋਵੇ। ਗੁਰਬਾਣੀ ਇਹਨਾਂ ਵਿਚਾਰਾਂ ਦੀ ਪੁਸ਼ਟੀ ਇਉਂ ਕਰਦੀ ਹੈ :

ਤੀਰਥੁ ਹਮਰਾ, ਹਰਿ ਕੋ ਨਾਮੁ॥
ਗੁਰ ਉਪਦੇਸਿਆ, ਤਤੁ ਗਿਆਨੁ॥

*(ਭੈਰਉ, ਮ: ੫, ਪੰਨਾ ੧੧੪੨)*

ਬੇਤ ਕਤੇਬ ਸਿਮ੍ਰਿਤ ਸਭਿ ਸਾਸਤ, ਇਨ੍ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ॥

*(ਸੂਹੀ, ਮ: ੫, ਪੰਨਾ ੭੪੭)*

ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ ਰਮਤ ਬ੍ਰਹਮ॥
ਗੁਰ ਦਾ ਸਬਦੁ ਕਾਟੈ ਕੋਟਿ ਕਰਮ॥੩॥੧॥

ਬਲਿਹਾਰੀ ਤੋਰ—ਤੈਥੋਂ ਸਦਕੇ। ਬਿਕਲ—ਕਠਨ। ਭ੍ਰਮ—ਭੁਲੇਖੇ। ਰਮਤ — ਸਭ ਥਾਂ ਮੌਜੂਦ ਹੈ। ਕੋਟਿ—ਕਰੋੜਾਂ। ਕਰਮ—ਕੀਤੇ ਹੋਏ ਮੰਦੇ ਕੰਮ।੩।

ਅਖੀਰਲੇ ਬੰਦ ਵਿਚ ਭਗਤ ਜੀ ਆਪਣਾ ਅਟੁੱਟ ਵਿਸ਼ਵਾਸ ਗੁਰੂ ਦੇ ਸ਼ਬਦ ਅਤੇ ਅਕਾਲ ਪੁਰਖ ਉਤੇ ਦ੍ਰਿੜ ਕਰਵਾਂਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਸਤਿਗੁਰੂ! ਮੈਂ ਤੈਥੋਂ ਸਦਕੇ ਹਾਂ, ਜਿਸ ਨੇ ਮੇਰੇ ਸਾਰੇ ਭਰਮ ਦੂਰ ਕਰ ਦਿਤੇ ਹਨ। ਰਾਮਾਨੰਦ ਦਾ ਮਾਲਕ ਪ੍ਰਭੂ ਹਰ ਥਾਂ ਮੌਜੂਦ ਹੈ ਤੇ ਗੁਰੂ ਦੀ ਰਾਹੀਂ ਹੀ ਮਿਲਦਾ ਹੈ, ਕਿਉਂਕਿ ਗੁਰੂ ਦਾ ਸ਼ਬਦ ਕਰੋੜਾਂ ਕੀਤੇ ਮੰਦੇ ਕਰਮਾਂ ਦਾ ਨਾਸ ਕਰ ਦੇਂਦਾ ਹੈ। ਭੱਟ ਟੱਲ ਜੀ ਵੀ ਇਸੇ ਵੀਚਾਰ ਨੂੰ ਆਪਣੇ ਸਵੱਈਏ ਵਿਚ ਇਉਂ ਅੰਕਤ ਕਰਦੇ ਹਨ :

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ॥**
**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ॥**
**ਗੁਰੁ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ॥**
**ਸੁ ਕਹੁ ਟਲ, ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ॥**
**ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ॥**

*(ਭੱਟ ਟਲ, ਪੰਨਾ ੧੩੯੨)*

ਨੋਟ : ਉਪਰ ਬਿਆਨੇ ਅਰਥਾਂ ਤੋਂ ਜ਼ਾਹਿਰ ਹੈ ਕਿ ਭਗਤ ਰਾਮਾਨੰਦ ਜੀ ਦੇ ਵਿਚਾਰ ਬਿਲਕੁਲ ਗੁਰਮਤਿ ਅਨੁਸਾਰ ਹਨ, ਅਤੇ ਉਹਨਾਂ ਨੇ ਮਨੁੱਖਤਾ ਨੂੰ ਅਕਾਲ ਪੁਰਖ ਦੇ ਲੜ ਹੀ ਲਗਾਇਆ ਹੈ। ਪਰ 'ਬਚਿਤ੍ਰ ਨਾਟਕ' ਨਾਮੀ ਰਚਨਾ ਵਿਚ ਕਿਸੇ ਅਧਰਮੀ ਨੇ ਮਿਲਾਵਟ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਮੂੰਹੋਂ ਇਹ ਕਢਵਾਇਆ ਹੈ ਕਿ ਅਕਾਲ ਪੁਰਖ ਨੇ ਜਿਸ ਜਿਸ ਪੁਰਖ ਨੂੰ ਦੁਨੀਆਂ ਵਿਚ ਭੇਜਿਆ ਉਸ ਨੇ ਆਪਣਾ ਹੀ ਨਾਮ ਜਪਾਇਆ ਹੈ। ਉਹਨਾਂ ਨਾਵਾਂ ਵਿਚੋਂ ਭਗਤ ਰਾਮਾਨੰਦ ਜੀ ਦਾ ਵੀ ਇਕ ਨਾਮ ਹੈ। ਮੁਹੰਮਦ ਸਾਹਿਬ ਦਾ ਵੀ ਨਾਮ ਹੈ, ਪਰ ਮੁਹੰਮਦ ਸਾਹਿਬ ਨੇ ਵੀ ਆਪਣਾ ਨਾਮ ਨਹੀਂ ਜਪਾਇਆ, ਜਿਵੇਂ ਕਿ :

"ਲਾ ਇਲਾਹੇ ਇਲ ਲਿਲਾ ਮੁਹੰਮਦ ਰਸੂਲ ਲਿਲ-ਲਾ"—ਭਾਵ ਖ਼ੁਦਾ ਕੇਵਲ ਇਕ ਹੈ, ਮੁਹੰਮਦ ਉਸ ਦਾ "ਰਸੂਲ" ਹੈ, ਸੁਨੇਹਾ ਦੇਣ ਵਾਲਾ ਹੈ। ਖੈਰ, ਇਸ ਕਾਲ ਦੇ ਬਹੁਤ ਸਾਰੇ ਸੂਝਵਾਨ ਸਿੱਖ ਵਿਦਵਾਨਾਂ ਨੇ ਦਸਮ ਗਰੰਥ ਦੇ ਕਾਫੀ ਹਿੱਸੇ ਨੂੰ ਗਲਤ ਸਾਬਤ ਕਰ ਹੀ ਦਿਤਾ ਹੈ ਕਿਉਂਕਿ ਉਹ 'ਗੁਰੂ ਗਰੰਥ ਸਾਹਿਬ' ਦੀ ਵਿਚਾਰਧਾਰਾ ਦੇ ਉਲਟ ਹੈ।

# ਜਿਨਾ ਬਾਤ ਕੋ ਬਹੁਤੁ ਅੰਦੇਸਰੋ

ਸੋਰਠਿ, ਮਹਲਾ ੫

ਜਿਨਾ ਬਾਤ ਕੋ ਬਹੁਤੁ ਅੰਦੇਸਰੋ, ਤੇ ਮਿਟੇ ਸਭਿ ਗਇਆ॥
ਸਹਜ ਸੈਨ ਅਰੁ ਸੁਖਮਨ ਨਾਰੀ, ਊਧ ਕਮਲ ਬਿਗਸਇਆ॥੧॥
ਦੇਖਹੁ, ਅਚਰਜੁ ਭਇਆ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ,
ਸੋ ਰਿਦੈ ਗੁਰ ਦਇਆ॥੧॥ਰਹਾਉ॥
ਜੋਇ ਦੂਤ ਮੋਹਿ ਬਹੁਤੁ ਸੰਤਾਵਤ, ਤੇ ਭਇਆਨਕ ਭਇਆ॥
ਕਰਹਿ ਬੇਨਤੀ, ਰਾਖੁ, ਠਾਕੁਰ ਤੇ, ਹਮ ਤੇਰੀ ਸਰਨਇਆ॥੨॥
ਜਹ ਭੰਡਾਰੁ ਗੋਬਿੰਦ ਕਾ ਖੁਲਿਆ, ਜਿਹ ਪ੍ਰਾਪਤਿ ਤਿਹ ਲਇਆ॥
ਏਕੁ ਰਤਨੁ, ਮੋ ਕਉ ਗੁਰਿ ਦੀਨਾ, ਮੇਰਾ ਮਨੁ ਤਨੁ ਸੀਤਲੁ ਥਿਆ॥੩॥
ਏਕ ਬੂੰਦ, ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੁਆ॥
ਭਗਤਿ ਭੰਡਾਰ, ਗੁਰਿ, ਨਾਨਕ ਕਉ ਸਉਪੇ
ਫਿਰਿ ਲੇਖਾ ਮੂਲਿ ਨ ਲਇਆ॥੪॥੩॥੧੪॥

*(ਪੰਨਾ ੬੧੨)*

ਭੂਮਿਕਾ : ਇਹ ਸ਼ਬਦ ਗੁਰੂ ਅਰਜੁਨ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਸੋਰਠਿ ਰਾਗ ਵਿਚ ਹੈ। ਇਸ ਸ਼ਬਦ ਵਿਚ ਗੁਰੂ ਸਾਹਿਬ ਨੇ, ਸਿਮਰਨ ਦੀ ਬਰਕਤ ਨਾਲ ਜੋ ਤਬਦੀਲੀ ਮਨੁੱਖਾ ਜੀਵਨ ਵਿਚ ਆਉਂਦੀ ਹੈ ਉਸ ਦਾ ਵਰਣਨ ਕੀਤਾ ਹੈ। ਗੁਰੂ ਸਾਹਿਬ ਸ਼ਬਦ ਦੇ ਰਹਾਉ ਦੇ ਬੰਦ ਵਿਚ ਫ਼ੁਰਮਾਉਂਦੇ ਹਨ :

ਦੇਖਹੁ ਅਚਰਜੁ ਭਇਆ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ
ਸੋ ਰਿਦੈ ਗੁਰਿ ਦਇਆ॥੧॥ਰਹਾਉ॥

ਆਪ ਫ਼ੁਰਮਾਉਂਦੇ ਹਨ ਕਿ ਹੇ ਭਾਈ! ਵੇਖੋ ਮੇਰੇ ਅੰਦਰ ਇਕ ਅਨੋਖਾ ਕੌਤਕ ਵਰਤਿਆ ਹੈ। ਗੁਰੂ ਨੇ ਮੈਨੂੰ ਮੇਰੇ ਹਿਰਦੇ ਵਿਚ, ਉਹ ਪ੍ਰਮਾਤਮਾ ਵਿਖਾ ਦਿਤਾ ਹੈ, ਜਿਸ ਦੀ ਬਾਬਤ ਸੁਣਦੇ ਸਾਂ ਕਿ ਉਹ ਮਨੁੱਖਾ ਸਮਝ ਤੋਂ ਬਹੁਤ ਪਰੇ ਹੈ।

ਮਨੁੱਖਾ ਜੀਵਨ ਦਾ ਮਨੋਰਥ ਇਹੀ ਹੈ ਜਿਸ ਅਕਾਲਪੁਰਖ ਤੋਂ ਅਸੀ ਵਿਛੜ

ਕੇ ਆਏ ਹਾਂ, ਉਸ ਨਾਲ ਫਿਰ ਮਿਲਾਪ ਕਰ ਸਕੀਏ। ਮਨੁੱਖਾ ਜਨਮ ਸਾਨੂੰ ਕਈ ਜੂਨਾਂ ਵਿਚ ਭਟਕਣ ਤੋਂ ਬਾਅਦ ਮਿਲਿਆ ਹੈ। ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਧੀਨ ਅਨੇਕਾਂ ਜੂਨਾਂ ਵਿਚ ਪੈਂਦਾ ਹੈ ਤੇ ਫਿਰ ਅਨੇਕਾਂ ਜੂਨਾਂ ਵਿਚੋਂ ਭਟਕਣ ਤੋਂ ਬਾਅਦ ਇਸ ਨੂੰ ਮਨੁੱਖਾ ਸਰੀਰ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖਾ ਸਰੀਰ ਇਕ ਐਸਾ ਮੌਕਾ ਹੈ ਕਿ ਮਨੁੱਖ ਪਰਮਾਤਮਾ ਦਾ ਸਿਮਰਨ ਕਰਕੇ ਪ੍ਰਭੂ ਨਾਲ ਮਿਲਾਪ ਕਰ ਸਕੇ ਤੇ ਆਵਾਗਉਣ ਦੇ ਗੇੜ ਵਿਚੋਂ ਬਚ ਸਕੇ। ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ :

ਕਈ ਜਨਮ, ਭਏ ਕੀਟ ਪਤੰਗਾ॥
ਕਈ ਜਨਮ, ਗਜ ਮੀਨ ਕੁਰੰਗਾ॥
ਕਈ ਜਨਮ, ਪੰਖੀ ਸਰਪ ਹੋਇਓ॥
ਕਈ ਜਨਮ, ਹੈਵਰ ਬ੍ਰਿਖ ਜੋਇਓ॥
ਮਿਲੁ ਜਗਦੀਸ, ਮਿਲਨ ਕੀ ਬਰੀਆ॥
ਚਿਰੰਕਾਲ, ਇਹ ਦੇਹ ਸੰਜਰੀਆ॥ *(ਪੰਨਾ ੧੭੬)*

ਮਨੁੱਖਾ ਜਨਮ ਦਾ ਮਨੋਰਥ ਤਾਂ ਸੀ, ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਨਾਮ ਜਪਣਾ। ਪਰ ਮਨੁੱਖ ਸੰਸਾਰ ਵਿਚ ਆ ਕੇ ਆਪਣਾ ਇਹ ਜੀਵਨ ਮਨੋਰਥ ਭੁੱਲ ਜਾਂਦਾ ਹੈ। ਦੁਨੀਆਂ ਦੇ ਪਦਾਰਥਾਂ ਵਿਚ ਤੇ ਮਾਇਆ ਦੇ ਭੋਗਾਂ ਵਿਚ ਮਨੁੱਖ ਐਸਾ ਖਚਤ ਹੁੰਦਾ ਹੈ ਕਿ ਉਸਨੂੰ ਅਕਾਲਪੁਰਖ ਯਾਦ ਹੀ ਨਹੀਂ ਰਹਿੰਦਾ। ਸੰਸਾਰ ਦੇ ਪਦਾਰਥ ਤਾਂ ਮਨੁੱਖ ਵਾਸਤੇ ਸਾਧਨ ਸਨ ਤਾਂ ਕਿ ਜੀਵ ਇਹਨਾਂ ਦੀ ਵਰਤੋਂ ਕਰਦਾ ਹੋਇਆ ਆਪਣੇ ਜੀਵਨ ਦਾ ਨਿਰਬਾਹ ਠੀਕ ਢੰਗ ਨਾਲ ਕਰ ਸਕੇ ਪਰ ਮਨੁੱਖ ਫਸ ਜਾਂਦਾ ਹੈ ਪਦਾਰਥਾਂ ਦੇ ਚਸਕਿਆਂ ਵਿਚ, ਧਨ ਅਤੇ ਜਾਇਦਾਦ ਨੂੰ ਇਕੱਤ੍ਰ ਕਰਨ ਵਿਚ। ਅਸਲ ਨਿਸ਼ਾਨੇ ਨੂੰ ਭੁਲਾ ਕੇ ਮਨੁੱਖ ਆਪਣਾ ਸਾਰਾ ਬਲ, ਸਾਰੀ ਤਾਕਤ ਨਾਸ਼ਵਾਨ ਪਦਾਰਥਾਂ ਨੂੰ ਇਕੱਠਾ ਕਰਨ ਵਿਚ ਲਗਾ ਦਿੰਦਾ ਹੈ, ਤੇ ਹਰ ਜਾਇਜ਼ ਨਜਾਇਜ਼ ਤਰੀਕੇ ਵਰਤਦਾ ਹੈ। ਇਸ ਦੇ ਫਲ ਸਰੂਪ ਮਨੁੱਖ ਵਿਸ਼ੇ ਵਿਕਾਰਾਂ ਵਿਚ ਐਸਾ ਗ਼ਲਤਾਨ ਹੁੰਦਾ ਹੈ ਕਿ ਪ੍ਰਭੂ ਨੂੰ ਬਿਲਕੁਲ ਭੁਲਾ ਬੈਠਦਾ ਹੈ। ਇਸ ਤਰ੍ਹਾਂ ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਭਗਤ ਧੰਨਾ ਜੀ, ਆਪਣੇ ਇਕ ਸ਼ਬਦ ਵਿਚ ਮਨੁੱਖ ਦੀ ਇਸ ਤਰਸ ਯੋਗ ਹਾਲਤ ਜੋ 'ਸਿਮਰਨ ਹੀਣਤਾ' ਕਰਕੇ ਹੁੰਦੀ ਹੈ ਦਾ ਵਰਨਣ ਇਸ ਤਰ੍ਹਾਂ ਕਰਦੇ ਹਨ :

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ॥

ਲਾਲਚ ਬਿਖੁ ਕਾਮ ਲੁਬਧ ਰਾਤਾ,
ਮਨਿ ਬਿਸਰੇ ਪ੍ਰਭ ਹੀਰੇ॥੧॥ਰਹਾਉ॥
ਬਿਖੁ ਫਲ ਮੀਠ ਲਗੇ, ਮਨ ਬਉਰੇ, ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ, ਜਨਮ ਮਰਨ ਫਿਰਿ ਤਾਨਿਆ॥੧॥

*(ਪੰਨਾ ੪੮੭)*

ਜਦੋਂ ਮਨੁੱਖ ਇਸ ਤਰ੍ਹਾਂ ਵਿਸ਼ੇ ਵਿਕਾਰਾਂ ਦੇ ਵਿਚ ਫਸ ਜਾਏ ਤਾਂ ਫਿਰ ਇਕੋ ਇਕ ਤਰੀਕਾ ਹੈ ਉਸ ਦੇ ਬਚਾਅ ਦਾ ਕਿ ਮਨੁੱਖ ਗੁਰੂ ਦੀ ਸ਼ਰਨ ਹਾਸਲ ਕਰੇ। ਗੁਰੂ ਦੀ ਸ਼ਰਨ ਵਿਚ ਆ ਕੇ ਉਹ ਪ੍ਰਮਾਤਮਾ ਦਾ ਸਿਮਰਨ ਕਰੇ। ਪ੍ਰਭੂ ਸਿਮਰਨ ਦੀ ਬਰਕਤ ਨਾਲ ਉਸ ਮਨੁੱਖ ਉੱਤੇ ਪ੍ਰਭੂ ਦੀ ਐਸੀ ਕਿਰਪਾ ਹੁੰਦੀ ਹੈ ਕਿ ਉਸਦੇ ਜੀਵਨ ਵਿਚ ਪਲਟਾ ਆ ਜਾਂਦਾ ਹੈ। ਗੁਰੂ ਦੇ ਪੂਰਨ ਗਿਆਨ ਸਦਕਾ ਮਨੁੱਖ ਦਾ ਮਨ ਵਿਕਾਰਾਂ ਵਿਚ ਨਹੀਂ ਖੁਭਦਾ। ਧਨ ਪਦਾਰਥ ਇਕੱਠਾ ਕਰਨ ਵਾਲੀ ਬ੍ਰਿਤੀ ਖਤਮ ਹੋ ਜਾਂਦੀ ਹੈ ਤੇ ਪ੍ਰਭੂ ਦੀ ਭਗਤੀ ਮਿੱਠੀ ਤੇ ਸੁਖਾਵੀਂ ਲਗਦੀ ਹੈ। ਭਗਤ ਧੰਨਾ ਜੀ ਸਿਮਰਨ ਨਾਲ ਹੋਈ ਤਬਦੀਲੀ ਦਾ ਵਰਨਣ ਇਸ ਤਰ੍ਹਾਂ ਕਰਦੇ ਹਨ :

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ॥
ਪ੍ਰੇਮ ਭਗਤਿ ਮਾਨੀ, ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ॥

*(ਪੰਨਾ ੪੮੭)*

ਗੁਰੂ ਦੀ ਸ਼ਰਨ ਵਿਚ ਪੈ ਕੇ ਮਨੁੱਖ ਜਿਵੇਂ ਜਿਵੇਂ ਗੁਰੂ ਦੇ ਹੁਕਮਾਂ ਦੀ ਸੋਝੀ ਕਰਦਾ ਹੈ, ਜਿਵੇਂ ਜਿਵੇਂ ਉਹ ਗੁਰੂ ਹੁਕਮਾਂ ਨੂੰ ਪਛਾਣਦਾ ਅਤੇ ਵਿਚਾਰਦਾ ਹੈ ਤਿਵੇਂ ਤਿਵੇਂ ਉਸਦਾ ਮਨ ਵਿਕਾਰਾਂ ਵੱਲੋਂ ਉਪਰਾਮ ਹੁੰਦਾ ਹੈ। ਵਿਕਾਰੀ ਜੀਵਨ ਤੋਂ ਨਫ਼ਰਤ ਹੁੰਦੀ ਹੈ ਤੇ ਹਰ ਸਮੇਂ ਪ੍ਰਭੂ ਦੀ ਯਾਦ ਹਿਰਦੇ ਵਿਚ ਟਿਕੀ ਰਹਿੰਦੀ ਹੈ। ਪ੍ਰਭੂ ਦੀ ਯਾਦ ਹੀ ਇਕ ਐਸਾ ਵਸੀਲਾ ਹੈ ਜਿਸ ਨਾਲ ਮਨੁੱਖ ਵਿਕਾਰਾਂ ਤੋਂ ਖਲਾਸੀ ਪ੍ਰਾਪਤ ਕਰ ਕੇ ਆਪਣੇ ਜੀਵਨ ਵਿਚ ਸਦੀਵੀ ਖੇੜਾ ਤੇ ਅਨੰਦ ਹਾਸਲ ਕਰ ਸਕਦਾ ਹੈ। ਗੁਰੂ ਅਰਜੁਨ ਸਾਹਿਬ ਦਾ ਫ਼ੁਰਮਾਨ ਹੈ :

ਊਠਤ ਬੈਠਤ, ਸੋਵਤ ਧਿਆਈਐ॥
ਮਾਰਗਿ ਚਲਤ, ਹਰੇ ਹਰਿ ਗਾਈਐ॥੧॥
ਸ੍ਰਵਨ ਸੁਨੀਜੈ, ਅੰਮ੍ਰਿਤ ਕਥਾ॥
ਜਾਸੁ ਸੁਨੀ ਮਨਿ ਹੋਇ ਅਨੰਦਾ,

ਦੂਖ ਰੋਗ ਮਨ ਸਗਲੇ ਲਥਾ॥੧॥ਰਹਾਉ॥
ਕਾਰਜਿ ਕਾਮਿ, ਬਾਟ ਘਾਟ ਜਪੀਜੈ॥
ਗੁਰ ਪ੍ਰਸਾਦਿ, ਹਰਿ ਅੰਮ੍ਰਿਤੁ ਪੀਜੈ॥੨॥
ਦਿਨਸੁ ਰੈਨਿ, ਹਰਿ ਕੀਰਤਨੁ ਗਾਈਐ॥
ਸੋ ਜਨੁ, ਜਮ ਕੀ ਵਾਟ ਨ ਪਾਈਐ॥੩॥
ਆਠ ਪਹਰ, ਜਿਸੁ ਵਿਸਰਹਿ ਨਾਹੀ॥
ਗਤਿ ਹੋਵੈ ਨਾਨਕ, ਤਿਸੁ ਲਗਿ ਪਾਈ॥੪॥

*(ਆਸਾ, ਮਹਲਾ ੫, ਪੰਨਾ ੩੮੬)*

ਜਦੋਂ ਅਸੀਂ ਹਰ ਸਮੇਂ ਪ੍ਰਭੂ ਨੂੰ ਯਾਦ ਕਰਦੇ ਹਾਂ ਤਾਂ ਸਾਡਾ ਸੁਭਾਅ ਉਸ ਤਰ੍ਹਾਂ ਦਾ ਬਣਦਾ ਹੈ ਜਿਸ ਤਰ੍ਹਾਂ ਦਾ ਸੁਭਾਅ ਅਕਾਲਪੁਰਖ ਦਾ ਹੈ। ਸਾਡੇ ਮਨ ਵਿਚ ਪ੍ਰਭੂ ਦੀ ਯਾਦ ਨਾਲ ਪ੍ਰਭੂ ਪਿਆਰ ਪੱਕਾ ਹੁੰਦਾ ਹੈ। ਸਾਡਾ ਤਨ ਤੇ ਮਨ ਪ੍ਰਭੂ ਦੇ ਨਾਮ ਵਿਚ ਐਸਾ ਰੰਗਿਆ ਜਾਂਦਾ ਹੈ ਕਿ ਜੋ ਸਰੀਰਿਕ ਇੰਦਰੇ ਮਨੁੱਖ ਨੂੰ ਆਪਣੇ ਮਗਰ ਲਾਈ ਫਿਰਦੇ ਸਨ, ਜਿਨ੍ਹਾਂ ਦੇ ਕੰਟਰੋਲ ਵਿਚ ਫਸਿਆ ਮਨੁੱਖ ਹਰ ਸਮੇਂ ਜਾਇਜ਼ ਨਾਜਾਇਜ਼ ਕੰਮ ਕਰੀ ਜਾ ਰਿਹਾ ਸੀ, ਸਿਮਰਨ ਦੀ ਬਰਕਤ ਨਾਲ ਉਹੀ ਇੰਦੇ ਹੁਣ ਮਨੁੱਖ ਦੇ ਆਪਣੇ ਵੱਸ ਵਿਚ ਹੋ ਜਾਂਦੇ ਹਨ। ਸਿਮਰਨ ਦੀ ਬਰਕਤ ਨਾਲ, ਮਨੁੱਖ ਅੰਦਰ ਐਸਾ ਆਤਮਕ ਬਲ ਪੈਦਾ ਹੁੰਦਾ ਹੈ, ਜਿਸ ਨਾਲ ਕਾਮ, ਕਰੋਧ, ਲੋਭ, ਮੋਹ, ਹੰਕਾਰ ਇਹ ਪੰਜ ਵਿਕਾਰ ਮਨੁੱਖ ਦੇ ਪੂਰਨ ਕੰਟਰੋਲ ਵਿਚ ਹੋ ਜਾਂਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

ਸਗਲ ਸ੍ਰਿਸਟਿ ਕੇ, ਪੰਚ ਸਿਕਦਾਰ॥
ਰਾਮ ਭਗਤ ਕੇ, ਪਾਨੀਹਾਰ॥੧॥ਰਹਾਉ॥
ਜਗਤ ਪਾਸ ਤੇ, ਲੇਤੇ ਦਾਨੁ॥ ਗੋਬਿੰਦ ਭਗਤ ਕਉ, ਕਰਹਿ ਸਲਾਮੁ॥
ਲੂਟਿ ਲੇਹਿ, ਸਾਕਤ ਪਤਿ ਖੋਵਹਿ॥ ਸਾਧ ਜਨਾ ਪਗ, ਮਲਿ ਮਲਿ ਧੋਵਹਿ॥

*(ਗੋਂਡ, ਮਹਲਾ ੫, ਪੰਨਾ ੮੬੫)*

ਜਿਹੜੇ ਇੰਦਰੇ ਮਨੁੱਖ ਨੂੰ ਆਪਣੀ ਮਰਜ਼ੀ ਅਨੁਸਾਰ ਵਿਸ਼ੇ ਵਿਕਾਰਾਂ ਵਿਚ ਲਗਾਈ ਰੱਖਦੇ ਸਨ ਸਿਮਰਨ ਦੀ ਬਰਕਤ ਨਾਲ ਉਹ ਮਨੁੱਖ ਦੇ ਆਪਣੇ ਵੱਸ ਵਿਚ ਹੋ ਜਾਂਦੇ ਹਨ। ਐਸੀ ਆਤਮਕ ਤਬਦੀਲੀ ਦਾ ਵਰਨਣ ਭਗਤ ਕਬੀਰ ਜੀ ਨੇ ਬੜੇ ਸੁੰਦਰ ਸ਼ਬਦਾਂ ਵਿਚ ਇਸ ਤਰ੍ਹਾਂ ਕੀਤਾ ਹੈ :

ਕਬੀਰ, ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗੁਲ ਭਇਆ, ਮਾਰਿਆ ਸਤਿਗੁਰ ਬਾਨੁ॥
ਕਬੀਰ, ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ॥ (੧੩੭੪)

ਭਗਤ ਜੀ ਦਸਦੇ ਹਨ ਕਿ ਸਿਮਰਨ ਦੀ ਬਰਕਤ ਨਾਲ ਮਨੁੱਖ ਅੰਦਰ ਐਸੀ ਆਤਮਕ ਤਬਦੀਲੀ ਹੁੰਦੀ ਹੈ ਕਿ ਪੂਰੇ ਗੁਰੂ ਦੇ ਮਿਲਾਪ ਨਾਲ ਜਦੋਂ ਸ਼ਬਦ ਰੂਪੀ ਤੀਰ ਵੱਜਦਾ ਹੈ ਤਾਂ ਮਨੁੱਖ ਮਾਨੋ ਗੂੰਗਾ ਹੋ ਜਾਂਦਾ ਹੈ। ਭਾਵ, ਜਿਹੜੀ ਰਸਨਾ ਨਿਤ ਝੂਠ ਬੋਲਦੀ ਸੀ, ਫਿੱਕਾ ਬੋਲਦੀ ਸੀ, ਕ੍ਰੋਧ ਵਾਲੇ ਬਚਨ ਬੋਲਦੀ ਸੀ ਉਹ ਹੁਣ ਗੂੰਗੀ ਹੋ ਗਈ; ਹੁਣ ਉਹ ਕਿਸੇ ਨੂੰ ਮੰਦਾ ਨਹੀਂ ਬੋਲ ਸਕਦੀ। ਪੂਰੇ ਸਤਿਗੁਰੂ ਦਾ ਸ਼ਬਦ ਦਾ ਤੀਰ ਖਾ ਕੇ ਮਨੁੱਖ ਦੁਨੀਆਂ ਦੇ ਭਾਣੇ 'ਬਾਵਰਾ' ਬਣ ਜਾਂਦਾ ਹੈ ਕਿਉਂਕਿ ਐਸੇ ਮਨੁੱਖ ਦੇ ਅੰਦਰੋਂ ਸਾਰੀਆਂ ਸਿਆਣਪਾਂ, ਸਾਰੀਆਂ ਚਤੁਰਾਈਆਂ, ਚਲਾਕੀਆਂ ਦੂਰ ਹੋ ਜਾਂਦੀਆਂ ਹਨ ਐਸੇ ਮਨੁੱਖ ਦੇ ਜੋ ਕੰਨ ਹਨ, ਉਹ ਬੋਲੇ ਹੋ ਜਾਂਦੇ ਹਨ। ਹੁਣ ਜੇਕਰ ਕੋਈ ਮਨੁੱਖ ਉਸ ਕੋਲ ਕਿਸੇ ਦੀ ਨਿੰਦਿਆ ਕਰਦਾ ਹੈ ਤਾਂ ਉਸ ਨੂੰ ਸੁਣਾਈ ਨਹੀਂ ਦੇਂਦੀ, ਉਹ ਉਸਤਤਿ ਨਿੰਦਾ ਤੋਂ ਉਪਰ ਉਠ ਕੇ ਆਪਣਾ ਜੀਵਨ ਪ੍ਰਭੂ ਭਗਤੀ ਵਿਚ ਲੀਨ ਰਖਦਾ ਹੈ। ਗੁਰੂ ਦੇ ਸ਼ਬਦ ਦਾ ਤੀਰ ਖਾ ਕੇ ਮਨੁੱਖ ਮਾਨੋਂ ਪਿੰਗਲਾ ਹੋ ਜਾਂਦਾ ਹੈ। ਹੁਣ ਉਸ ਮਨੁੱਖ ਦੇ ਪੈਰ ਉਸਨੂੰ ਕਿਸੇ ਮੰਦੇ ਪਾਸੇ ਨਹੀਂ ਲਿਜਾ ਸਕਦੇ। ਭਗਤ ਜੀ ਕਹਿੰਦੇ ਹਨ, ਜਿਸ ਮਨੁੱਖ ਨੂੰ ਪੂਰੇ ਸਤਿਗੁਰੂ ਦਾ ਸ਼ਬਦ-ਰੂਪੀ ਤੀਰ ਵਿੰਨ੍ਹ ਜਾਂਦਾ ਹੈ, ਉਸ ਮਨੁੱਖ ਦੇ ਅੰਦਰੋਂ ਸਾਰਾ ਮਾਣ ਅਹੰਕਾਰ ਦੂਰ ਹੋ ਜਾਂਦਾ ਹੈ ਤੇ ਉਹ ਮਨੁੱਖ ਮਿੱਟੀ ਰੂਪ ਹੋ ਕੇ, ਆਪਾ ਭਾਵ ਗਵਾ ਕੇ ਜੀਵਨ ਬਤੀਤ ਕਰਦਾ ਹੈ।

ਭਗਤ ਰਾਮਾ ਨੰਦ ਜੀ ਨੇ ਵੀ ਐਸੀ ਆਤਮਕ ਤਬਦੀਲੀ ਦਾ ਵਰਨਣ ਕੀਤਾ ਹੈ ਕਿ ਜਦੋਂ ਤੋਂ ਮੈਨੂੰ ਗੁਰੂ ਦੀ ਸ਼ਰਨ ਪ੍ਰਾਪਤ ਹੋਈ ਹੈ ਉਦੋਂ ਤੋਂ ਮੇਰਾ ਮਨ ਕਿਸੇ ਵੀ ਕਰਮ ਕਾਂਡ ਨੂੰ ਕਰਨ ਲਈ ਰਾਜ਼ੀ ਨਹੀਂ ਹੁੰਦਾ। ਨਾ ਮੈਨੂੰ ਹੁਣ ਤੀਰਥ ਇਸ਼ਨਾਨ ਹੀ ਚੰਗੇ ਲਗਦੇ ਹਨ ਤੇ ਨਾ ਮੂਰਤੀ ਪੂਜਾ ਹੀ ਸੁਖਾਵੀਂ ਲਗਦੀ ਹੈ। ਮੈਂ ਤਾਂ ਕੇਵਲ ਇਕ ਅਕਾਲ ਪੁਰਖ ਨੂੰ ਹੀ ਯਾਦ ਕਰਦਾ ਹਾਂ। ਪ੍ਰਭੂ ਦੀ ਬੰਦਗੀ ਹੀ ਮੇਰੀ ਪੂਜਾ ਹੈ। ਹੁਣ ਮੇਰਾ ਉਹ ਮਨ ਜੋ ਹੋਰ ਪੂਜਾ ਕਰਨ ਲਈ, ਕਰਮ ਕਾਂਡਾਂ ਵੱਲ ਦੌੜਦਾ ਸੀ ਉਹ ਪਿੰਗੁਲਾ ਹੋ ਗਿਆ ਹੈ। ਇਸ ਲਈ ਹੁਣ ਮੇਰਾ ਚਿਤ ਹੋਰ ਕਿਧਰੇ ਜਾਣ ਲਈ ਤਿਆਰ ਨਹੀਂ। ਭਗਤ ਜੀ ਫ਼ੁਰਮਾਉਂਦੇ ਹਨ :

ਕਤ ਜਾਈਐ ਰੇ ਘਰ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥

ਜਿਸ ਵੀ ਮਨੁੱਖ ਨੇ ਪ੍ਰਭੂ ਸਿਮਰਨ ਦਾ ਆਸਰਾ ਲਿਆ, ਉਹ ਜੀਵਨ ਪੰਧ ਵਿਚੋਂ ਮੋਹ ਦੇ ਚਿਕੜ ਵਿਚੋਂ ਬਚ ਨਿਕਲਿਆ। ਕਾਮ ਕ੍ਰੋਧ ਦੀ ਭੜਕਦੀ ਅੱਗ ਜੋ ਸਾਰਿਆਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ ਉਸ ਦੇ ਨੇੜੇ ਨਾ ਢੁਕ ਸਕੀ। ਸਿਮਰਨ ਦੀ ਬਰਕਤ ਨਾਲ ਉਹ ਮਨੁੱਖ, ਕੱਜਲ ਦੀ ਭਰੀ ਕੋਠਰੀ ਵਿਚੋਂ ਚਿੱਟੀ ਚਾਦਰ ਲੈ ਕੇ ਬੇਦਾਗ਼ ਲੰਘ ਗਏ। ਜਿਹੜੇ ਵਿਕਾਰ, ਮਨੁੱਖ ਨੂੰ ਹਰ ਸਮੇਂ ਦੁਖੀ ਕਰਦੇ ਸਨ ਉਹ ਹੁਣ ਸਿਮਰਨ ਕਰਨ ਵਾਲੇ ਮਨੁੱਖ ਦੇ ਅੱਗੇ ਤਰਲੇ ਲੈਂਦੇ ਹਨ ਕਿ ਸਾਨੂੰ ਪ੍ਰਭੂ ਤੋਂ ਬਚਾ ਲੈ। ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਸਿਮਰਨ ਕਰਨ ਨਾਲ, ਮਨੁੱਖ ਦੇ ਅੰਦਰ ਹੋਈ ਐਸੀ ਤਬਦੀਲੀ ਦਾ ਵਰਨਣ ਉਪ੍ਰੋਕਤ ਸ਼ਬਦ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ :

## ਸ਼ਬਦ ਦੇ ਅਰਥ

**ਦੇਖਹੁ ਅਚਰਜੁ ਭਇਆ॥**

ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ॥ ੧॥ ਰਹਾਉ॥

**ਪਦ ਅਰਥ :** ਅਚਰਜੁ—ਅਨੋਖਾ ਕੌਤਕ। ਭਇਆ—ਵਰਤਿਆ। ਜਿਹ — ਜਿਸ ਨੂੰ। ਸੁਨਤ—ਸੁਣਦੇ ਸੀ। ਅਗਾਧਿ—ਜਿਸ ਦੀ ਥਾਹ ਨਾ ਪਾਈ ਜਾ ਸਕੇ, ਅਪਹੁੰਚ। ਬੋਧਿ—ਅਕਲ ਦੀ ਰਾਹੀਂ। ਰਿਦੈ—ਹਿਰਦੇ ਵਿਚ। ਗੁਰਿ—ਗੁਰੂ ਨੇ। ਦਇਆ—ਦਿਤਾ ਹੈ।

**ਅਰਥ :** ਹੇ ਭਾਈ! ਵੇਖੋ, ਮੇਰੇ ਅੰਦਰ ਇਕ ਅਨੋਖਾ ਕੌਤਕ ਵਰਤਿਆ ਹੈ। ਗੁਰੂ ਨੇ ਮੈਨੂੰ ਮੇਰੇ ਹਿਰਦੇ ਵਿਚ, ਉਹ ਪ੍ਰਮਾਤਮਾ ਵਿਖਾ ਦਿਤਾ ਹੈ, ਜਿਸਦੀ ਬਾਬਤ ਸੁਣਦੇ ਸਾਂ ਕਿ ਮਨੁੱਖੀ ਸਮਝ ਤੋਂ ਬਹੁਤ ਪਰੇ ਹੈ।

**ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ॥**

**ਸਹਜ ਸੈਨ ਅਰੁ ਸੁਖਮਨ ਨਾਰੀ, ਊਧ ਕਮਲ ਬਿਗਸਇਆ॥ ੧॥**

**ਪਦ ਅਰਥ :** ਅੰਦੇਸਰੋ—ਚਿੰਤਾ ਫ਼ਿਕਰ। ਸਹਿਜ—ਆਤਮਕ ਅਡੋਲਤਾ। ਸੈਨ—ਲੀਨਤਾ। ਸੁਖਮਨ—ਮਨ ਨੂੰ ਸੁਖ ਦੇਣ ਵਾਲੀਆਂ। ਨਾਰੀ—ਨਾੜੀਂ, ਨਾੜੀਆਂ ਜਾਂ ਇੰਦਰੀਆਂ। ਊਧ—ਉਲਟਾ। ਕਮਲ—ਕੌਲ ਫੁਲ (ਹਿਰਦੇ ਰੂਪੀ)। ਬਿਗਸਇਆ—ਖਿੜ ਪਿਆ ਹੈ।

**ਅਰਥ :** ਹੇ ਭਾਈ! ਜਿਨ੍ਹਾਂ ਗੱਲਾਂ ਦੀ ਮੈਨੂੰ ਬਹੁਤ ਚਿੰਤਾ-ਫ਼ਿਕਰ ਲੱਗੀ ਰਹਿੰਦੀ ਸੀ, ਗੁਰੂ ਦੀ ਕਿਰਪਾ ਨਾਲ ਉਹ ਸਾਰੇ ਚਿੰਤਾ ਫ਼ਿਕਰ ਮਿਟ ਗਏ ਹਨ। ਮੇਰਾ ਪੁੱਠਾ ਪਿਆ ਹੋਇਆ ਹਿਰਦੇ ਰੂਪੀ ਕੌਲ ਫੁੱਲ ਖਿੜ ਪਿਆ ਹੈ। ਆਤਮਕ

ਅਡੋਲਤਾ ਵਿਚ ਮੇਰੀ ਲੀਨਤਾ ਹੋਈ ਰਹਿੰਦੀ ਹੈ ਅਤੇ ਮੇਰੀਆਂ ਇੰਦ੍ਰੀਆਂ ਹੁਣ ਮੇਰੇ ਮਨ ਨੂੰ ਆਤਮਕ ਸੁਖ ਦੇਣ ਵਾਲੀਆਂ ਹੋ ਗਈਆਂ ਹਨ।

**ਜੋਇ ਦੂਤ ਮੋਹਿ ਬਹੁਤੁ ਸੰਤਾਵਤ, ਤੇ ਭਇਆਨਕ ਭਇਆ॥**
**ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ॥੨॥**

**ਪਦ ਅਰਥ :** **ਜੋਇ ਦੂਤ**—ਜਿਹੜੇ ਦੂਤ। **ਸੰਤਾਵਤ**—ਸਤਾਇਆ ਕਰਦੇ ਸਨ। **ਭਇਆਨਕ**—ਭੈ ਭੀਤ। **ਸਰਨਾਇਆ**—ਸ਼ਰਨ ਵਿਚ।

**ਅਰਥ :** ਹੇ ਭਾਈ! ਜਿਹੜੇ ਕਾਮਾਦਿਕ ਵਿਕਾਰ ਮੈਨੂੰ ਬਹੁਤ ਸਤਾਇਆ ਕਰਦੇ ਸਨ, ਹੁਣ ਮੇਰੇ ਨੇੜੇ ਢੁਕਣੋਂ ਵੀ ਡਰਦੇ ਹਨ। ਉਹ ਸਗੋਂ ਤਰਲੇ ਕਰਦੇ ਹਨ ਕਿ ਅਸੀਂ ਹੁਣ ਤੇਰੇ ਅਧੀਨ ਹੋ ਕੇ ਰਹਾਂਗੇ। ਸਾਨੂੰ ਮਾਲਕ ਪ੍ਰਭੂ ਦੀ ਕਰੋਪੀ ਤੋਂ ਬਚਾ ਲੈ।

**ਜਹ ਭੰਡਾਰੁ ਗੋਬਿੰਦ ਕਾ ਖੁਲਿਆ, ਜਿਹ ਪ੍ਰਾਪਤਿ ਤਿਹ ਲਇਆ॥**
**ਏਕੁ ਰਤਨੁ ਮੋ ਕਉ ਗੁਰਿ ਦੀਨਾ, ਮੇਰਾ ਮਨੁ ਤਨੁ ਸੀਤਲੁ ਥਿਆ॥੩॥**

**ਪਦ ਅਰਥ :** **ਜਹ**—ਜਿਸ ਅਵਸਥਾ ਵਿਚ। **ਭੰਡਾਰੁ**—ਖਜਾਨਾ। **ਤਿਹ** — ਉਸਨੇ। **ਥਿਆ**—ਹੋ ਗਿਆ ਹੈ।

**ਅਰਥ :** ਹੇ ਭਾਈ! ਮੇਰੇ ਅੰਦਰ ਉਹ ਕੌਤਕ ਵਰਤਿਆ ਹੈ ਕਿ ਉਸ ਅਵਸਥਾ ਵਿਚ ਪ੍ਰਮਾਤਮਾ ਦੀ ਭਗਤੀ ਦਾ ਖਜ਼ਾਨਾ ਮੇਰੇ ਅੰਦਰ ਖੁੱਲ੍ਹ ਪਿਆ ਹੈ। ਪਰ, ਹੇ ਭਾਈ! ਇਹ ਖਜ਼ਾਨਾ ਉਸ ਮਨੁੱਖ ਨੂੰ ਹੀ ਮਿਲਦਾ ਹੈ, ਜਿਸਦੇ ਭਾਗਾਂ ਵਿਚ ਇਸਦੀ ਪ੍ਰਾਪਤੀ ਲਿਖੀ ਹੋਈ ਹੈ। ਗੁਰੂ ਨੇ ਮੈਨੂੰ ਪ੍ਰਮਾਤਮਾ ਦਾ ਨਾਮ ਇਕ ਐਸਾ ਰਤਨ ਦੇ ਦਿਤਾ ਹੈ, ਜਿਸਦੀ ਬਰਕਤ ਨਾਲ ਮੇਰਾ ਮਨ ਠੰਡਾ ਠਾਰ ਹੋ ਗਿਆ ਹੈ ਅਤੇ ਮੇਰਾ ਸਰੀਰ ਸ਼ਾਂਤ ਹੋ ਗਿਆ ਹੈ।

**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੁਆ॥**
**ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ,**
**ਫਿਰਿ ਲੇਖਾ ਮੂਲਿ ਨ ਲਇਆ॥੪॥**

**ਪਦ ਅਰਥ :** **ਏਕ ਬੂੰਦ**—ਨਾਮ ਜਲ ਦੀ ਇਕ ਬੂੰਦ। **ਨ ਮੂਆ**—ਨਹੀਂ ਮਰਦਾ। **ਸਉਪੇ**—ਬਖਸ਼ ਦਿਤੇ।

**ਅਰਥ :** ਹੇ ਭਾਈ! ਗੁਰੂ ਨੇ ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦੀ ਇਕ ਬੂੰਦ ਦਿਤੀ ਹੈ। ਹੁਣ ਮੇਰਾ ਮਨ ਵਿਕਾਰਾਂ ਵੱਲੋਂ ਅਡੋਲ ਹੋ ਗਿਆ ਹੈ। ਆਤਮਕ ਮੌਤ ਤੋਂ ਮੈਂ ਬਚ ਗਿਆ ਹਾਂ। ਹੇ ਭਾਈ! ਜਦੋਂ ਤੋਂ ਗੁਰੂ ਨੇ, ਨਾਨਕ ਨੂੰ ਪ੍ਰਭੂ ਦੀ ਭਗਤੀ ਦੇ ਖਜ਼ਾਨੇ ਬਖਸ਼ ਦਿਤੇ ਹਨ ਉਸ ਤੋਂ ਪਿਛੋਂ ਕੀਤੇ ਕਰਮਾਂ ਦਾ ਹਿਸਾਬ ਉੱਕਾ ਹੀ ਨਹੀਂ ਮੰਗਿਆ।

# ਕਰਮ ਧਰਮ ਪਾਖੰਡ ਜੋ ਦੀਸਹਿ

ਸੂਹੀ ਮਹਲਾ॥ ੫ ॥ (ਪੰਨਾ ੭੪੭)

ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ॥੧॥
ਸੰਤਹੁ, ਸਾਗਰੁ ਪਾਰਿ ਉਤਰੀਐ॥
ਜੇ ਕੋ ਬਚਨੁ ਕਮਾਵੈ ਸੰਤਨ ਕਾ, ਸੋ ਗੁਰ ਪਰਸਾਦੀ ਤਰੀਐ॥ ੧ ॥ ਰਹਾਉ ॥
ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲਿ ਮਹਿ ਮੈਲੁ ਭਰੀਜੈ॥
ਸਾਧਸੰਗਿ ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ॥੨॥
ਬੇਦ ਕਤੇਬ ਸਿਮ੍ਰਿਤ ਸਭਿ ਸਾਸਤ, ਇਨ੍ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ, ਉਧਰੈ ਸੋ ਕਲਿ ਮਹਿ, ਘਟਿ ਘਟਿ ਨਾਨਕ ਮਾਝਾ॥ ੪ ॥

ਇਹ ਸ਼ਬਦ ਗੁਰੂ ਅਰਜੁਨ ਸਾਹਿਬ ਦਾ ਉਚਾਰਨ ਕੀਤਾ ਹੋਇਆ ਹੈ। ਇਸ ਰਾਹੀਂ ਗੁਰਦੇਵ ਮਨੁੱਖ ਨੂੰ ਇਹ ਜੀਵਨ ਸਫਲਤਾ ਪੂਰਵਕ ਜੀਉਣ ਦਾ ਢੰਗ ਦਸਦੇ ਹਨ। ਲੋਕ ਕਈ ਤਰ੍ਹਾਂ ਦੇ ਕਰਮ-ਕਾਂਡਾਂ ਵਿਚ ਫਸੇ ਪਏ ਹਨ। ਗੁਰੂ ਸਾਹਿਬ ਉਹਨਾਂ ਕਰਮ-ਕਾਂਡਾਂ ਨੂੰ ਤਿਆਗਣ ਦਾ ਉਪਦੇਸ਼ ਦਿੰਦੇ ਹਨ। ਆਪ ਆਖਦੇ ਹਨ ਕਿ ਐ ਮਨੁੱਖ, ਤੂੰ ਫੋਕਟ ਕਰਮ ਕਾਂਡਾਂ ਵਿਚ ਫਸ ਕੇ ਜੀਵਨ ਨੂੰ ਵਿਅਰਥ ਨਾ ਗੁਆ, ਸਗੋਂ ਗੁਰੂ ਦੀ ਸਿੱਖਿਆ ਨੂੰ ਸੁਣਕੇ, ਉਸ ਅਨੁਸਾਰ ਜੀਵਨ ਢਾਲ। ਇੰਜ ਤੂੰ ਆਪਣਾ ਜੀਵਨ-ਸਫਰ ਸਹਿਜੇ ਹੀ ਤੈਅ ਕਰ ਲਵੇਂਗਾ, ਨਹੀਂ ਤਾਂ ਤੂੰ ਬੰਧਨਾਂ (ਜਨਮ-ਮਰਨ ਦੇ ਗੇੜ) ਵਿਚ ਫਸਿਆ ਰਹੇਂਗਾ।

ਸੰਸਾਰ ਦੇ ਬਹੁਤ ਸਾਰੇ ਧਰਮਾਂ ਨੇ ਇਹ ਖਿਆਲ ਦਿੱਤਾ ਹੈ ਕਿ ਮਨੁੱਖ ਮਰਨ ਮਗਰੋਂ, ਨਵਾਂ ਜਨਮ ਧਾਰਦਾ ਹੈ ਅਤੇ ਇਹ ਜਨਮ-ਮਰਨ ਦਾ ਚੱਕਰ ਚਲਦਾ ਰਹਿੰਦਾ ਹੈ। ਵੱਖ ਵੱਖ ਧਰਮਾਂ ਦੇ ਆਗੂਆਂ ਨੇ ਇਸ ਜਨਮ-ਮਰਨ ਦੇ ਗੇੜ ਤੋਂ ਬਚਣ ਵਾਸਤੇ ਵੱਖ ਵੱਖ ਰਸਤੇ ਆਪਣੇ ਸ਼ਰਧਾਲੂਆਂ ਨੂੰ ਦੱਸੇ ਹਨ। ਇਸ ਤਰ੍ਹਾਂ ਜਨਮ-ਮਰਨ ਦੇ ਗੇੜ ਤੋਂ ਬਚਣ ਵਾਸਤੇ, ਮੁਕਤੀ ਦੀ ਪ੍ਰਾਪਤੀ ਵਾਸਤੇ ਜਾਂ ਮਨੁੱਖ ਦੇ ਕਲਿਆਣ ਵਾਸਤੇ ਵੱਖ-ਵੱਖ ਫਿਲਾਸਫੀਆਂ ਪ੍ਰਚਲਤ ਹੋ ਗਈਆਂ। ਇਨ੍ਹਾਂ ਫਿਲਾਸਫੀਆਂ ਵਿਚੋਂ ਮੋਟੀਆਂ ਮੋਟੀਆਂ ਇਹ ਹਨ :

(1) ਸਨਾਤਨੀ ਵੀਰਾਂ ਵਿਚ ਗਊਆਂ ਮਨਸਾਣੀਆਂ, ਤੀਰਥਾਂ ਦਾ ਭ੍ਰਮਣ ਕਰਨਾ, ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਕਰਨੀ, ਪਿੰਡ-ਪਤਲ,

ਕਿਰਿਆ ਆਦਿ ਕਰਨਾ, ਸ਼ਰਾਧ ਕਰਨੇ ਇਤਆਦਿਕ।

(2) ਆਰੀਆ ਸਮਾਜੀਆਂ ਵਿਚ ਹੋਮ ਜਗ ਕਰਨੇ, ਅਹੂਤੀਆਂ ਦੇਣੀਆਂ, ਵੇਦ ਮੰਤਰ ਪੜ੍ਹਨੇ ਆਦਿ।

(3) ਜੋਗੀਆਂ ਵਿਚ ਸਰੀਰ ਨੂੰ ਵਾਧੂ ਕਸ਼ਟ ਦੇਕੇ ਧੂਣੀਆਂ ਤਾਣੀਆਂ, ਪੁੱਠੇ ਲਟਕਣਾ, ਸਰਦੀਆਂ ਵਿਚ ਜਲਧਾਰਾ ਕਰਨੀ, ਗਰਮੀਆਂ ਵਿਚ ਅਗਨੀ ਵਿਚਕਾਰ ਬੈਠਣਾ, ਨਿਉਲੀ ਕਰਮ ਕਰਨੇ ਆਦਿ।

(4) ਮੁਸਲਮਾਨਾਂ ਵਿਚ ਰੋਜ਼ੇ ਰੱਖਣੇ, ਹੱਜ ਕਰਨਾ, ਪੰਜ ਨਿਮਾਜ਼ਾਂ ਪੜ੍ਹਨੀਆਂ, ਸੁੰਨਤ ਕਰਾਉਣੀ, ਕੁਰਾਨ ਅਨੁਸਾਰ ਜੀਵਨ ਬਤੀਤ ਕਰਨਾ ਅਤੇ ਮੁਰਦੇ ਨੂੰ ਦਬਾਉਣਾ ਆਦਿ ਕਰਮ ਦਰਸਾਏ ਹਨ।

(5) ਈਸਾਈਆਂ ਅਨੁਸਾਰ ਜੋ ਯਸੂਹ ਮਸੀਹ ਤੇ ਈਮਾਨ ਲਿਆਵੇਗਾ, ਉਹ ਕਦੇ ਵੀ ਨਹੀਂ ਮਰ ਸਕੇਗਾ। ਇਸ ਦੁਨੀਆਂ ਤੋਂ ਜਾਣ ਉਪਰੰਤ ਯਸੂਹ ਮਸੀਹ ਕਬਰਿਸਤਾਨ ਵਿਚੋਂ ਬੁਲਾ ਕੇ ਬਾਹਰ ਕੱਢੇਗਾ। ਯਸੂਹ ਮਸੀਹ ਤੇ ਈਮਾਨ ਲਿਆਉਣ ਨਾਲ ਹੀ ਜੀਵਨ ਮਨੋਰਥ ਪ੍ਰਾਪਤ ਹੋ ਸਕਦਾ ਹੈ।

ਗੁਰੂ ਪਾਤਿਸ਼ਾਹ ਇਹੋ ਜਿਹੇ ਫੋਕਟ ਕਰਮਾਂ ਅਤੇ ਫਿਲਾਸਫੀਆਂ ਨੂੰ ਮਨੁੱਖ ਦੇ ਕਲਿਆਣ ਦੇ ਰਾਹ ਵਿਚ ਰੋੜਾ ਸਮਝਦੇ ਹਨ। ਉਨ੍ਹਾਂ ਪ੍ਰਭੂ ਦੀ ਸਿਫਤ ਸਲਾਹ ਕਰਨ (ਨਾਮ ਜਪਣ) ਅਤੇ ਸਾਧ ਸੰਗਤਿ ਵਿਚ ਪ੍ਰਭੂ ਦਾ ਗੁਣ ਗਾਉਣ ਨੂੰ ਹੀ ਮੁਕਤੀ (ਮਾਇਆ ਅਤੇ ਵਿਕਾਰਾਂ ਦੇ ਬੰਧਨਾਂ ਤੋਂ ਆਜ਼ਾਦ ਹੋ ਕੇ, ਪ੍ਰਭੂ ਨਾਲ ਅਭੇਦਤਾ ਪ੍ਰਾਪਤ ਕਰਨ) ਦੀ ਪ੍ਰਾਪਤੀ ਦਾ ਸਾਧਨ ਮੰਨਿਆ ਹੈ। ਪ੍ਰਭੂ ਦੇ ਗੁਣ ਗਾ ਕੇ ਮਨੁੱਖ ਦਾ ਸੁਭਾਅ ਪ੍ਰਭੂ ਵਰਗਾ ਹੋ ਜਾਂਦਾ ਹੈ, ਜਿਸ ਕਰਕੇ ਉਸ ਦੀ ਪ੍ਰਭੂ ਨਾਲ ਨੇੜਤਾ ਹੋ ਜਾਂਦੀ ਹੈ ਤੇ ਅੰਤ ਨੂੰ ਉਹ ਪ੍ਰਭੂ ਨਾਲ ਇਕ ਸੁਰ ਹੋ ਜਾਂਦਾ ਹੈ।

## ਸ਼ਬਦ ਦੇ ਅਰਥ

ਸੰਤਹੁ ਸਾਗਰੁ ਪਾਰਿ ਉਤਰੀਐ॥

ਜੇ ਕੋ ਬਚਨੁ ਕਮਾਵੈ ਸੰਤਨ ਕਾ, ਸੋ ਗੁਰ ਪਰਸਾਦੀ ਤਰੀਐ॥ ੧॥ ਰਹਾਉ॥

**ਪਦ ਅਰਥ :** **ਸਾਗਰੁ**—(ਸੰਸਾਰ ਰੂਪੀ) ਸਮੁੰਦਰ। **ਉਤਰੀਐ**—ਲੰਘ ਜਾਈਦਾ ਹੈ। **ਕੋ**—ਕੋਈ ਮਨੁੱਖ। **ਪਰਸਾਦੀ**—ਕਿਰਪਾ ਨਾਲ॥ ਰਹਾਉ॥

**ਅਰਥ :** ਸ਼ਬਦ ਦੀਆਂ ਰਹਾਉ ਵਾਲੀਆਂ ਤੁਕਾਂ ਵਿਚ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸਤਿਸੰਗੀਓ! ਭਲੇ ਪੁਰਸ਼ੋ! ਇਸ ਸੰਸਾਰ ਸਮੁੰਦਰ ਤੋਂ ਪਾਰ ਉਤਰਨ ਦਾ ਰਸਤਾ ਇਹ ਹੈ ਕਿ ਜੇ ਕੋਈ ਮਨੁੱਖ ਗੁਰੂ ਸੰਤ ਦੇ ਉਪਦੇਸ਼ਾਂ ਅਨੁਸਾਰ

ਆਪਣਾ ਜੀਵਨ ਢਾਲਦਾ ਹੈ, ਉਹ ਮਨੁੱਖ ਗੁਰੂ ਦੀ ਕ੍ਰਿਪਾ ਸਦਕਾ ਇਸ ਸੰਸਾਰ-ਰੂਪੀ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

ਪੰਚਮ ਪਾਤਸ਼ਾਹ ਇਕ ਹੋਰ ਜਗ੍ਹਾ ਵੀ ਫੁਰਮਾਉਂਦੇ ਹਨ :

**ਗੁਰਸਿਖ ਰਾਖੇ, ਗੁਰ ਗੋਪਾਲਿ॥**
**ਕਾਢਿ ਲੀਏ ਮਹਾ ਭਵਜਲ ਤੇ,**
**ਅਪਨੀ ਨਦਰਿ ਨਿਹਾਲਿ॥੧॥ਰਹਾਉ॥** *(ਆਸਾ, ਮ: ੫—੩੮੨)*

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ॥੧॥**

**ਪਦ ਅਰਥ** : **ਕਰਮ ਧਰਮ**—ਤੀਰਥ ਇਸ਼ਨਾਨ, ਮੂਰਤੀ ਪੂਜਾ, ਹਵਨ, ਮਿਰਤਕ ਸੰਸਕਾਰ ਦੀ ਕ੍ਰਿਆ ਆਦਿ ਮਿਥੇ ਹੋਏ ਧਾਰਮਕ ਕੰਮ। **ਪਾਖੰਡ**—ਵਿਖਾਵੇ ਲਈ ਕੀਤੀਆਂ ਧਾਰਮਕ ਰਸਮਾਂ। **ਤਿਨ**—ਉਨ੍ਹਾਂ ਨੂੰ। **ਜਾਗਾਤੀ**—ਮਸੂਲੀਆ (ਟੈਕਸ ਲੈਣ ਵਾਲਾ) ਭਾਵ ਜਮਦੂਤ। **ਨਿਰਬਾਣ**—ਵਾਸ਼ਨਾ ਰਹਿਤ ਹੋ ਕੇ। **ਕਰਤੇ ਕਾ**—ਕਰਤਾਰ ਦਾ। **ਨਿਮਖ**—ਅੱਖ ਝਮਕਣ ਜਿਤਨਾਂ ਸਮਾਂ। **ਜਿਤੁ**—ਜਿਸ ਦੀ ਰਾਹੀਂ, ਜਿਸ (ਕੀਰਤਨ) ਦੀ ਰਾਹੀਂ। **ਛੂਟੈ**—(ਵਿਕਾਰਾਂ ਤੋਂ ਮਨੁੱਖ) ਬਚ ਜਾਂਦਾ ਹੈ।੧।

**ਅਰਥ** : ਕਰਮ ਸ਼ਬਦ ਗੁਰੂ ਗਰੰਥ ਸਾਹਿਬ ਵਿਚ (ਪ੍ਰਕਰਨ ਅਨੁਸਾਰ) ਵੱਖਰੇ ਵੱਖਰੇ ਅਰਥਾਂ ਵਿਚ ਵਰਤਿਆ ਗਿਆ ਹੈ। ਆਮ ਤੌਰ ਤੇ ਇਸਦੇ ਇਹ ਅਰਥ ਕੀਤੇ ਜਾਂਦੇ ਹਨ :

(1) ਕੰਮ (2) ਬਖਸ਼ਸ਼ (3) ਕੀਤੇ ਕਰਮ, ਜਿਨ੍ਹਾਂ ਅਨੁਸਾਰ ਜੀਵ ਜਨਮ ਮਰਨ ਦੇ ਚੱਕਰ ਵਿਚ ਆਉਂਦਾ ਹੈ (4) ਧਾਰਮਿਕ ਰਸਮਾਂ।

ਇਸ ਸ਼ਬਦ ਵਿਚ 'ਕਰਮ' ਲਫਜ਼ ਕਰਮ ਕਾਂਡਾਂ ਵਾਸਤੇ ਵਰਤਿਆ ਗਿਆ ਹੈ ਜੋ ਹਿੰਦੂ ਸਮਾਜ ਵਿਚ ਪ੍ਰਾਣੀ ਦੀ ਮੁਕਤੀ ਵਾਸਤੇ ਕੀਤੇ ਜਾਂਦੇ ਹਨ। ਜਿਵੇਂ ਮੌਤ ਮਗਰੋਂ ਦੀਵੇ ਜਗਾਉਣੇ, ਕ੍ਰਿਆ ਕਰਨੀ, ਪਿੰਡ ਭਰਾਉਣੇ, ਫੁਲ ਗੰਗਾ ਵਿਚ ਪਾਉਣੇ, ਸ਼ਰਾਧ ਕਰਨੇ, ਅਤੇ ਬ੍ਰਾਹਮਣਾਂ ਨੂੰ ਦਾਨ ਦੇਣਾ ਆਦਿ।

ਸ਼ਬਦ ਦੇ ਪਹਿਲੇ ਬੰਦ ਵਿਚ ਸਤਿਗੁਰੂ ਜੀ ਕਰਮ-ਕਾਂਡੀਆਂ ਨੂੰ ਸਮਝਾਉਂਦੇ ਹਨ ਕਿ ਹੇ ਭਾਈ! ਹਿੰਦੂ ਅਤੇ ਹੋਰ ਧਰਮਾਂ ਦੇ ਮਿਥੇ ਹੋਏ ਧਾਰਮਕ ਕੰਮ ਵਿਖਾਵੇ ਦੇ ਕੰਮ ਹਨ। ਜੋ ਲੋਕ ਅਜਿਹੇ ਵਿਖਾਵੇ ਦੇ ਧਾਰਮਿਕ ਕੰਮ ਕਰਦੇ ਹਨ ਉਹਨਾਂ ਨੂੰ ਮਸੂਲੀਆ (ਜੋ ਮਾਲ ਨੂੰ ਦੇਖ ਕੇ ਉਸ ਅਨੁਸਾਰ ਕਰ ਲਗਾਉਂਦਾ ਹੈ) ਭਾਵ

ਜਮਦੂਤ ਲੁੱਟਦਾ ਹੈ। ਉਨ੍ਹਾਂ ਨੇ ਜੋ ਮਾਲ ਇਕੱਠਾ ਕੀਤਾ ਹੈ, ਜੋ ਫੋਕੀਆਂ ਰਸਮਾਂ ਤੇ ਪਖੰਡ ਕਰਕੇ ਜੀਵਨ ਵਿਚ ਝੂਠੀ ਰਾਸ ਇਕੱਠੀ ਕੀਤੀ ਹੈ, ਉਸ ਉੱਤੇ ਤਕੜਾ ਕਰ (ਟੈਕਸ) ਲੱਗੇਗਾ ਅਤੇ ਉਨ੍ਹਾਂ ਨੂੰ ਫਿਰ ਜਨਮ ਮਰਨ ਦੇ ਗੇੜ ਵਿਚ ਸੁੱਟ ਦਿੱਤਾ ਜਾਵੇਗਾ। ਅਜਿਹੀਆਂ ਰਸਮਾਂ ਕੇਵਲ ਵਿਖਾਵੇ ਦੀਆਂ ਰਸਮਾਂ ਹੀ ਹਨ, ਉਨ੍ਹਾਂ ਵਿਚ ਨਾਮ ਦੀ ਕਮਾਈ ਬਿਲਕੁਲ ਨਹੀਂ ਹੁੰਦੀ, ਜਿਸ ਲਈ ਅਕਾਲ ਪੁਰਖ ਨੇ ਮਨੁੱਖਾ ਜੀਵਨ ਬਖਸ਼ਿਆ ਹੈ। ਇਨ੍ਹਾਂ ਕਰਮ-ਕਾਂਡਾਂ ਦੀ ਬਜਾਏ ਉਸ ਅਕਾਲ ਪੁਰਖ ਦੀ ਕੀਰਤੀ (ਸਿਫਤ-ਸਾਲਾਹ) ਨਿਰਇੱਛਤ ਅਤੇ ਵਾਸ਼ਨਾ ਰਹਿਤ ਹੋ ਕੇ ਕਰੋ ਕਿਉਂਕਿ ਇਸ ਸਿਫਤ ਸਲਾਹ ਦੀ ਬਰਕਤ ਨਾਲ ਖਿਨ ਮਾਤਰ ਵਿੱਚ ਹੀ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਗੁਰਬਾਣੀ ਵਿਚ ਉਪਰੋਕਤ ਵਿਚਾਰਾਂ ਨੂੰ ਅਨੇਕਾਂ ਥਾਵਾਂ ਤੇ ਦੁਹਰਾਇਆ ਗਿਆ ਹੈ। ਯਥਾ :

**ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥**
**ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ॥**

*(ਸਲੋਕ, ਮ: ੩—੧੨੪੭)*

**ਹਰਿ ਬਿਨੁ ਅਵਰ ਕ੍ਰਿਆ ਬਿਰਥੇ॥**
**ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ॥**

*(ਗਉੜੀ, ਮ: ੫—੨੧੬)*

**ਕਰਮ ਕਾਂਡ ਬਹੁ ਕਰਹਿ ਅਚਾਰ॥ ਬਿਨੁ ਨਾਵੈ, ਧ੍ਰਿਗੁ ਧ੍ਰਿਗੁ ਅਹੰਕਾਰ॥**
**ਬੰਧਨਿ ਬਾਧਿਓ ਮਾਇਆ ਫਾਸ॥ ਜਨ ਨਾਨਕ, ਛੂਟੈ ਗੁਰ ਪਰਗਾਸ॥**

*(ਗਉੜੀ ਗੁਆਰੇਰੀ, ਮ: ੩—੧੬੨)*

**ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲਿ ਮਹਿ ਮੈਲੁ ਭਰੀਜੈ॥**
**ਸਾਧਸੰਗਿ ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ॥੨॥**

**ਪਦ ਅਰਥ** : ਕੋਟਿ—ਕ੍ਰੋੜਾਂ। ਮਜਨ—ਇਸ਼ਨਾਨ। ਕਲਿ ਮਹਿ—ਜਗਤ ਵਿਚ। ਸਾਧਸੰਗਿ—ਸੰਗਤ ਵਿਚ। ਕਰਿ ਲੀਜੈ—ਕਰਿ ਲਿਆ ਜਾਂਦਾ ਹੈ।੨।

**ਅਰਥ** : ਸ਼ਬਦ ਦੇ ਇਸ ਦੂਜੇ ਬੰਦ ਵਿਚ ਸਤਿਗੁਰੂ ਜੀ ਹੋਰ ਕੀਤੇ ਜਾ ਰਹੇ ਕਰਮ-ਕਾਂਡਾਂ ਦਾ ਖੋਖਲਾਪਨ ਅਤੇ ਬੋਦਾਪਨ ਜ਼ਾਹਿਰ ਕਰਦੇ ਹੋਏ ਬਿਆਨ ਕਰਦੇ ਹਨ ਕਿ ਹੇ ਪ੍ਰਾਣੀ! ਭਾਵੇਂ ਤੂੰ ਹਜ਼ਾਰਾਂ-ਲੱਖਾਂ ਨਹੀਂ, ਬਲਕਿ ਕ੍ਰੋੜਾਂ ਹੀ ਤੀਰਥਾਂ ਦੇ ਇਸ਼ਨਾਨ ਕਰਦਾ ਰਹੁ, ਪਰ ਮਨ ਦੀ ਪਵਿਤਰਤਾ ਦਾ ਇਹ ਢੰਗ ਬੇਕਾਰ ਹੀ ਜਾਂਦਾ ਹੈ, ਕਿਉਂਕਿ ਅਜਿਹਾ ਕਰਨ ਨਾਲ ਮਨੁੱਖ ਜਗਤ ਵਿਚ ਵਿਕਾਰਾਂ ਦੀ ਮੈਲ

ਨਾਲ ਹੋਰ ਲਿਬੜ ਜਾਂਦਾ ਹੈ। ਪਰ ਜਿਹੜਾ ਮਨੁੱਖ ਗੁਰੂ ਦੀ ਸੰਗਤ ਵਿਚ (ਜਿਥੇ ਗੁਰੂ ਦੇ ਉਪਦੇਸ਼ਾਂ ਦਾ ਪ੍ਰਚਾਰ ਹੁੰਦਾ ਹੋਵੇ) ਪਰਮਾਤਮਾ ਦੀ ਸਿਫਤ-ਸਲਾਹ ਦੇ ਗੀਤ ਗਾਉਂਦਾ ਰਹਿੰਦਾ ਹੈ, ਉਹ ਪਵਿੱਤ੍ਰ ਜੀਵਨ ਵਾਲਾ ਬਣ ਜਾਂਦਾ ਹੈ। ਸਾਧ ਸੰਗ ਦੀ ਮਹਿਮਾ ਬਾਰੇ ਗੁਰਮਤਿ ਇਸ ਤਰ੍ਹਾਂ ਦ੍ਰਿੜਾਉਂਦੀ ਹੈ :

ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ॥
ਮੈਲੁ ਖੋਈ, ਕੋਟਿ ਅਘ ਹਰੇ, ਨਿਰਮਲ ਭਏ ਚੀਤਾ॥

*(ਬਿਲਾਵਲੁ, ਮ: ੫—੮੦੯)*

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ॥
ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ॥
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ॥
ਹੋਮ ਜਗ ਬਹੁ ਦਾਨ ਕਰ ਮੁਖ ਵੇਦ ਉਚਰਣੇ॥
ਕਰਮ ਧਰਮ ਭੈ ਭਰਮ ਵਿਚ ਬਹੁ ਜੰਮਣ ਮਰਣੇ॥
ਗੁਰਮੁਖਿ ਸੁਖ ਫਲ ਸਾਧ ਸੰਗਿ ਮਿਲਿ ਦੁਤਰੁ ਤਰਣੇ॥੧੨॥

*(ਭਾਈ ਗੁਰਦਾਸ ਜੀ-ਵਾਰ ੩੮)*

**ਪਦ ਅਰਥ :** ਅਧਿਆਤਮ—ਕਰਮ ਕਾਂਡੀਆਂ ਦੇ ਮੰਨੇ ਹੋਏ ਆਤਮਾ ਸੰਬੰਧੀ ਕਰਮ। ਪਰਵਰਣੇ—ਨਾਰਦ ਪੰਚ ਰਾਤ੍ਰ ਆਦਿ ਗਰੰਥਾਂ ਵਿਚ ਦੱਸੇ ਪੂਜਣ ਦੇ ਪ੍ਰਕਾਰ।)

**ਅਰਥ :** ਜਪ, ਤਪ, ਸੰਜਮ (ਇੰਦ੍ਰੀਆਂ ਨੂੰ ਰੋਕ ਕੇ ਰੱਖਣਾ) ਸਾਧਨਾਂ (ਤਪੱਸਯਾ) ਹਠ ਨੂੰ ਧਾਰ ਕੇ ਕਰਨੀਆਂ। ਵਰਤ, ਨੇਮ, ਬਹੁਤ ਤੀਰਥਾਂ ਦਾ ਇਸ਼ਨਾਨ ਆਤਮਾ ਨਮਿਤ ਕਰਨਾ। ਦੇਵੀਆਂ ਦੇਵਤੇ, ਦੇਹੁਰੇ, ਠਾਕੁਰ ਦੁਆਰਿਆਂ ਦੀ ਪੂਜਾ ਵਿਖੇ ਤਤਪਰ ਹੋਣਾ। ਬਹੁਤ ਹੋਮ, ਜੱਗ, ਦਾਨ ਕਰਕੇ ਵੇਦਾਂ ਦਾ ਮੁਖੋਂ ਪਾਠ ਕਰਨਾ। ਕਰਮਾਂ, ਧਰਮਾਂ, ਭੈ ਭਰਮਾਂ ਵਿਚ, ਉਪਰੋਕਤ ਕਰਮ ਕਾਂਡੀ, ਜੰਮਦੇ ਮਰਦੇ ਹੀ ਰਹਿੰਦੇ ਹਨ। ਸੁਖ ਫਲ ਦੀ ਪ੍ਰਾਪਤੀ ਗੁਰਮੁਖਾਂ ਨੂੰ ਹੁੰਦੀ ਹੈ ਜੋ ਸਾਧ ਸੰਗਤ ਨੂੰ ਮਿਲ ਕੇ ਕਠਨ ਵਿਕਾਰਾਂ ਦੇ ਸੰਸਾਰ ਭਵਜਲ ਨੂੰ ਤਰ ਜਾਂਦੇ ਹਨ। (ਜੋ ਹਉਂ ਤੋਂ ਟੇਕ ਚੁਕਕੇ, ਗੁਰੂ ਤੇ ਟੇਕ ਧਾਰਦੇ ਹਨ)

ਬੇਦ ਕਤੇਬ ਸਿਮ੍ਰਿਤ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ॥੩॥

**ਪਦ ਅਰਥ** : ਕਤੇਬ—ਪੱਛਮੀ ਮਤਾਂ ਦੀਆਂ ਧਰਮ ਪੁਸਤਕਾਂ (ਕੁਰਾਨ, ਅੰਜੀਲ, ਜੰਬੂਰ, ਤੌਰੇਤ)। **ਏਕੁ ਅਖਰੁ**—ਅਬਿਨਾਸੀ, ਪ੍ਰਭੂ। **ਸੋਈ**—ਸ਼ੋਭਾ। **ਸਿਮ੍ਰਿਤ**—ਸਿਮ੍ਰਿਤੀਆਂ। ਰਿਖੀਆਂ ਦੇ ਲਿਖੇ ਹੋਏ ਉਹ ਧਰਮ ਗਰੰਥ ਜੋ ਉਨ੍ਹਾਂ ਨੇ ਵੇਦ ਵਾਕਾਂ ਨੂੰ ਅਥਵਾ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਚੇਤੇ ਕਰਕੇ ਲਿਖੇ ਹਨ। ਇਹਨਾਂ ਦੀ ਗਿਣਤੀ ਬਹੁਤ ਹੈ, ਪਰ ਮੁੱਖ ਰੂਪ ਵਿਚ 31 ਹਨ। ਅਠਾਰਾਂ ਅਤੇ ਅਠਾਈ ਕਹੀਆਂ ਜਾ ਰਹੀਆਂ ਸਿਮ੍ਰਤੀਆਂ ਇਨ੍ਹਾਂ ਵਿਚ ਹੀ ਹਨ। ਇਹਨਾਂ ਵਿਚ ਵੱਖ-ਵੱਖ ਮੌਕਿਆਂ ਉਪਰ ਕੀਤੇ ਜਾਣ ਵਾਲੇ ਹਿੰਦੂ ਕਰਮ-ਕਾਂਡਾਂ ਦਾ ਜ਼ਿਕਰ ਹੈ। **ਸਾਸਤ**—ਸ਼ਾਸਤਰ। ਇਸ ਪਦ ਵਿਚ ਸਮੁੱਚੇ ਹਿੰਦੂ ਵਿਧਾਨ ਸ਼ਾਸਤਰਾਂ ਨੂੰ ਲਿਆ ਜਾਂਦਾ ਹੈ, ਪਰ ਇਹ ਪਦ ਵਿਸ਼ੇਸ਼ ਕਰਕੇ ਮਨੂ, ਯਾਗਵਲਕ ਅਤੇ ਹੋਰ ਇਲਹਾਮ ਪ੍ਰਾਪਤ ਮੁਨੀਆਂ ਦੇ ਵਿਧਾਨਾਂ ਨਾਲ ਵਧੇਰੇ ਸਬੰਧਤ ਹੈ, ਜਿਨ੍ਹਾਂ ਨੇ ਪਹਿਲਾਂ ਸਿਮ੍ਰਿਤੀਆਂ ਨੂੰ ਦੈਵੀ ਸੋਮੇਂ ਤੋਂ ਪ੍ਰਾਪਤ ਕੀਤਾ। ਆਮ ਤੌਰ ਤੇ ਇਹਨਾਂ ਗਰੰਥਾਂ ਦੇ ਤਿੰਨ ਭਾਗ ਹਨ :

1. ਆਚਾਰ (ਵਰਤੋਂ ਵਿਹਾਰ ਦੇ ਨਿਯਮ) 2. ਵਯਵਹਾਰ (ਰਾਜ ਪ੍ਰਬੰਧ) 3. ਪ੍ਰਾਯਸ਼ਚਿਤ (ਦੰਡ)।

ਇਲਹਾਮੀ ਸ਼ਾਸਤਰਕਾਰਾਂ ਦੀ ਗਿਣਤੀ ਅਠਾਰ੍ਹਾਂ ਮੰਨੀ ਜਾਂਦੀ ਹੈ, ਪਰ ਪੁਰਾਤਨ ਸ਼ਾਸਤਰਕਾਰਾਂ ਦੀ ਗਿਣਤੀ 42 ਤਕ ਵੀ ਮਿਲਦੀ ਹੈ। ਮਨੂ ਅਤੇ ਯਾਗਵਲਕ ਇਨ੍ਹਾਂ ਸਾਰੇ ਲੇਖਕਾਂ ਦੇ ਸਿਰਮੌਰ ਹਨ। ਇਨ੍ਹਾਂ ਤੋਂ ਪਿਛੋਂ 18 ਹੋਰ ਇਲਹਾਮੀ ਮੁਨੀ ਵੀ ਮੰਨੇ ਜਾਂਦੇ ਹਨ, ਜਿਹੜੇ ਬੜੇ ਵੱਡੇ ਸ਼ਾਸਤਰਕਾਰ ਸਨ ਅਤੇ ਉਨ੍ਹਾਂ ਦੀਆਂ ਰਚਨਾਵਾਂ ਸੰਪੂਰਨ ਰੂਪ ਵਿਚ ਜਾਂ ਅੱਧ ਪਚੱਦੀਆਂ ਜਾਂ ਸੰਖੇਪ ਰੂਪ ਵਿਚ ਅਜੇ ਵੀ ਮਿਲਦੀਆਂ ਹਨ।

**ਅਰਥ** : ਇਸ ਤੀਜੇ ਬੰਦ ਵਿਚ ਧਰਮ ਗ੍ਰੰਥਾਂ ਬਾਰੇ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਵੇਦ (ਪੁਰਾਨ, ਸਿਮ੍ਰਿਤੀਆਂ ਆਦਿ ਹਿੰਦੂ ਧਰਮ ਦੇ ਪੁਸਤਕ) ਤੇ ਕਤੇਬ (ਕੁਰਾਨ, ਅੰਜੀਲ ਆਦਿਕ ਸ਼ਾਮੀ ਮਤਾਂ ਦੇ ਪੁਸਤਕ) ਤੇ ਹੋਰ ਸਭ ਧਰਮਾਂ ਦੇ ਪੁਸਤਕ ਪੜ੍ਹਨ ਨਾਲ ਹੀ ਵਿਕਾਰਾਂ ਤੋਂ ਖਲਾਸੀ ਨਹੀਂ ਹੋ ਸਕਦੀ। ਗੁਰੂ ਦੀ ਸ਼ਰਨ ਪੈ ਕੇ ਜਿਹੜਾ ਮਨੁੱਖ ਇਕ ਅਬਿਨਾਸ਼ੀ ਪ੍ਰਭੂ ਦਾ ਨਾਮ ਜਪਦਾ ਹੈ, ਉਸ ਦੀ (ਲੋਕ ਪਰਲੋਕ ਵਿਚ) ਪਵਿੱਤ੍ਰ ਸ਼ੋਭਾ ਬਣ ਜਾਂਦੀ ਹੈ। ਗੁਰੂ ਅਰਜੁਨ ਦੇਵ ਜੀ ਸੂਹੀ ਰਾਗ ਵਿਚ ਹੀ ਫੁਰਮਾਉਂਦੇ ਹਨ :

**ਸਿਮ੍ਰਿਤਿ ਬੇਦ ਪੁਰਾਣ, ਪੁਕਾਰਨਿ ਪੋਥੀਆ॥**
**ਨਾਮ ਬਿਨਾ ਸਭਿ ਕੂੜੁ, ਗਾਲ੍ਹੀ ਹੋਛੀਆ॥**

*(ਸੂਹੀ, ਮ: ੫—੭੬੧)*

(ਹੇ ਭਾਈ!) ਜਿਹੜੇ ਮਨੁੱਖ ਵੇਦ ਪੁਰਾਣ ਸਿਮ੍ਰਿਤੀਆਂ ਆਦਿ ਧਰਮ-ਪੁਸਤਕਾਂ ਪੜ੍ਹ ਕੇ, ਨਾਮ ਨੂੰ ਲਾਂਭੇ ਛੱਡ ਕੇ, ਕਰਮ ਕਾਂਡ ਆਦਿਕ ਦਾ ਉਪਦੇਸ਼ ਉੱਚੀ ਉੱਚੀ ਸੁਣਾਉਂਦੇ ਹਨ, ਉਹ ਮਨੁੱਖ ਥੋਥੀਆਂ ਗੱਲਾਂ ਕਰਦੇ ਹਨ। ਵਾਹਿਗੁਰੂ ਦੇ ਨਾਮ ਤੋਂ ਬਿਨਾਂ ਝੂਠਾ ਪਰਚਾਰ ਹੀ ਇਹ ਸਾਰੇ ਲੋਕ ਕਰਦੇ ਹਨ।)

ਆਸਾ ਦੀ ਵਾਰ ਵਿਚ ਅੰਕਿਤ "ਪੜਿ ਪੜਿ ਗਡੀ ਲਦੀਅਹਿ" ਵਾਲਾ ਸਲੋਕ ਵੀ ਇਹੋ ਹੀ ਅਗਵਾਈ ਦਿੰਦਾ ਹੈ।

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ, ਘਟਿ ਘਟਿ ਨਾਨਕ ਮਾਝਾ॥੪॥**

ਪਦ ਅਰਥ : ਉਧਰੈ—ਬਚ ਜਾਂਦਾ ਹੈ। ਘਟਿ ਘਟਿ—ਹਰੇਕ ਸਰੀਰ ਵਿਚ। ਮਾਝਾ—ਵਿਚ।੪।

**ਅਰਥ** : ਸ਼ਬਦ ਦੇ ਇਸ ਅੰਤਲੇ ਬੰਦ ਵਿਚ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਸਾਡਾ ਸਭ ਲਈ ਇਕੋ ਜਿਹਾ ਹੀ ਉਪਦੇਸ਼ ਹੈ ਜਿਹੜਾ ਵੀ ਮਨੁੱਖ ਗੁਰੂ ਦੀ ਸਿੱਖਿਆ ਉਤੇ ਚੱਲ ਕੇ, ਪ੍ਰਭੂ ਦੀ ਸਿਫਤਿ ਸਾਲਾਹ ਕਰਦਾ ਹੈ, ਉਹ ਵਿਕਾਰਾਂ ਦੀ ਮਾਰ ਤੋਂ ਬਚ ਜਾਂਦਾ ਹੈ ਅਤੇ ਆਪਣਾ ਜੀਵਨ ਸਫਲ ਕਰ ਲੈਂਦਾ ਹੈ। ਅਜਿਹੇ ਮਨੁੱਖ ਨੂੰ ਪਰਮਾਤਮਾ ਹਰੇਕ ਸਰੀਰ (ਮਨੁੱਖ) ਵਿਚ ਵਸਦਾ ਦਿਖਾਈ ਦਿੰਦਾ ਹੈ।

ਗੁਰੂ ਰਾਮਦਾਸ ਸਾਹਿਬ ਵੀ ਫੁਰਮਾਉਂਦੇ ਹਨ :

ਬ੍ਰਾਹਮਣ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ
ਜੋ ਹਰਿ ਧਿਆਵੈ ਸੋ ਪਰਧਾਨੁ॥

# ਜਿਉ ਜਲ ਛੋਡਿ ਬਾਹਰਿ ਭਇਓ ਮੀਨਾ

ਗਉੜੀ ਕਬੀਰ ਜੀ॥ ਪੰਚਪਦੇ॥

ਜਿਉ ਜਲ ਛੋਡਿ, ਬਾਹਰਿ ਭਇਓ ਮੀਨਾ॥
ਪੂਰਬ ਜਨਮ, ਹਉ ਤਪ ਕਾ ਹੀਨਾ॥੧॥
ਅਬ ਕਹੁ ਰਾਮ, ਕਵਨ ਗਤਿ ਮੋਰੀ॥
ਤਜੀ ਲੇ ਬਨਾਰਸ, ਮਤਿ ਭਈ ਥੋਰੀ॥੧॥ ਰਹਾਉ॥

ਸਗਲ ਜਨਮੁ, ਸਿਵ ਪੁਰੀ ਗਵਾਇਆ॥
ਮਰਤੀ ਬਾਰ, ਮਗਹਰਿ ਉਠਿ ਆਇਆ॥ ੨॥
ਬਹੁਤੁ ਬਰਸ, ਤਪੁ ਕੀਆ ਕਾਸੀ॥ ਮਰਨੁ ਭਇਆ, ਮਗਹਰ ਕੀ ਬਾਸੀ॥ ੩॥
ਕਾਸੀ ਮਗਹਰ, ਸਮ ਬੀਚਾਰੀ॥ ਓਛੀ ਭਗਤਿ, ਕੈਸੇ ਉਤਰਸਿ ਪਾਰੀ॥ ੪॥
ਕਹੁ, ਗੁਰ ਗਜ, ਸਿਵ, ਸਭੁ ਕੋ ਜਾਨੈ॥
ਮੁਆ ਕਬੀਰੁ, ਰਮਤ ਸ੍ਰੀ ਰਾਮੈ॥ ੫॥ *(ਪੰਨਾ ੩੨੬)*

ਇਹ ਸ਼ਬਦ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਹੈ, ਇਸ ਸ਼ਬਦ ਵਿਚ ਭਗਤ ਜੀ ਗੁਰਮਤਿ ਦਾ ਇਹ ਅਟੱਲ ਸਿਧਾਂਤ ਦ੍ਰਿੜ ਕਰਵਾ ਰਹੇ ਹਨ ਕਿ ਕਿਸੇ ਖਾਸ ਦੇਸ਼ ਜਾਂ ਨਗਰੀ ਵਿਚ ਰਹਿਣ ਨਾਲ ਮੁਕਤੀ ਨਹੀਂ ਮਿਲ ਸਕਦੀ। ਮੁਕਤ ਉਹੀ ਹੈ ਜੋ ਪ੍ਰਭੂ ਦਾ ਭਜਨ ਕਰ ਕੇ ਆਪਣੇ ਅੰਦਰੋਂ ਮੈਂ—ਮੇਰੀ ਮਿਟਾ ਚੁਕਿਆ ਹੈ।

ਹਿੰਦੂ ਸਮਾਜ ਵਿਚ ਉਚੇਚੇ ਤੌਰ ਤੇ ਸਨਾਤਨੀ ਵੀਰਾ ਵਿਚ, ਪੁਰਾਣਕ ਮੱਤ ਅਨੁਸਾਰ ਪਰੰਪਰਾ ਹੈ ਕਿ ਭਾਵੇਂ ਕਿੱਡਾ ਵੱਡਾ ਪਾਪੀ, ਕਾਂਸ਼ੀ (ਬਨਾਰਸ) ਵਿਚ ਪ੍ਰਾਣ ਤਿਆਗੇ ਉਸ ਦੀ ਮੁਕਤੀ ਜ਼ਰੂਰ ਹੁੰਦੀ ਹੈ, ਭਾਵ ਉਹ ਸੁਵਰਗ ਨੂੰ ਜਾਂਦਾ ਹੈ ਅਤੇ ਜੇ ਮਗਹਰ ਵਿਚ ਪ੍ਰਾਣ ਤਿਆਗੇ ਤਾਂ ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ।

ਬ੍ਰਾਹਮਣੀ ਮੱਤ ਅਨੁਸਾਰ ਮੁਕਤੀ ਲਈ ਸੱਤ ਪਵਿੱਤ੍ਰ ਪੁਰੀਆਂ (ਨਗਰ) ਅਜੁਧਿਆ, ਮਥੁਰਾ, ਮਾਯਾ, (ਹਰਿਦਵਾਰ), ਕਾਂਸ਼ੀ, ਕਾਂਚੀ, ਅਵੰਤਿਕਾ (ਉੱਜਯਨੀ) ਤੇ ਦਵਾਰਾਵਤੀ ਹਨ। ਇਨ੍ਹਾਂ ਵਿਚੋਂ ਕਾਂਸ਼ੀ ਜਿਸ ਨੂੰ ਸ਼ਿਵਪੁਰੀ, ਵਾਰਾਣਸੀ ਤੇ ਬਨਾਰਸ ਵੀ ਕਹਿਆ ਜਾਂਦਾ ਹੈ, ਵਿਦਿਆ ਦੀ ਟਕਸਾਲ ਤੇ 'ਮਹਾਂਤੀਰਥ' ਹੈ। ਇਹ ਗੰਗਾ ਦੇ ਖੱਬੇ ਪਾਸੇ ਆਬਾਦ ਹੈ। ਇਸ ਦੀ ਮਹਿਮਾ ਚਿਰ ਕਾਲ ਤੋਂ ਚੱਲੀ ਆ ਰਹੀ ਹੈ, ਹਰੇਕ ਮੱਤ ਦੇ ਹਿੰਦੂ ਨੇ ਇਸ ਦੀ ਸ਼ੋਭਾ ਵਧਾਉਣ ਦਾ ਯਤਨ ਕੀਤਾ ਹੈ। ਔਰੰਗਜ਼ੇਬ ਨੇ ਕਾਂਸ਼ੀ ਦਾ ਨਾਉਂ ਮੁਹੰਮਦਾਬਾਦ ਰੱਖਿਆ ਸੀ ਅਤੇ 'ਵਿਸ਼ੇਵਸ਼ਵਰ' ਇਕ ਵੱਡੀ ਮਸੀਤ ਚਿਣਵਾਈ, ਜੋ ਹੁਣ ਤਕ ਮੌਜੂਦ ਹੈ।

ਕਾਂਸ਼ੀ ਬਾਰੇ ਮਿਥਿਹਾਸ ਇਉਂ ਪ੍ਰਚਲਤ ਹੈ ਕਿ ਸ਼ਿਵਜੀ ਨੇ ਇਸ ਪੁਰੀ ਦੀ ਬੁਨਿਆਦ ਰੱਖੀ ਸੀ ਅਤੇ ਇਥੇ ਮੁਕਤੀ ਦਾ ਸਦਾ ਵਰਤ ਲਾਇਆ ਸੀ। ਇਸ ਲਈ ਹਿੰਦੂ ਸਮਾਜ ਵਿਚ ਇਸ ਦੀ ਬੜੀ ਮਹਾਨਤਾ ਹੈ।

ਹਿੰਦੂ ਸਮਾਜ ਵਿਚ ਵਰ-ਸਰਾਪ ਦੇਣ ਵਾਲੇ ਤਿੰਨ ਹੀਰੋ ਜਾਂ ਮੁਖ-ਪਾਤਰ ਮੰਨੇ ਜਾਂਦੇ ਹਨ, ਸ਼ਿਵ, ਗੁਰ ਵੇਦ ਵਿਆਸ ਅਤੇ ਗਣੇਸ਼।

ਕਹਾਣੀ ਇਉਂ ਪ੍ਰਚਲਤ ਹੈ, ਇਕ ਵਾਰ ਵੇਦ ਵਿਆਸ ਆਪਣੇ ਵਿਦਿਆਰਥੀਆਂ ਨੂੰ ਨਾਲ ਲੈ ਕੇ ਸ਼ਿਵਪੁਰੀ (ਕਾਂਸ਼ੀ) ਵਿਚ ਆਇਆ। ਉਥੋਂ ਦੇ ਲੋਕਾਂ ਨੇ ਭਰਵਾਂ ਸੁਆਗਤ ਕੀਤਾ ਅਤੇ ਆਟਾ, ਦਾਲ ਆਦਿ ਜ਼ਰੂਰਤ ਦੀਆਂ ਚੀਜ਼ਾਂ ਵੀ ਭੇਟਾ ਕੀਤੀਆਂ। *ਵਿਦਿਆਰਥੀ ਜ਼ਿਆਦਾ ਸਨ। ਲੋਕ ਪਹਿਲੇ ਦੋ ਦਿਨ ਹੀ ਸੇਵਾ ਉਪਰੰਤ ਢਿੱਲੇ ਪੈ ਗਏ, ਉਹਨਾਂ ਦਾ ਵਿਸ਼ਵਾਸ ਸੀ ਕਿ ਮੁਕਤੀ ਤਾਂ ਹੋ ਹੀ ਜਾਣੀ ਹੈ, ਫਿਰ ਉਚੇਚ ਕਰਨ ਦੀ ਵੀ ਕੀ ਲੋੜ? ਇਸ ਨੂੰ ਵੇਖ ਕੇ ਵਿਆਸ ਜੀ ਨੂੰ ਬਹੁਤ ਗੁੱਸਾ ਆਇਆ ਤੇ ਵਿਦਿਆਰਥੀਆਂ ਸਮੇਤ ਯੂ.ਪੀ. ਦੇ ਗੋਰਖਪੁਰ ਜ਼ਿਲੇ ਤੋਂ 15 ਮੀਲਾਂ ਤੇ, ਕਲਰਾਠੀ ਧਰਤੀ 'ਮਗਹਰ' ਵਿਚ ਜਾ ਟਿਕੇ। ਇਥੇ ਉਹਨਾਂ ਨੇ ਮਸ਼ਹੂਰ ਕਰ ਦਿਤਾ ਕਿ ਜੋ ਵੀ ਇਥੇ ਆ ਕੇ ਪ੍ਰਾਣ ਤਿਆਗੇਗਾ, ਭਾਵੇਂ ਪਸ਼ੂ ਪੰਛੀ ਹੀ ਹੋਵੇ, ਮੁਕਤੀ ਨੂੰ ਪ੍ਰਾਪਤ ਕਰੇਗਾ। ਇਸ ਤੇ ਦੂਰ ਦੁਰੇਡਿਉਂ ਲੋਕੀਂ ਉਥੇ ਆਉਣੇ ਸ਼ੁਰੂ ਹੋ ਗਏ ਅਤੇ ਥੋੜੇ ਸਮੇਂ ਵਿਚ ਹੀ ਭਾਰੀ ਆਬਾਦੀ ਵਾਲਾ ਸ਼ਹਿਰ ਬਣ ਗਿਆ। ਇਸ ਤਰ੍ਹਾਂ ਸ਼ਿਵਪੁਰੀ (ਕਾਂਸ਼ੀ) ਦੀ ਮਹਾਨਤਾ ਘਟਦੀ ਗਈ।

ਸ਼ਿਵਜੀ ਬਹੁਤ ਚਿੰਤਾਤੁਰ ਹੋਏ। ਉਨ੍ਹਾਂ ਨੂੰ ਅਜਿਹੀ ਚਿੰਤਾ ਵਿਚ ਵੇਖਕੇ ਗਣੇਸ਼ ਜੀ** ਨੇ ਪੁਛਿਆ, "ਪਿਤਾ ਜੀ! "ਆਪ ਉਦਾਸ ਕਿਉਂ ਹੋ?" ਇਸ ਤੇ ਉਸ ਨੇ ਆਪਣੀ ਸਾਰੀ ਵਿਥਿਆ ਕਹਿ ਸੁਣਾਈ।

ਗਣੇਸ਼ ਜੀ ਨੇ ਪਿਤਾ ਜੀ ਨੂੰ ਧੀਰਜ ਦਿਵਾਉਂਦੇ ਹੋਏ ਕਿਹਾ ਕਿ ਇਹ ਕੋਈ ਕਠਨ ਮਸਲਾ ਨਹੀਂ ਹੈ, ਮੈਂ ਹੁਣੇ ਹੀ ਇਸ ਦਾ ਹੱਲ ਲਭਦਾ ਹਾਂ।

ਗਣੇਸ਼ ਜੀ ਉਸ ਸਮੇਂ ਵੇਦ ਵਿਆਸ ਜੀ ਪਾਸ ਮਗਹਰ ਚਲੇ ਗਏ ਤੇ ਆਪਣੀ ਤੀਖਨ-ਬੁੱਧੀ ਦੇ ਬਲ ਨਾਲ ਵਿਆਸ ਜੀ ਨਾਲ ਚਾਲਾਕੀ ਕੀਤੀ ਤੇ ਕਿਹਾ, "ਗੁਰੂ ਜੀ, ਜੋ ਪ੍ਰਾਣੀ ਯਹਾਂ ਪ੍ਰਾਣ ਤਿਆਗੇਗਾ, ਉਸਕੋ ਕਿਆ ਮਿਲੇਗਾ?" ਉਤਰ ਵਿਚ ਵਿਆਸ ਜੀ ਨੇ ਕਿਹਾ, "ਉਸੇ ਮੁਕਤੀ ਪ੍ਰਾਪਤ ਹੋਗੀ।" ਥੋੜੀ ਦੇਰ ਬਾਦ ਗਣੇਸ਼ ਜੀ ਨੇ ਫਿਰ ਕਿਹਾ, "ਗੁਰੂ ਜੀ, ਮੈਂ ਭੂਲ ਗਿਆ, ਜੋ ਯਹਾਂ ਪ੍ਰਾਣ ਤਿਆਗੇਗਾ, ਉਸ ਕੋ ਕਿਆ ਮਿਲੇਗਾ?"

ਵਿਆਸ ਜੀ ਨੇ ਫਿਰ ਉਹੀ ਉਤਰ ਦਿਤਾ। ਥੋੜੀ ਦੇਰ ਬਾਦ ਫਿਰ ਗਣੇਸ਼ ਜੀ ਨੇ ਓਹੀ ਪ੍ਰਸ਼ਨ ਕੀਤਾ ਤੇ ਵਿਆਸ ਜੀ ਨੇ ਵੀ ਓਹੀ ਉੱਤਰ ਦਿਤਾ। ਇਸ

ਤਰ੍ਹਾਂ ਗਣੇਸ਼ ਜੀ ਦੇ ਬਾਰ ਬਾਰ ਉਹੀ ਪ੍ਰਸ਼ਨ ਪੁਛਣ ਤੇ ਵਿਆਸ ਜੀ ਨੇ ਕਰੋਧਿਤ ਹੋ ਕੇ ਕਿਹਾ ਕਿ "ਵਹ ਗਧਾ ਬਣੇਗਾ।" ਗਣੇਸ਼ ਜੀ ਤਥਾ-ਅਸਤੂ ਕਹਿ ਕੇ ਚੱਲ ਪਏ ਤੇ ਇਹ ਪ੍ਰਚਾਰ ਕਰ ਦਿਤਾ ਕਿ ਜੋ ਮਗਹਰ ਵਿਚ ਪ੍ਰਾਣ ਤਿਆਗੇਗਾ ਉਹ ਗਧੇ ਦੀ ਜੂਨ ਵਿਚ ਪਏਗਾ। ਇਸ ਨਾਲ ਕਾਂਸ਼ੀ ਦੀ ਮਹਾਨਤਾ ਬਹਾਲ ਹੋ ਗਈ ਅਤੇ ਮਗਹਰ, ਜਿਸ ਨੂੰ ਹੜੰਬਾ ਵੀ ਕਹਿੰਦੇ ਹਨ, ਸਰਾਪੀ ਧਰਤੀ ਕਹਾਉਣ ਲੱਗ ਪਈ। ਇੰਝ ਕਾਂਸ਼ੀ ਦੀ ਮਹਾਨਤਾ ਬਹੁਤ ਵਧ ਗਈ ਅਤੇ ਲੋਕਾਂ ਨੇ ਆਪਣੀ ਆਖਰੀ ਉਮਰ ਵਿਚ ਕਾਂਸ਼ੀ ਵਿਚ ਨਿਵਾਸ ਕਰਨਾ ਆਰੰਭ ਦਿਤਾ। ਕਾਫੀ ਭੀੜ ਜਮ੍ਹਾਂ ਹੁੰਦੀ ਵੇਖ ਕੇ, ਬ੍ਰਾਹਮਣਾਂ ਨੇ ਲੋਕਾਂ ਨੂੰ ਲੁੱਟਣ ਲਈ ਇਥੋਂ ਤਕ ਹਰਕਤ ਕੀਤੀ ਕਿ ਇਕ ਆਰਾ (ਕਰਵਤੁ) ਕਾਂਸ਼ੀ ਵਿਚ ਲਗਵਾ ਦਿਤਾ ਅਤੇ ਇਹ ਮਸ਼ਹੂਰ ਕਰ ਦਿਤਾ ਕਿ ਜੋ ਲੋਕ ਸਵਰਗ ਦੇ ਇੱਛਕ ਹਨ, ਉਹ ਛੇਤੀ ਹੀ ਆਪਣਾ ਧਨ ਮਾਲ ਬ੍ਰਾਹਮਣ ਨੂੰ ਦਾਨ ਕਰ ਕੇ ਇਸ ਆਰੇ ਨਾਲ ਸਰੀਰ ਚਿਰਵਾਉਣ। ਇਸ ਤਰ੍ਹਾਂ ਸ਼ਰਧਾਲੂ (ਸੂਝ ਤੋਂ ਕੋਰੇ ਲੋਕ) ਬ੍ਰਾਹਮਣਾਂ ਦੇ ਜਾਲ ਵਿਚ ਫਸਣ ਲੱਗ ਪਏ ਅਤੇ ਕਰਵਤੁ, ਬ੍ਰਾਹਮਣਾਂ ਦੇ ਐਸ਼ੋ-ਆਰਾਮ ਦਾ ਵਸੀਲਾ ਬਣ ਗਿਆ।

ਕਰਵਤੁ ਬਾਰੇ ਗੁਰੂ ਅਰਜਨ ਦੇਵ ਜੀ ਦੇ ਬਚਨ ਇਸ ਪ੍ਰਕਾਰ ਹਨ :

**ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ॥**

*(ਸੋਰਠਿ, ਮ: ੫—੬੪੨)*

ਗੁਰਮਤਿ ਵਿਚ ਐਸੇ ਫੋਕੇ ਸਿਧਾਂਤਾਂ ਦਾ ਕੋਈ ਅਸਥਾਨ ਨਹੀਂ ਹੈ ਅਤੇ ਨਾ ਹੀ ਕੋਈ ਸੂਝਵਾਨ ਇਹੋ ਜਿਹੀਆਂ ਮਨ-ਘੜਤ ਕਹਾਣੀਆਂ ਨੂੰ ਮੰਨੇਗਾ ਹੀ। ਭਗਤ ਕਬੀਰ ਜੀ ਇਸ ਬਾਰੇ ਫੁਰਮਾਉਂਦੇ ਹਨ :

**ਕਹਤੁ ਕਬੀਰੁ, ਸੁਨਹੁ ਰੇ ਲੋਈ, ਭਰਮਿ ਨ ਭੂਲਹੁ ਕੋਈ॥**
**ਕਿਆ ਕਾਸੀ, ਕਿਆ ਊਖਰੁ ਮਗਹਰੁ, ਰਾਮੁ ਰਿਦੈ ਜਉ ਹੋਈ॥**

*(ਧਨਾਸਰੀ, ਕਬੀਰ ਜੀ—੬੯੨)*

(ਰੇ ਲੋਈ—ਹੇ ਲੋਕੋ। ਊਖਰ--ਰਹਿੰਦ ਖੂੰਹਦ, ਕਲਰ ਵਾਲੀ ਧਰਤੀ)

ਅਰਥ : ਕਬੀਰ ਸਾਹਿਬ ਆਖਦੇ ਹਨ ਕਿ ਹੇ ਲੋਕੋ ! ਸੁਣੋ, ਕੋਈ ਮਨੁੱਖ ਕਿਸੇ

ਭੁਲੇਖੇ ਵਿਚ ਨਾ ਪੈ ਜਾਏ ਕਿ ਕਾਂਸ਼ੀ ਵਿਚ ਮੁਕਤੀ ਮਿਲਦੀ ਹੈ ਤੇ ਮਗਹਰ ਵਿਚ ਨਹੀਂ ਮਿਲਦੀ। ਜੇ ਪਰਮਾਤਮਾ (ਦਾ ਨਾਮ) ਹਿਰਦੇ ਵਿਚ ਹੋਵੇ ਤਾਂ ਕਾਂਸ਼ੀ ਕੀ ਤੇ ਕਲਰਾਠਾ ਮਗਹਰ ਕੀ (ਦੋਹੀਂ ਥਾਂਈਂ ਪਰਮਾਤਮਾ ਵਿਚ ਲੀਨ ਹੋ ਸਕੀਦਾ ਹੈ।

**ਤੋਰੇ ਭਰੋਸੇ ਮਗਹਰ ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ॥**
**ਪਹਿਲੇ ਦਰਸਨੁ ਮਗਹਰ ਪਾਇਓ, ਫੁਨਿ ਕਾਸੀ ਬਸੇ ਆਈ॥**

*(ਰਾਮਕਲੀ, ਕਬੀਰ ਜੀ—੯੬੯)*

[(ਹੇ ਪ੍ਰਭੂ! ਲੋਕ ਆਖਦੇ ਹਨ ਮਗਹਰ ਸਰਾਪੀ ਹੋਈ ਧਰਤੀ ਹੈ, ਪਰ ਮੈਂ ਤੇਰੇ ਉੱਤੇ ਸ਼ਰਧਾ ਧਾਰ ਕੇ ਮਗਹਰ ਜਾ ਵੱਸਿਆ, ਤੂੰ ਮਿਹਰ ਕੀਤੀ ਤੇ ਮੇਰੇ ਸਰੀਰ ਦੀ ਵਿਕਾਰਾਂ ਦੀ ਤਪਸ਼ ਮਗਹਰ ਵਿਚ ਹੀ ਬੁਝਾ ਦਿਤੀ। ਮੈਂ, ਹੇ ਪ੍ਰਭੂ! ਤੇਰਾ ਦੀਦਾਰ ਪਹਿਲਾਂ ਮਗਹਰ ਵਿਚ ਰਹਿੰਦਿਆਂ ਹੀ ਕੀਤਾ ਸੀ, ਤੇ ਫੇਰ ਮੈਂ ਕਾਂਸ਼ੀ ਵਿਚ ਆ ਵੱਸਿਆ।]

ਨਰਕ ਤੇ ਸੁਰਗ ਬਾਰੇ ਗੁਰਮਤਿ ਸਿਧਾਂਤ ਬਹੁਤ ਸੋਹਣੀ ਅਗਵਾਈ ਦਿੰਦੇ ਹਨ। ਯਥਾ :

**ਧਨੁ ਨਹੀ ਬਾਛਹਿ, ਸੁਰਗ ਨ ਆਛਹਿ॥**
**ਅਤਿ ਪ੍ਰਿਅ ਪ੍ਰੀਤਿ, ਸਾਧ ਰਜ ਰਾਚਹਿ॥**

*(ਗਉੜੀ, ਬਾਵਨ ਅਖਰੀ, ਮ: ੫—੨੫੧)*

(ਰਜ ਰਾਚਹਿ—ਚਰਨ ਧੂੜ ਵਿਚ ਮਸਤ ਰਹਿੰਦੇ ਹਨ)

(ਹੇ ਪ੍ਰਭੂ! ਤੇਰੇ ਸੇਵਕ, ਧਨ ਨਹੀਂ ਲੋੜਦੇ, ਸੁਰਗ ਦੀ ਭੀ ਤਾਂਘ ਨਹੀਂ ਰੱਖਦੇ, ਉਹ ਤਾਂ ਆਪਣੇ ਅਤਿ ਪਿਆਰੇ ਪ੍ਰਭੂ ਦੀ ਪ੍ਰੀਤ ਵਿਚ ਅਤੇ ਗੁਰਮੁਖਾਂ ਦੀ ਚਰਨ-ਧੂੜ ਵਿਚ ਹੀ ਮਸਤ ਰਹਿੰਦੇ ਹਨ।)

**ਕਵਨੁ ਨਰਕੁ, ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ॥**
**ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ॥**

*(ਰਾਮਕਲੀ, ਕਬੀਰ ਜੀ—੯੬੯)*

(ਰਾਦੇ—ਰੱਦ ਕਰ ਦਿਤੇ ਹਨ। ਕਾਣਿ—ਮੁਥਾਜੀ)

[ਹੇ ਪ੍ਰਭੂ! ਇਹ ਲੋਕ ਆਖਦੇ ਹਨ ਕਿ ਕਾਂਸ਼ੀ ਵਿਚ ਰਹਿਣ ਵਾਲਾ ਸੁਰਗ

ਮਾਣਦਾ ਹੈ, ਪਰ ਨਰਕ ਕੀ ਤੇ ਵਿਚਾਰਾ ਸੁਰਗ ਕੀ? ਸਤਿਸੰਗੀਆਂ ਨੇ ਦੋਵੇਂ ਹੀ ਰੱਦ ਕਰ ਦਿੱਤੇ ਹਨ, ਕਿਉਂਕਿ ਸੰਤ ਜਨ ਆਪਣੇ ਗੁਰੂ ਦੀ ਕਿਰਪਾ ਨਾਲ ਨਾ ਸੁਰਗ ਤੇ ਨਾ ਨਰਕ, ਕਿਸੇ ਦੇ ਭੀ ਮੁਥਾਜ ਨਹੀਂ ਹਨ।]

**ਸਿਵ ਬਿਰੰਚ ਅਰੁ ਇੰਦ੍ਰ ਲੋਕ, ਤਾ ਮਹਿ ਜਲਤੌ ਫਿਰਿਆ॥**
**ਸਿਮਰਿ ਸਿਮਰਿ ਸੁਆਮੀ ਭਏ ਸੀਤਲ, ਦੂਖੁ ਦਰਦੁ ਭ੍ਰਮ ਹਿਰਿਆ॥**

*(ਸਾਰੰਗ, ਮ: ੫—੧੨੧੯)*

(ਸ਼ਿਵ—ਸ਼ਿਵ ਲੋਕ। ਬਿਰੰਚ—ਬ੍ਰਹਮ ਲੋਕ। ਹਿਰਿਆ—ਦੂਰ ਕਰ ਲਿਆ)

ਹੇ ਭਾਈ! ਸ਼ਿਵ-ਲੋਕ, ਬ੍ਰਹਮ ਲੋਕ, ਇੰਦ੍ਰ ਲੋਕ—ਇਹਨਾਂ ਲੋਕਾਂ ਵਿਚ ਪਹੁੰਚਿਆ ਹੋਇਆ ਭੀ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਹੀ ਫਿਰਦਾ ਹੈ। ਸੁਆਮੀ ਪ੍ਰਭੂ ਦਾ ਨਾਮ ਸਿਮਰ ਸਿਮਰ ਕੇ, ਜੀਵ 'ਸ਼ਾਂਤ-ਮਨ' ਹੋ ਜਾਂਦੇ ਹਨ। ਸਿਮਰਨ ਦੀ ਬਰਕਤ ਨਾਲ ਸਾਰਾ ਦੁਖ ਦਰਦ ਅਤੇ ਭਟਕਣ ਦੂਰ ਹੋ ਜਾਂਦੀ ਹੈ।

**ਕਬੀਰ, ਸੁਰਗ ਨਰਕ ਤੇ ਮੈ ਰਹਿਓ, ਸਤਿਗੁਰ ਕੇ ਪਰਸਾਦਿ॥**
**ਚਰਨ ਕਮਲ ਕੀ ਮਉਜ ਮਹਿ, ਰਹਉ ਅੰਤਿ ਅਰੁ ਆਦਿ॥੧੨੦॥**

*(ਸਲੋਕ, ਕਬੀਰ ਜੀ—੧੩੭੦)*

(ਅਰਥ : ਹੇ ਕਬੀਰ! ਮੈਂ ਤਾਂ ਸਦਾ ਹੀ ਪਰਮਾਤਮਾ ਦੇ ਸੋਹਣੇ ਚਰਨਾਂ ਦੀ ਯਾਦ ਦੇ ਹੁਲਾਰੇ ਵਿਚ ਰਹਿੰਦਾ ਹਾਂ, ਤੇ ਇਸ ਤਰ੍ਹਾਂ ਆਪਣੇ ਸਤਿਗੁਰੂ ਦੀ ਕਿਰਪਾ ਨਾਲ ਮੈਂ ਸੁਰਗ ਦੀ ਲਾਲਸਾ ਅਤੇ ਨਰਕ ਦੇ ਡਰ ਤੋਂ ਬਚ ਗਿਆ ਹਾਂ।)

ਸਾਡੇ ਮੌਜੂਦਾ ਅਖੌਤੀ ਗਿਆਨੀ ਤੇ ਸੰਤ ਆਦਿ ਵੀ ਐਸੇ ਗਲਤ ਕਿਸਮ ਦੇ ਭਰਮ ਤੇ ਭੁਲੇਖੇ ਪਾ ਕੇ, ਬ੍ਰਾਹਮਣਾਂ ਦੀ ਤਰ੍ਹਾਂ ਅੱਜ ਸਿੱਖ ਸ਼ਰਧਾਲੂਆਂ ਨੂੰ ਲੁੱਟ ਰਹੇ ਹਨ, ਜੈਸਾ ਕਿ ਤੀਰਥ ਯਾਤਰਾਵਾਂ, ਪੁਰੀਆਂ ਦੇ ਦਰਸ਼ਨ ਤੇ ਅਖੰਡ ਪਾਠਾਂ ਰਾਹੀਂ ਮੁਕਤੀ ਤੇ ਅਸਮੇਧ ਜੱਗ ਦਾ ਫਲ ਬਖਸ਼ ਰਹੇ ਹਨ। ਆਮ ਸਿੱਖ ਸੰਗਤਾਂ ਵਿਚ ਸ਼ਰਧਾ ਬਹੁਤ ਹੈ, ਪਰ ਗੁਰਮਤਿ ਦੀ ਜਾਣਕਾਰੀ ਘੱਟ ਹੋਣ ਕਾਰਨ, ਐਸੇ ਦੰਭੀ ਤੇ ਪਖੰਡੀ ਸੰਤ-ਸਾਧ, ਆਪਣੇ ਨਿੱਜੀ ਲਾਭਾਂ ਹਿੱਤ ਭਾਂਤ-ਭਾਂਤ ਦੇ ਕਰਮ-ਕਾਂਡ ਪ੍ਰਚਲਿਤ ਕਰ ਰਹੇ ਹਨ ਅਤੇ ਆਮ ਸਿੱਖ ਸੰਗਤਾਂ ਵਿਚ, ਉਹਨਾਂ ਕਰਮ-ਕਾਂਡਾਂ ਦਾ, ਗੁਰਮਤਿ ਦੇ ਨਾਮ ਹੇਠ ਪ੍ਰਚਾਰ ਕਰ ਰਹੇ ਹਨ।

ਇਸ ਸ਼ਬਦ ਦੇ ਅਰਥ ਕਰਨ ਤੋਂ ਪਹਿਲਾਂ ਇਹ ਬਿਆਨ ਕਰਨਾ ਲਾਹੇਵੰਦ

ਹੋਵੇਗਾ ਕਿ ਕਬੀਰ ਸਾਹਿਬ ਕਈ ਹੋਰ ਸ਼ਬਦਾਂ ਰਾਹੀਂ ਵੀ ਇਸ ਬ੍ਰਾਹਮਣੀ ਵਿਚਾਰ ਦਾ ਖੰਡਨ ਕਰਕੇ ਇਹ ਪ੍ਰਗਟ ਕਰਦੇ ਹਨ ਕਿ ਪ੍ਰਭੂ ਦਾ ਭਗਤ ਭਾਵੇਂ ਹੜੰਬੇ ਵਿਚ ਹੀ ਪ੍ਰਾਣ ਤਿਆਗੇ, ਉਸ ਦੀ ਮੁਕਤੀ ਲਾਜ਼ਮੀ ਹੈ ਅਤੇ ਵਿਸ਼ੇ-ਵਿਕਾਰੀ ਸਾਰੀ ਉਮਰ ਕਾਂਸ਼ੀ ਵਿਚ ਕੱਟ ਕੇ ਭਾਵੇਂ ਉਥੇ ਹੀ ਪ੍ਰਾਣ ਤਿਆਗੇ ਤਾਂ ਵੀ ਉਸ ਨੂੰ ਨਰਕ ਤੋਂ ਬਚਾਇਆ ਨਹੀਂ ਜਾ ਸਕਦਾ ਅਤੇ ਉਸਨੂੰ ਜੂਨਾਂ ਵਿਚ ਪੈਣਾ ਹੀ ਪਵੇਗਾ। ਉਹ ਤਾਂ ਇਥੋਂ ਤਕ ਕਹਿੰਦੇ ਹਨ ਕਿ ਹਰੀ ਦਾ ਭਗਤ ਕਾਂਸ਼ੀ ਦੀ ਪ੍ਰਵਾਹ ਨਹੀਂ ਕਰਦਾ। ਯਥਾ :

ਮਨਹੁ ਕਠੋਰੁ, ਮਰੈ ਬਾਨਾਰਸਿ, ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ, ਮਰੈ ਹਾੜੰਬੈ, ਤ ਸਗਲੀ ਸੈਨ ਤਰਾਈ॥

(ਆਸਾ, ਕਬੀਰ ਜੀ—੪੮੪

## ਸ਼ਬਦ ਦੇ ਅਰਥ

ਜਿਉ, ਜਲ ਛੋਡਿ ਬਾਹਰਿ ਭਇਓ ਮੀਨਾ॥
ਪੂਰਬ ਜਨਮ, ਹਉ ਤਪ ਕਾ ਹੀਨਾ॥

ਪਦ ਅਰਥ : ਮੀਨਾ—ਮੱਛਲੀ। ਪੂਰਬ ਜਨਮ—ਪਿਛਲੇ ਜਨਮ ਦਾ। ਹਉ—ਮੈਂ। ਹੀਨਾ—ਸੱਖਣਾ।੧।

ਅਰਥ : ਕਬੀਰ ਸਾਹਿਬ ਨੇ ਪ੍ਰਾਣ ਤਿਆਗਣ ਤੋਂ ਪਹਿਲਾਂ ਹੀ ਇਹ ਪ੍ਰਣ ਕਰ ਲਿਆ ਸੀ ਕਿ ਮੈਂ ਬ੍ਰਾਹਮਣਾਂ ਦੀ ਬੰਦੀ (ਨਿਕੰਮੀ) ਵਿਚਾਰਧਾਰਾ ਖੰਡਨ ਕਰਨ ਲਈ ਮਗਹਰ ਵਿਚ ਹੀ ਪ੍ਰਾਣ ਤਿਆਗਾਂਗਾ। ਕਬੀਰ ਸਾਹਿਬ ਨੇ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਕਾਂਸ਼ੀ ਨੂੰ ਛੱਡ ਕੇ ਮਗਹਰ ਜਾ ਨਿਵਾਸ ਕੀਤਾ ਤਾਂ ਆਮ ਲੋਕਾਂ ਨੂੰ ਇਹ ਹੈਰਾਨੀ ਹੋਈ ਕਿ ਪਿਛਲੇ ਜਨਮ ਵਿਚ ਮੁਕਤੀ ਮਿਲਣ ਸਮੇਂ ਕਾਂਸ਼ੀ ਛੱਡ ਕੇ ਮਗਹਰ ਜਾ ਵਸੇ ਹਨ। ਇਹ ਤਾਂ ਐਸੀ ਗੱਲ ਕੀਤੀ ਹੈ ਕਿ ਜਿਸ ਤਰ੍ਹਾਂ ਮਛਲੀ ਪਾਣੀ ਨੂੰ ਛੱਡ ਕੇ ਬਾਹਰ ਨਿਕਲ ਜਾਵੇ ਤਾਂ ਤੜਪ ਤੜਪ ਕੇ ਮਰ ਜਾਂਦੀ ਹੈ, ਇਸੇ ਤਰ੍ਹਾਂ ਕਬੀਰ ਸਾਹਿਬ ਕਾਂਸ਼ੀ ਤੋਂ ਬਾਹਰ ਜਾ ਕੇ ਜੂਨਾਂ ਹੀ ਭੁਗਤਣਗੇ।੧।

ਅਬ ਕਹੁ ਰਾਮ, ਕਵਨ ਗਤਿ ਮੋਰੀ॥
ਤਜੀ ਲੇ ਬਨਾਰਸ, ਮਤਿ ਭਈ ਥੋਰੀ॥੧॥ਰਹਾਉ॥

ਪਦ ਅਰਥ : ਗਤਿ—ਹਾਲਤ। ਤਜੀਲੇ—ਛੱਡ ਦਿਤਾ ਹੈ।

ਅਰਥ : ਰਹਾਉ ਦੇ ਇਸ ਬੰਦ ਵਿਚ ਕਬੀਰ ਸਾਹਿਬ ਅਸਚਰਜ ਹੋ ਕੇ ਪ੍ਰਭੂ-ਅਕਾਲ ਪੁਰਖ ਤੋਂ ਪੁੱਛ ਕਰਦੇ ਹਨ ਕਿ ਮੇਰੀ ਹੁਣ ਕੀ ਹਾਲਤ ਹੋਵੇਗੀ। ਲੋਕ ਮੈਨੂੰ ਮੂਰਖ ਕਹਿੰਦੇ ਹਨ ਕਿਉਂਕਿ ਮੈਂ ਬਨਾਰਸ ਛੱਡ ਦਿਤਾ ਹੈ।

ਸਗਲ ਜਨਮੁ ਸਿਵਪੁਰੀ ਗਵਾਇਆ॥

ਮਰਤੀ ਬਾਰ, ਮਗਹਰ ਉਠਿ ਆਇਆ॥੨॥

ਪਦ ਅਰਥ : ਸਗਲ ਜਨਮੁ—ਸਾਰੀ ਉਮਰ। ਸ਼ਿਵਪੁਰੀ—ਕਾਂਸ਼ੀ।

ਅਰਥ : ਹੇ ਅਕਾਲ ਪੁਰਖ! ਕੀ ਵਾਕਿਆ ਹੀ ਮੇਰੀ ਮੱਤ ਥੋੜੀ ਹੈ, ਜਿਵੇਂ ਕਿ ਲੋਕ ਕਹਿੰਦੇ ਹਨ ਕਿ ਇਸ ਮੂਰਖ ਜੁਲਾਹੇ ਨੇ ਕੀ ਕੀਤਾ ਹੈ ਕਿ ਸਾਰੀ ਉਮਰ ਕਾਂਸ਼ੀ ਵਿਚ ਗੁਜ਼ਾਰੀ ਹੈ, ਅਤੇ ਅੰਤ ਜਦ ਮੁਕਤੀ ਦਾ ਵੇਲਾ ਆਇਆ ਤਾਂ ਮਗਹਰ ਜਾ ਨਿਵਾਸ ਕੀਤਾ ਹੈ।੨।

ਬਹੁਤ ਬਰਸ ਤਪ ਕੀਆ ਕਾਸੀ॥ ਮਰਨੁ ਭਇਆ ਮਗਹਰ ਕੀ ਬਾਸੀ॥੩॥

ਅਰਥ : ਇਹ ਲੋਕ ਕਹਿੰਦੇ ਹਨ ਕਿ ਕਬੀਰ ਨੇ ਕਈ ਸਾਲਾਂ ਤਕ ਭਗਤੀ ਕਾਂਸ਼ੀ ਵਿਚ ਕੀਤੀ ਹੈ ਪਰ ਉਸ ਭਗਤੀ ਦਾ ਕੀ ਲਾਭ? ਜਦੋਂ ਮਰਨ ਦਾ ਸਮਾਂ ਆਇਆ ਤਾਂ ਮਗਹਰ ਜਾ ਵੱਸਿਆ ਹੈ।

ਕਾਸੀ ਮਗਹਰ ਸਮ ਬੀਚਾਰੀ॥ ਓਛੀ ਭਗਤਿ ਕੈਸੇ ਉਤਰਸਿ ਪਾਰੀ॥੪॥

ਪਦ ਅਰਥ : ਸਮ—ਇਕੋ ਜਿਹੇ। ਬੀਚਾਰੀ—ਸਮਝੇ ਹਨ। ਓਛੀ—ਹੋਛੀ, ਅਧੂਰੀ।

ਅਰਥ : ਇਹ ਲੋਕ ਕਹਿੰਦੇ ਹਨ ਕਿ ਕਬੀਰ ਕਿਤਨਾ ਅਨਜਾਣ ਹੈ ਕਿ ਕਾਂਸ਼ੀ ਤੇ ਮਗਹਰ ਵਿਚ ਕੋਈ ਅੰਤਰ ਨਹੀਂ ਸਮਝ ਰਿਹਾ, ਜਦ ਕਿ ਇਹਨਾਂ ਦੋਹਾਂ ਅਸਥਾਨਾਂ ਵਿਚ ਜ਼ਮੀਨ-ਅਸਮਾਨ ਦਾ ਅੰਤਰ ਹੈ। ਇਹਨਾਂ ਦੇ ਵਿਚਾਰ ਅਨੁਸਾਰ ਮੇਰੀ ਭਗਤੀ ਅਧੂਰੀ ਹੈ ਅਤੇ ਕਿਸ ਤਰ੍ਹਾਂ ਮੈਂ ਇਸ ਭਵ ਸਾਗਰ ਤੋਂ ਪਾਰ ਹੋ ਸਕਦਾ ਹਾਂ।੪।

ਕਹੁ ਗੁਰ ਗਜ ਸਿਵ ਸਭੁ ਕੋ ਜਾਨੈ॥ ਮੁਆ ਕਬੀਰੁ ਰਮਤ ਸ੍ਰੀ ਰਾਮੈ॥੫॥

ਪਦ ਅਰਥ : ਗੁਰ—(ਗੁਰੂ) ਵੇਦ ਵਿਆਸ। ਗਜਿ—ਗਣੇਸ਼। ਰਮਤ—ਸਿਮਰ ਸਿਮਰ ਕੇ।

ਅਰਥ : ਉਪ੍ਰੋਕਤ ਗਲਤ ਫ਼ਹਿਮੀ ਦਾ ਕਬੀਰ ਸਾਹਿਬ ਜਵਾਬ ਦਿੰਦੇ ਹਨ ਕਿ ਐ ਲੋਕੋ! ਤੁਸੀਂ ਆਪਣੇ ਆਗੂਆਂ (ਗੁਰੂ) ਵੇਦ ਵਿਆਸ, ਗਣੇਸ਼ ਤੇ ਸ਼ਿਵ ਜੀ

ਜੋ ਮੁਕਤੀ ਦੇਣ ਤੇ ਖੋਹਣ ਵਾਲੇ ਕਹੇ ਜਾਂਦੇ ਹਨ—ਨੂੰ ਪੁੱਛੋ, ਉਹ ਵੀ ਜਾਣਦੇ ਹਨ ਕਿ ਕਬੀਰ ਨੇ ਰਾਮ ਸਿਮਰ ਸਿਮਰ ਕੇ ਮੁਕਤੀ ਪ੍ਰਾਪਤ ਕੀਤੀ ਹੈ।੫।

ਸਪਸ਼ਟ ਹੈ : ਕਿਸੇ ਖਾਸ ਦੇਸ਼ ਜਾਂ ਨਗਰੀ ਵਿਚ ਰਹਿਣ ਨਾਲ ਮੁਕਤੀ ਨਹੀਂ ਮਿਲਦੀ। ਮੁਕਤ ਉਹ ਹੀ ਹੋ ਸਕਦਾ ਹੈ ਜਿਸ ਨੇ ਪ੍ਰਭੂ ਦਾ ਸਿਮਰਨ ਕੀਤਾ ਹੈ।

# ਧਨਿ ਧੰਨਿ ਓ ਰਾਮ ਬੇਨੁ ਬਾਜੈ

ੴ ਸਤਿਗੁਰ ਪ੍ਰਸਾਦਿ॥

ਮਾਲੀ ਗਉੜਾ, ਬਾਣੀ ਭਗਤ ਨਾਮਦੇਵ ਜੀ ਕੀ

ਧਨਿ ਧੰਨਿ, ਓ ਰਾਮ ਬੇਨੁ ਬਾਜੈ॥
ਮਧੁਰ ਮਧੁਰ ਧੁਨਿ, ਅਨਹਤ ਗਾਜੈ॥੧॥ ਰਹਾਉ॥
ਧਨਿ ਧਨਿ, ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ, ਓਢੈ ਕਾਂਬਲੀ॥੧॥
ਧਨਿ ਧਨਿ, ਤੂ ਮਾਤਾ ਦੇਵਕੀ॥ ਜਿਹ ਗ੍ਰਿਹਿ, ਰਮਈਆ ਕਵਲਾਪਤੀ॥੨॥
ਧਨਿ ਧਨਿ, ਬਨ ਖੰਡ ਬਿੰਦ੍ਰਾਬਨਾ॥ ਜਹ ਖੇਲੈ, ਸ੍ਰੀ ਨਾਰਾਇਨਾ॥੩॥
ਬੇਨੁ ਬਜਾਵੈ, ਗੋਧਨੁ ਚਰੈ॥ ਨਾਮੇ ਕਾ ਸੁਆਮੀ, ਆਨਦ ਕਰੈ॥੪॥

*(ਪੰਨਾ ੯੮੮)*

ਇਹ ਸ਼ਬਦ ਭਗਤ ਨਾਮਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਦੀ ਵੀਚਾਰ ਕਰਨ ਲੱਗਿਆਂ ਕਈ ਟੀਕਾਕਾਰਾਂ ਨੇ ਕਈ ਨਜਾਇਜ਼ ਕਿਸਮ ਦੇ ਭੁਲੇਖੇ ਤੇ ਸ਼ੰਕੇ ਖੜੇ ਕਰ ਦਿੱਤੇ ਹਨ। ਇਸ ਲਈ ਉਹਨਾਂ ਭੁਲੇਖਿਆਂ ਤੇ ਸ਼ੰਕਿਆਂ ਬਾਰੇ ਨਿਰਣਾ ਕਰਨ ਲਈ ਪਹਿਲਾਂ ਸ਼ਬਦ ਦੇ ਸਹੀ ਅਰਥਾਂ ਨੂੰ ਜੋ ਹੇਠਾਂ ਦਿਤੇ ਜਾ ਰਹੇ ਹਨ, ਸਮਝਣਾ ਜ਼ਰੂਰੀ ਹੈ।

ਧਨਿ ਧੰਨਿ ਓ ਰਾਮ ਬੇਨੁ ਬਾਜੈ॥
ਮਧੁਰ ਮਧੁਰ ਧੁਨਿ ਅਨਹਤ ਗਾਜੈ॥੧॥ ਰਹਾਉ॥

ਪਦ ਅਰਥ : ਧੰਨਿ—ਵਾਰਨੇ ਜਾਣ ਲਾਇਕ, ਸਦਕੇ ਹੋਣ ਜੋਗ। ਰਾਮ—ਅਕਾਲ ਪੁਰਖ, ਵਾਹਿਗੁਰੂ। ਬੇਨੁ—ਬੰਸਰੀ, ਵਾਹਿਗੁਰੂ ਦੀ ਸ਼ਕਤੀ ਅਥਵਾ ਸਤਿਆ ਰੂਪੀ ਬੰਸਰੀ। ਮਧੁਰ—ਮਿੱਠੀ। ਧੁਨਿ—ਆਵਾਜ਼, ਸੁਰ। ਅਨਹਤ—ਇਕ-ਰਸ ਲਗਾਤਾਰ (ਗੁਰਬਾਣੀ ਵਿਚ ਅਨਹਤ, ਅਨਾਹਤ, ਅਨਹਦ ਤੇ ਅਨਾਹਦ ਲਫ਼ਜ ਇਕ ਹੀ ਅਰਥ ਭਾਵ ਵਿਚ ਵਰਤਣ ਹੋਏ ਹਨ, ਜਿਸ ਤੋਂ ਮੁਰਾਦ ਉਸ ਆਵਾਜ਼ ਤੋਂ ਹੈ ਜੋ ਬਿਨਾਂ ਕਿਸੇ ਸਾਜ਼, ਬਿਨਾਂ ਕਿਸੇ ਹਰਕਤ ਜਾਂ ਚੋਟ ਦੇ ਇਕ-

ਰਸ ਸ਼ਕਲ ਵਿਚ ਹੋਵੇ। ਗੁਰਬਾਣੀ ਵਿਚ ਯੋਗ-ਅਭਿਆਸ ਤੇ ਹੱਠ ਯੋਗ ਦੇ ਵਿਸ਼ਵਾਸਾਂ ਦਾ ਖੰਡਨ ਕੀਤਾ ਹੈ। ਇਥੇ ਜੋਗੀਆਂ ਦੇ ਅਨਹਤ ਨਾਦ ਦੀ ਥਾਂ ਪ੍ਰਭੂ ਦੀ ਸ਼ਕਤੀ, ਸਤਿਆ, ਹੁਕਮ ਅਥਵਾ ਨਾਮ ਦਾ ਇਕ ਰਸ ਸਹਿਜ ਰੂਪ ਵਿਚ ਗੁਰਮਤਿ ਧਾਰਨੀਆਂ ਨੂੰ ਸੁਣਨ ਦੀ ਤਾਕੀਦ ਕੀਤੀ ਗਈ ਹੈ।) ਗਾਜੈ—ਗੱਜ ਰਹੀ ਹੈ, ਵੱਜ ਰਹੀ ਹੈ, ਗੁੰਜਾਰ ਪਾ ਰਹੀ ਹੈ। ਰਹਾਉ—ਰੁਕੋ ਤੇ ਵਿਚਾਰੋ, ਇਸ ਸੰਕੇਤ ਤੋਂ ਪਹਿਲੀਆਂ ਦੋ ਪੰਗਤੀਆਂ ਵਿਚ ਸ਼ਬਦ ਦਾ ਮੂਲ ਮੁਖ ਭਾਵ ਹੁੰਦਾ ਹੈ।

ਅਰਥ : ਵਾਹਿਗੁਰੂ ਦੀ ਅਪਾਰ ਸ਼ਕਤੀ, ਸਤਿਆ ਅਥਵਾ ਹੁਕਮ ਰੂਪੀ ਬੰਸਰੀ ਧੰਨਤਾ-ਯੋਗ ਜਾਂ ਵਾਰਨੇ ਜਾਣ ਯੋਗ ਹੈ, ਜੋ ਸ੍ਰਿਸ਼ਟੀ ਦੇ ਸਾਰੇ ਕਿਰਿਆ-ਕਲਾਪਾਂ ਵਿਚ ਵੱਜ ਰਹੀ ਹੈ। ਸਹਿਜ ਰੂਪ ਵਿਚ ਹੀ ਵਾਹਿਗੁਰੂ ਦੀ ਸ਼ਕਤੀ ਰੂਪੀ ਬੰਸਰੀ ਦੀ ਮਿੱਠੀ ਮਿੱਠੀ ਆਵਾਜ਼ ਸ੍ਰਿਸ਼ਟੀ ਦੇ ਸਾਰੇ ਕਿਰਿਆ-ਕਲਾਪਾਂ ਵਿਚ ਇਕ ਰਸ ਲਗਾਤਾਰ ਗੁੰਜਾਰ ਪਾ ਰਹੀ ਹੈ। ਭਾਵ ਵਾਹਿਗੁਰੂ ਦੀ ਤਾਕਤ ਹੀ ਸ੍ਰਿਸ਼ਟੀ ਦੇ ਸਭ ਜੜ ਚੇਤਨ ਪਦਾਰਥਾਂ ਨੂੰ ਹਰਕਤ ਵਿਚ ਰੱਖ ਰਹੀ ਹੈ (ਇਹੋ ਹੀ ਇਸ ਸ਼ਬਦ ਦਾ ਮੁਖ ਭਾਵ ਹੈ)।

**ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥ ੧ ॥**

**ਪਦ ਅਰਥ:** ਮੇਘਾ—ਬੱਦਲਾਂ ਦੀ। ਰੋਮਾਵਲੀ—ਉੱਨ। ਕ੍ਰਿਸ਼ਨ—ਵਾਹਿਗੁਰੂ, ਅਕਾਲ ਪੁਰਖ। ਓਢੈ—ਪਹਿਨਦਾ ਹੈ, ਪਾਂਦਾ ਹੈ। ਕਾਂਬਲੀ—ਕੰਬਲ, ਕੰਬਲੀ।

ਅਰਥ : ਉਹ ਵਾਹਿਗੁਰੂ ਪ੍ਰਮੇਸ਼ਰ ਭੀ ਧੰਨ ਧੰਨ ਹੈ, ਭਾਵ ਵਾਰਨੇ ਯੋਗ ਹੈ ਜਿਸਨੇ ਅਸਮਾਨ ਉੱਤੇ ਛਾਏ ਬੱਦਲਾਂ ਰੂਪੀ ਊਨੀ ਕੰਬਲੀ ਪਹਿਨ ਰੱਖੀ ਹੈ। ਬੇਅੰਤ ਪ੍ਰਭੂ ਦੀ ਰਚਨਾ-ਬੱਦਲਾਂ ਰੂਪੀ ਊਨੀ ਕੰਬਲੀ ਭੀ ਸਦਕੇ ਜਾਣ ਦੇ ਕਾਬਲ ਹੈ।੧।

**ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹਿ ਰਮਈਆ ਕਵਲਾਪਤੀ ॥ ੨ ॥**

**ਪਦ ਅਰਥ :** ਮਾਤਾ ਦੇਵਕੀ—ਵਾਹਿਗੁਰੂ ਰੂਪੀ ਮਾਤਾ ਦੇਵਕੀ (ਇਸ ਲਫ਼ਜ਼ ਨਾਲ ਭੀ ਭਗਤ ਜੀ ਨੇ ਵਾਹਿਗੁਰੂ ਨਿਰੰਕਾਰ ਪ੍ਰਮੇਸ਼ਰ ਨੂੰ ਸੰਬੋਧਨ ਕੀਤਾ ਹੈ।) ਰਮਈਆ—ਸੁਹਣਾ। ਕਵਲਾ ਪਤੀ—ਲਛਮੀ ਦਾ ਪਤੀ, ਵਿਸ਼ਨੂੰ ਜਾਂ ਕ੍ਰਿਸ਼ਨ।

ਅਰਥ : ਹੇ ਵਾਹਿਗੁਰੂ ਰੂਪੀ ਮਾਤਾ ਦੇਵਕੀ, ਤੂੰ ਸਦਕੇ ਜਾਣ ਦੇ ਕਾਬਲ ਹੈਂ ਅਥਵਾ ਧੰਨ ਧੰਨ ਹੈਂ ਜਿਸਦੇ ਸ੍ਰਿਸ਼ਟੀ ਰੂਪੀ ਘਰ ਵਿਚ ਸੁਹਣਾ ਵਿਸ਼ਨੂੰ ਰੂਪੀ ਕ੍ਰਿਸ਼ਨ ਪਰਗਟ ਹੋਇਆ। (ਭਾਵ ਵਾਹਿਗੁਰੂ ਰੂਪੀ ਮੂਲ ਦੇ ਘਰ ਕ੍ਰਿਸ਼ਨ ਵਿਸ਼ਨੂੰ ਆਦਿਕ ਕਈ ਪਰਸਿੱਧ ਪੁਰਖ ਪੈਦਾ ਹੋਏ)।੨।

ਧਨਿ ਧਨਿ ਬਨਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥ ੩॥

**ਪਦ ਅਰਥ** : ਬਨਖੰਡ—ਜੰਗਲ (ਬਹੁਵਚਨ)। ਬਿੰਦ੍ਰਾਬਨ—ਤੁਲਸੀ ਦਾ ਉਹ ਜੰਗਲ ਜੋ ਕ੍ਰਿਸ਼ਨ ਜੀ ਦਾ ਲੀਲਾ-ਖੇਤਰ ਰਿਹਾ ਹੈ। ਸ੍ਰੀ ਨਾਰਾਇਨਾ—ਵਾਹਿਗੁਰੂ ਨਿਰੰਕਾਰ, ਪ੍ਰਮੇਸ਼ਰ। ਜਹ—ਜਿਥੇ।

**ਅਰਥ** : ਜਗਤ ਦੇ ਸਮੂਹ ਬਨਖੰਡ (ਭਾਵ ਜੰਗਲ) ਰੂਪੀ ਬਿੰਦ੍ਰਾਬਨ ਭੀ ਵਾਰਨੇ ਜਾਣ ਦੇ ਅਧਿਕਾਰੀ ਹਨ ਜਿਹਨਾਂ ਵਿਚ ਵਾਹਿਗੁਰੂ ਪ੍ਰਮੇਸ਼ਰ ਆਪਣੀਆਂ ਸੁੰਦਰ ਖੇਡਾਂ ਖੇਡ ਰਿਹਾ ਹੈ। ਸੰਸਾਰ ਦੀ ਸਮੂਹ ਬਨਸਪਤੀ ਦੇ ਵਿਕਾਸ ਰਾਹੀਂ ਵਾਹਿਗੁਰੂ ਦੀ ਸ਼ਕਤੀ ਦਾ ਪ੍ਰਕਾਸ਼ ਹੋ ਰਿਹਾ ਹੈ, ਹਰ ਥਾਂ ਵਾਹਿਗੁਰੂ ਦੀ ਸਤਿਆ ਰੂਪੀ ਬੰਸਰੀ ਦਾ ਨਾਦ ਹੀ ਤਾਂ ਸੁਣਾਈ ਦਿੰਦਾ ਹੈ।੩।

ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥ ੪॥

**ਪਦ ਅਰਥ** : ਬੇਨੁ—ਬੰਸਰੀ, ਪ੍ਰਭੂ ਦੀ ਸ਼ਕਤੀ, ਸਤਿਆ ਅਥਵਾ ਹੁਕਮ ਰੂਪੀ ਬੰਸਰੀ। ਗੋਧਨੁ—ਗਊਆਂ ਰੂਪੀ ਧਨ, ਸ੍ਰਿਸ਼ਟੀ, ਜਗਤ। ਚਰੈ—ਚਰਦੀ ਹੈ, ਵਿਚਰਦੀ ਹੈ, ਕਾਰ-ਵਿਹਾਰ ਵਿਚ ਲੱਗੀ ਹੈ। ਸੁਆਮੀ—ਮਾਲਕ, ਵਾਹਿਗੁਰੂ। ਆਨਦੁ—ਖੁਸ਼ੀ, ਕੌਤਕ।

**ਅਰਥ** : ਵਾਹਿਗੁਰੂ ਆਪਣੀ ਸ਼ਕਤੀ ਅਥਵਾ ਹੁਕਮ ਰੂਪੀ ਬੰਸਰੀ ਵਜਾ ਰਿਹਾ ਹੈ। ਪ੍ਰਭੂ ਹੁਕਮ ਦੀ ਬੰਸਰੀ ਦੇ ਪ੍ਰਭਾਵ ਹੇਠ ਗਊ ਰੂਪੀ ਸ੍ਰਿਸ਼ਟੀ ਚਰ ਰਹੀ ਹੈ। (ਭਾਵ ਪ੍ਰਭੂ ਹੁਕਮ ਅਨੁਸਾਰ ਹੀ ਸਾਰੀ ਸ੍ਰਿਸ਼ਟੀ ਦਾ ਕਾਰ ਵਿਹਾਰ ਚੱਲ ਰਿਹਾ ਹੈ)। ਨਾਮਦੇਵ ਜੀ ਫੁਰਮਾਉਂਦੇ ਹਨ ਕਿ ਸਾਰੀ ਸ੍ਰਿਸ਼ਟੀ ਤੋਂ ਆਪਣੇ ਹੁਕਮ ਅਨੁਸਾਰ ਕਾਰ ਵਿਹਾਰ ਕਰਵਾ ਕੇ ਨਾਮਦੇਵ ਦਾ ਮਾਲਕ ਵਾਹਿਗੁਰੂ ਭਾਂਤ-ਸੁਭਾਂਤ ਕੌਤਕ ਜਾਂ ਆਨੰਦ ਕਰ ਰਿਹਾ ਹੈ।

## ਸ਼ਬਦ ਦੇ ਅਰਥ ਸੰਬੰਧੀ ਪਏ ਭੁਲੇਖਿਆਂ ਦਾ ਨਿਰਨੈ

ਉਪਰੋਕਤ ਸ਼ਬਦ ਦੇ ਅਰਥ ਟੀਕਿਆਂ ਵਿਚ ਆਮ ਤੌਰ ਤੇ ਠੀਕ ਨਹੀਂ ਮਿਲ ਰਹੇ। ਇਹ ਸ਼ਬਦ ਕੋਈ ਬਿਖਮ ਜਾਂ ਔਖਾ ਨਹੀਂ, ਪਰ ਮੁਸ਼ਕਲ ਇਹ ਬਣੀ ਹੈ, ਕਿ ਆਮ ਲੋਕਾਂ ਤੇ ਵਿਦਵਾਨਾਂ ਵਿਚ ਵੀ ਗੁਰਬਾਣੀ ਬਾਰੇ ਅਜੇ ਤਕ ਵਿਚਾਰਧਾਰਾ ਦੀ ਸੇਧ ਸਪੱਸ਼ਟ ਨਹੀਂ ਹੋ ਸਕੀ। ਕੁਝ ਸੁਣੀਆਂ ਸੁਣਾਈਆਂ ਸਾਖੀਆਂ ਦੇ ਆਧਾਰ ਤੇ ਹੀ ਭਗਤਾਂ ਦੇ ਜੀਵਨ ਅਤੇ ਜੀਵਨ ਆਦਰਸ਼ਾਂ ਬਾਰੇ ਮਨੋ-ਕਲਪਿਤ ਧਾਰਨਾਵਾਂ ਬਣਾ ਲਈਆਂ ਗਈਆਂ ਹਨ। ਗੁਰੂ ਗਰੰਥ ਸਾਹਿਬ ਵਿਚ ਸ਼ਾਮਲ ਇਸ ਮਹਾਨ ਭਗਤ ਬਾਰੇ ਵੀ ਕਈ ਨਿਰਮੂਲ ਸਾਖੀਆਂ ਘੜੀਆਂ ਗਈਆਂ ਅਤੇ ਉਹਨਾਂ ਵਿਚੋਂ ਕਈਆਂ ਦਾ ਸੰਬੰਧ ਖਿੱਚ ਧੂਹ ਕੇ ਨਾਮਦੇਵ ਜੀ ਦੇ ਕੁਝ ਕੁ ਸ਼ਬਦਾਂ

ਨਾਲ ਭੀ ਜੋੜਨ ਦੀ ਜੁਰਅਤ ਕੀਤੀ ਗਈ ਹੈ ਤਾਂਕਿ ਉਹਨਾਂ ਦੀਆਂ ਮਨੋਕਲਪਿਤ ਧਾਰਨਾਵਾਂ ਠੀਕ ਤੇ ਯੋਗ ਸਿੱਧ ਹੋ ਸਕਣ। ਸ਼ਬਦਾਂ ਦੇ ਅਰਥ ਤਾਂ ਬਹੁਤ ਮੌਕਿਆਂ ਤੇ, ਗੁਰਬਾਣੀ ਵਿਚ ਦਰਸਾਈ ਸਮੂਲਚੀ ਗੁਰਮਤ ਵਿਚਾਰਧਾਰਾ ਨੂੰ ਮੁਖ ਰਖਕੇ ਕਰਨ ਦੀ ਜ਼ਰੂਰਤ ਹੀ ਨਹੀਂ ਸਮਝੀ ਗਈ। ਗੁਰੂ ਗਰੰਥ ਸਾਹਿਬ ਵਿਚ ਆਈ ਬਾਣੀ ਦੀ ਆਪਣੀ ਵਿਸ਼ੇਸ਼ ਟੈਕਨੀਕ ਹੈ, ਜਿਸ ਤੋਂ ਅਣਜਾਣ ਬੰਦਾ ਕਈ ਥਾਵਾਂ ਤੇ ਅਰਥ ਸਮਝਣ ਵਿਚ ਭੁਲੇਖਾ ਖਾ ਸਕਦਾ ਹੈ।

ਗੁਰੂ ਗਰੰਥ ਸਾਹਿਬ ਵਿਚ ਅਨੇਕਾਂ ਲਫ਼ਜ਼ ਅਜਿਹੇ ਹਨ, ਜੋ ਸਿੱਖ ਸਾਹਿਤ ਅਤੇ ਸਿੱਖ ਵਿਸ਼ਵਾਸਾਂ ਅਨੁਸਾਰ ਆਪਣੇ ਵਿਲੱਖਣ ਅਰਥ ਰਖਦੇ ਹਨ। ਜਿਵੇਂ ਮਿਸਾਲ ਦੇ ਤੌਰ ਤੇ 'ਗੁਰੂ' ਅਤੇ ਸਤਿਗੁਰੂ' ਪਦ ਹਨ। ਇਹਨਾਂ ਪਦਾਂ ਦੇ ਅਰਥ ਸੰਸਕ੍ਰਿਤ ਜਾਂ ਹਿੰਦੀ ਦੀ ਡਿਕਸ਼ਨਰੀ ਵਿਚ ਕੁਝ ਹੋਰਵੇਂ ਹਨ, ਪਰ ਸਿੱਖ ਸਾਹਿਤ ਵਿਚ ਇਹਨਾਂ ਪਦਾਂ ਦੇ ਵਿਸ਼ੇਸ਼ ਅਰਥ ਹਨ। ਗੁਰਬਾਣੀ ਦੇ ਸਾਹਿਤ ਵਿਚ ਅਨੇਕਾਂ ਪੁਰਾਣੇ ਲਫ਼ਜ਼ਾਂ ਦੇ ਅਰਥ ਬਿਲਕੁਲ ਬਦਲ ਦਿਤੇ ਗਏ ਹਨ। ਪੁਰਾਣਿਕ ਸਾਹਿਤ ਵਿਚ ਜਾਂ ਹਿੰਦੂ ਸਾਹਿਤ ਵਿਚ ਰਾਮ ਤੋਂ ਭਾਵ ਦਸ਼ਰਥ ਦਾ ਪੁਤਰ ਜਾਂ ਸੀਤਾ ਦਾ ਪਤੀ ਹੈ। ਕ੍ਰਿਸ਼ਨ ਤੋਂ ਭਾਵ ਵਾਸੂਦੇਵ ਤੇ ਦੇਵਕੀ ਦਾ ਪੁਤਰ ਸ੍ਰੀ ਕ੍ਰਿਸ਼ਨ ਹੈ, ਜੋ ਗੋਪੀਆਂ ਗੁਆਲਿਆਂ ਵਿਚ ਖੇਡਿਆ, ਜਿਸਨੇ ਕੰਸ ਮਾਮੇ ਨੂੰ ਮਾਰਿਆ ਅਤੇ ਕੌਰਵਾਂ ਪਾਂਡਵਾਂ ਵਿਚ ਮਹਾਂਭਾਰਤ ਦਾ ਜੁਧ ਕਰਵਾਇਆ। "ਨਾਰਾਇਣ" ਲਫ਼ਜ਼ ਪੁਰਾਣੇ ਹਿੰਦੂ ਸਾਹਿਤ ਵਿਚ ਵਿਸ਼ਨੂੰ ਜੀ ਵਾਸਤੇ ਵਰਤਣ ਹੁੰਦਾ ਰਿਹਾ ਅਤੇ ਲਫ਼ਜ਼ ਦੇ ਅਰਥ ਸਨ "ਪਾਣੀ ਵਿਚ ਜਿਸਦਾ ਘਰ ਹੈ ਉਹ"। ਪਰ ਇਹੋ ਸ਼ਬਦ ਭਾਵ ਰਾਮ, ਨਾਰਾਇਣ, ਕ੍ਰਿਸ਼ਨ, ਹਰੀ ਆਦਿਕ ਗੁਰਮਤਿ ਸਾਹਿਤ ਵਿਚ ਵਾਹਿਦ ਅਕਾਲਪੁਰਖ ਨਿਰਾਕਾਰ ਪ੍ਰਮੇਸ਼ਰ ਲਈ ਵਰਤੇ ਗਏ ਹਨ। ਯਥਾ :

**ਰਾਮ ਰਾਮ ਸੰਗਿ, ਕਰਿ ਬਿਉਹਾਰ॥ ਰਾਮ ਰਾਮ, ਰਾਮ ਪ੍ਰਾਨ ਅਧਾਰ॥**
**ਰਾਮ ਰਾਮ, ਰਾਮ ਕੀਰਤਨੁ ਗਾਇ॥ ਰਮਤ ਰਾਮੁ, ਸਭ ਰਹਿਓ ਸਮਾਇ॥ ੧॥**
**ਸੰਤ ਜਨਾ ਮਿਲਿ, ਬੋਲਹੁ ਰਾਮ॥ ਸਭ ਤੇ ਨਿਰਮਲ, ਪੂਰਨ ਕਾਮ॥ ੧॥ ਰਹਾਉ॥**

*(ਗੋਂਡ, ਮ: ੫, ਪੰਨਾ ੮੬੫)*

**ਨਾਮੁ ਨਿਰੰਜਨੁ, ਨੀਰਿ ਨਰਾਇਣ॥ ਰਸਨਾ ਸਿਮਰਤ, ਪਾਪ ਬਿਲਾਇਣ॥ ੧॥ ਰਹਾਉ॥**
**ਨਾਰਾਇਣ, ਸਭ ਮਾਹਿ ਨਿਵਾਸ॥ ਨਾਰਾਇਣ, ਘਟਿ ਘਟਿ ਪਰਗਾਸ॥**
**ਨਾਰਾਇਣ ਕਹਤੇ, ਨਰਕਿ ਨ ਜਾਹਿ॥ ਨਾਰਾਇਣ ਸੇਵਿ, ਸਗਲ ਫਲ ਪਾਹਿ॥**

*(ਗੋਂਡ, ਮ: ੫, ਪੰਨਾ ੮੬੭-੮੬੮)*

ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾ ਤ ਆਤਮਾ॥

*(ਮ: ੨—੪੬੯)*

ਮਾਰਗਿ ਚਲਤ, ਹਰੇ ਹਰਿ ਗਾਈਐ॥ *(ਆਸਾ, ਮ: ੫—੩੮੬)*

ਐਸੀ ਗੱਲ ਕੇਵਲ ਗੁਰਮਤ ਸਾਹਿਤ ਵਿਚ ਹੀ ਨਹੀਂ ਹੋਈ, ਹਰ ਕੌਮ, ਦੇਸ਼ ਜਾਂ ਬੋਲੀ ਦੇ ਸਾਹਿਤ ਵਿਚ ਇਸ ਤਰ੍ਹਾਂ ਦੀਆਂ ਮਿਸਾਲਾਂ ਮਿਲ ਸਕਦੀਆਂ ਹਨ। ਮੁਸਲਮਾਨੀ ਸਾਹਿਤ ਵਿਚ 'ਅੱਲਾ' ਲਫ਼ਜ਼ ਵਾਹਿਦ ਪ੍ਰਮੇਸ਼ਰ ਲਈ ਵਰਤਿਆ ਗਿਆ ਹੈ ਜਦ ਕਿ ਮੁਹੰਮਦ ਸਾਹਿਬ ਤੋਂ ਪਹਿਲਾਂ ਅੱਲਾ ਲਫ਼ਜ਼ ਤੋਂ ਮੁਰਾਦ ਇਕ ਦੇਵਤਾ ਸੀ। ਗੁਰਬਾਣੀ ਵਚਿ ਜੋਗ ਮੱਤ ਦੇ ਕਈ ਲਫ਼ਜ਼ ਜੋਤਿ, ਨਾਦ, ਪ੍ਰਕਾਸ਼, ਕਮਲ, ਦਸਮ ਦੁਆਰ, ਅਨਹਤ, ਉਲਟਣਾ, ਆਪਣੇ ਬਿਲਕੁਲ ਵਿਲੱਖਣ ਅਤੇ ਵੱਖਰੇ ਅਰਥ ਭਾਵਾਂ ਵਿਚ ਵਰਤੇ ਗਏ ਹਨ। ਗੁਰਬਾਣੀ ਵਿਚ ਉਪਰੋਕਤ ਸਭ ਲਫ਼ਜ਼ ਜਿਥੇ ਜਿਥੇ ਪੁਰਾਣੇ ਹਿੰਦੂ ਸਾਹਿਤ ਅਨੁਸਾਰ ਵਰਤਣ ਹੋਏ ਹਨ, ਉਹ ਭੀ ਉਹਨਾਂ ਸਮੁੱਚੇ ਸ਼ਬਦਾਂ ਨੂੰ ਪੜ੍ਹਨ ਮਾਤਰ ਨਾਲ ਹੀ ਸਪੱਸ਼ਟ ਹੋ ਜਾਂਦਾ ਹੈ।

ਗੁਰਬਾਣੀ ਦੇ ਅਰਥ ਕਰਨ ਸਮੇਂ ਗੁਰਬਾਣੀ ਦੇ ਵਿਸ਼ੇਸ਼ ਵਿਆਕਰਨ ਦਾ ਭੀ ਧਿਆਨ ਰੱਖਣਾ ਜ਼ਰੂਰੀ ਹੈ ਜੋ ਅਣਗਹਿਲੀ ਜਾਂ ਅਣਜਾਣਪੁਣੇ ਵਿਚ ਬਹੁਤ ਵਾਰੀ ਨਹੀਂ ਰਖਿਆ ਜਾਂਦਾ। ਲਗਾਂ, ਮਾਤਰਾਵਾਂ, ਬਿੰਦੀਆਂ ਆਦਿਕਾਂ ਦਾ ਅਰਥਾਂ ਵਿਚ ਬੜਾ ਮਹੱਤਵ ਹੈ। ਇਹਨਾਂ ਨਾਲ ਕਈ ਥਾਂਈ ਸਬੰਧਕੀ, ਕਾਰਕ ਚਿੰਨ੍ਹ, ਇਕ-ਵਚਨ, ਬਹੁ-ਵਚਨ ਅਤੇ ਕਈ ਵਾਰੀ ਲਫ਼ਜ਼ ਦਾ ਮੂਲਕ ਭੇਦ ਭੀ ਹੋ ਜਾਂਦਾ ਹੈ।

ਇਸੇ ਤਰ੍ਹਾਂ ਹੀ ਸੰਸਾਰ ਦੇ ਹਰ ਬੋਲੀ ਦੇ ਸਾਹਿਤ ਜਾਂ ਕਾਵਿ ਵਿਚ ਰੂਪਕ, ਉਪਮਾ, ਉਤਪ੍ਰੇਖਿਆ, ਬਿਆਜ-ਨਿੰਦਾ, ਬਿਆਜ-ਉਸਤਤ, ਅਨੁਪ੍ਰਾਸ ਆਦਿਕ ਕਈ ਅਲੰਕਾਰ ਵਰਤੇ ਜਾਂਦੇ ਹਨ। ਕਾਵਿ ਜਗਤ ਦੀ ਇਸ ਕਲਾ ਤੋਂ ਅਣਜਾਣ ਬੰਦੇ ਭੀ ਕਈ ਵੇਰ ਸ਼ਬਦਾਂ ਦੇ ਠੀਕ ਅਰਥਾਂ ਨੂੰ ਸਮਝਣੋਂ ਅਸਮਰਥ ਹੋ ਜਾਂਦੇ ਹਨ। ਇਸ ਸ਼ਬਦ ਦੇ ਅਰਥਾਂ ਵਿਚ ਭੀ ਰੂਪਕ ਅਲੰਕਾਰ ਦੀ ਅੱਡ ਅੱਡ ਥਾਂਈਂ ਹੋਈ ਵਰਤੋਂ ਨੂੰ ਨਜ਼ਰਅੰਦਾਜ਼ ਕਰਨ ਨਾਲ ਕਾਫ਼ੀ ਵਿਘਨ ਪੈ ਸਕਦਾ ਹੈ। 'ਰਾਮ ਬੇਨੁ' ਤੋਂ ਮੁਰਾਦ ਪ੍ਰਭੂ ਦੀ ਸ਼ਕਤੀ ਅਥਵਾ ਹੁਕਮ ਰੂਪੀ ਬੰਸਰੀ ਹੈ। ਮੇਘ ਅਥਵਾ ਬੱਦਲਾਂ ਨੂੰ ਰੋਮਾਵਲੀ-ਕੰਬਲੀ (ਉੱਨ ਦੀ ਕੰਬਲੀ) ਨਾਲ ਉਪਮਾਇਆ ਗਿਆ ਹੈ। ਮਾਤਾ ਦੇਵਕੀ ਤੋਂ ਮੁਰਾਦ ਵਾਹਿਗੁਰੂ ਰੂਪੀ ਮਾਤਾ ਦੇਵਕੀ ਹੈ। ਗ੍ਰਿਹ ਤੋਂ ਭਾਵ ਸ੍ਰਿਸ਼ਟੀ

ਰੂਪੀ ਗ੍ਰਿਹ ਹੈ। "ਬਨਖੰਡ ਬਿੰਦ੍ਰਾਬਨਾ" ਵਿਚ ਭੀ ਰੂਪਕ ਅਲੰਕਾਰ ਹੈ, ਭਾਵ ਜੰਗਲ ਰੂਪੀ ਬਿੰਦ੍ਰਾਬਨ। "ਗੋਧਨੁ" ਵਿਚ ਵੀ ਰੂਪਕ ਅਲੰਕਾਰ ਹੈ ਭਾਵ ਸ੍ਰਿਸ਼ਟੀ ਰੂਪੀ ਗਊ।

ਕੁਝ ਜ਼ਰੂਰੀ ਨੋਟ

(1) ਇਹ ਸਮਝ ਲੈਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਸ਼ਾਮਲ ਸਮੂਹ ਭਗਤ ਸਤਿਗੁਰੂ ਪਾਤਿਸ਼ਾਹਿ ਦੀ ਗੁਰਮਤਿ ਕਸਵੱਟੀ ਉਤੇ ਪਰਖ ਕੇ ਹੀ, ਸ਼ਾਮਲ ਕਰਨ ਲਈ ਪਰਵਾਨ ਕੀਤੇ ਗਏ ਸਨ। ਉਹ ਭਗਤ ਜੋ ਅਨਮਤ ਜਾਂ ਮਨਮਤ ਦੇ ਪ੍ਰਚਾਰਕ ਸਨ, ਬਿਲਕੁਲ ਨਾ-ਮਨਜ਼ੂਰ ਕਰ ਕੇ ਰੱਦੇ ਗਏ ਸਨ, ਕਿਉਂਕਿ ਉਹਨਾਂ ਦੀ ਕਵਿਤਾ ਦੇ ਵਿਚਾਰ ਗੁਰਮਤ ਕਸਵੱਟੀ ਉਤੇ ਪੂਰੇ ਨਹੀਂ ਸਨ ਉਤਰਦੇ। ਉਪਰੋਕਤ ਸ਼ਬਦ ਦੇ ਗਲਤ ਅਰਥ ਕਰਕੇ ਕਈ ਕਥਾਕਾਰ ਤੇ ਟੀਕਾਕਾਰ ਇਸ ਸ਼ਬਦ ਰਾਹੀਂ ਭਗਤ ਜੀ ਵੱਲੋਂ ਕ੍ਰਿਸ਼ਨ ਆਦਿਕ ਅਵਤਾਰਾਂ ਦੀ ਉਸਤਤ ਹੁੰਦੀ ਦੱਸਦੇ ਹਨ, ਜੋ ਨਿਰਮੂਲ ਹੈ। ਇਸ ਸ਼ਬਦ ਵਿਚ ਵਾਸਤਵ ਵਿਚ ਵਾਹਿਗੁਰੂ ਦੀ ਅਪਾਰ ਸ਼ਕਤੀ ਜਾਂ ਬੇਅੰਤ ਹੁਕਮ ਦੀ ਚਰਚਾ ਹੈ ਨਾ ਕਿ ਕ੍ਰਿਸ਼ਨ ਜਾਂ ਕ੍ਰਿਸ਼ਨ ਦੀ ਬੰਸਰੀ ਦੀ। ਗੁਰਮਤ ਵਿਚ ਵਾਹਿਦ ਇਕੋ ਇਕ ਪ੍ਰਮੇਸ਼ਰ ਦੀ ਆਰਾਧਨਾ ਉਤੇ ਜ਼ੋਰ ਹੈ, ਕਿਸੇ ਸ੍ਰੀ ਕ੍ਰਿਸ਼ਨ ਜਾਂ ਅਵਤਾਰ ਦੀ ਆਰਾਧਨਾ, ਪੂਜਾ ਵਰਜਿਤ ਹੈ। ਯਥਾ :

**ਮਹਿਮਾ, ਨ ਜਾਨਹਿ ਬੇਦ॥ ਬ੍ਰਹਮੇ, ਨਹੀ ਜਾਨਹਿ ਭੇਦ॥**
**ਅਵਤਾਰ, ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥੧॥**

....... ........ ........ ........

**ਸੰਕਰਾ, ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥**
**ਦੇਵੀਆ, ਨਹੀ ਜਾਨੈ ਮਰਮ॥ ਸਭ ਊਪਰਿ, ਅਲਖ ਪਾਰਬ੍ਰਹਮ॥**

*(ਰਾਮਕਲੀ, ਮ: ੫—੮੯੪)*

**ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰੁ ਜੋਨੀ॥**

*(ਭੈਰਉ, ਮ: ੫, ਪੰਨਾ ੧੧੩੬)*

ਦਸ ਅਉਤਾਰ ਰਾਜੇ ਹੋਇ ਵਰਤੇ, ਮਹਾਦੇਵ ਅਉਧੂਤਾ॥
ਤਿਨ੍ ਭੀ ਅੰਤ ਨ ਪਾਇਓ ਤੇਰਾ, ਲਾਇ ਥਕੇ ਬਿਭੂਤਾ॥

*(ਸੂਹੀ, ਮ: ੫—੭੪੭)*

ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥

*(ਆਸਾ, ਮ: ੩—੪੨੩)*

ਗੁਰਮਤ ਦੀ ਉਪਰੋਕਤ ਵਿਚਾਰਧਾਰਾ ਨੂੰ ਸ੍ਰੀ ਨਾਮਦੇਵ ਜੀ ਨੇ ਆਪਣੇ ਹੋਰ ਸ਼ਬਦਾਂ ਵਿਚ ਆਪ ਭੀ ਸਪੱਸ਼ਟ ਬਿਆਨਿਆ ਹੈ, ਜਿਸਨੂੰ ਨਜ਼ਰ ਅੰਦਾਜ਼ ਕਿਸੇ ਭਾਂਤ ਨਹੀਂ ਕੀਤਾ ਜਾ ਸਕਦਾ। ਯਥਾ :

ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕੋ ਸਮਝਾਊ ਰੇ॥ ਰਹਾਉ॥
ਪਾਂਡੇ, ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥
ਲੈ ਕਰਿ ਠੇਗਾ, ਟਗਰੀ ਤੋਰੀ, ਲਾਂਗਤ ਲਾਂਗਤ ਜਾਤੀ ਥੀ॥
ਪਾਂਡੇ, ਤੁਮਰਾ ਮਹਾਦੇਉ, ਧਉਲੇ ਬਲਦ ਚੜਿਆ, ਆਵਤੁ ਦੇਖਿਆ ਥਾ॥
ਮੋਦੀ ਕੇ ਘਰ, ਖਾਣਾ ਪਾਕਾ, ਵਾ ਕਾ ਲੜਕਾ, ਮਾਰਿਆ ਥਾ॥
ਪਾਂਡੇ, ਤੁਮਰਾ ਰਾਮਚੰਦੁ, ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ, ਸਰਬਰ ਹੋਈ, ਘਰ ਕੀ ਜੋਇ ਗਵਾਈ ਥੀ॥.....

*(ਬਿਲਾਵਲੁ ਗੋਂਡ, ੮੭੪-੭੫)*

ਭੈਰਉ ਭੂਤ, ਸੀਤਲਾ ਧਾਵੈ॥ ਖਰ ਬਾਹਨੁ, ਉਹੁ ਛਾਰੁ ਉਡਾਵੈ॥ ੧॥
ਹਉ ਤਉ, ਏਕੁ ਰਮਈਆ ਲੈ ਹਉ॥
ਆਨ ਦੇਵ, ਬਦਲਾਵਨਿ ਦੈ ਹਉ॥ ੧॥ ਰਹਾਉ॥
ਸਿਵ ਸਿਵ ਕਰਤੇ, ਜੋ ਨਰੁ ਧਿਆਵੈ॥ ਬਰਦ ਚਢੇ, ਡਉਰੂ ਢਮਕਾਵੈ॥ ੨॥
ਮਹਾ ਮਾਈ ਕੀ, ਪੂਜਾ ਕਰੈ॥ ਨਰ ਸੈ, ਨਾਰਿ ਹੋਇ ਅਉਤਰੈ॥ ੩॥
ਤੂ ਕਹੀਅਤ ਹੀ, ਆਦਿ ਭਵਾਨੀ॥ ਮੁਕਤਿ ਕੀ ਬਰੀਆ, ਕਹਾ ਛਪਾਨੀ॥ ੪॥

*(ਗੋਂਡ—੮੭੪)*

(2) ਉਪਰੋਕਤ ਸ਼ਬਦ ਦੀ ਵਿਚਾਰ ਦੀਰਘ ਦ੍ਰਿਸ਼ਟੀ ਨਾਲ ਕਰਨ ਦੀ ਥਾਵੇਂ ਕੇਵਲ ਗੁਰਮਤਿ ਨੂੰ ਜਾਣਬੁੱਝ ਕੇ ਸ਼ਰਾਰਤ-ਹਿਤ ਮਿਲਗੋਭਾ ਕਰਦਿਆਂ ਜੋ ਸੱਜਣ ਕ੍ਰਿਸ਼ਨ ਅਤੇ ਦੇਵਕੀ ਲਫ਼ਜ਼ਾਂ ਦੇ ਸਾਰ ਨੂੰ ਨਾ ਸਮਝਦੇ ਹੋਏ ਉਲਝ ਗਏ ਹਨ ਅਤੇ ਭਗਤ ਜੀ ਵੱਲੋਂ ਇਸ ਸ਼ਬਦ ਰਾਹੀਂ ਕ੍ਰਿਸ਼ਨ ਜੀ ਦੀ ਉਸਤਤ ਹੁੰਦੀ ਮਹਿਸੂਸ ਕਰਨ ਦੀ ਨਿਰਮੂਲ ਜਾਚਨਾ ਕਰਦੇ ਹਨ, ਉਹਨਾਂ ਦੀ ਵਿਚਾਰ ਹਿਤ ਗੁਰਬਾਣੀ ਵਿਚੋਂ ਕੁਝ ਕੁ ਪ੍ਰਮਾਣ ਦਿਤੇ ਜਾਂਦੇ ਹਨ, ਜਿਹੜੇ ਸਪੱਸ਼ਟ ਤੌਰ ਤੇ ਕ੍ਰਿਸ਼ਨ ਜੀ ਦੀ ਸ਼ਖਸੀਅਤ ਬਾਰੇ ਗੁਰਮਤ ਦ੍ਰਿਸ਼ਟੀਕੋਣ ਨਿਖਾਰ ਕੇ ਰੱਖ ਦਿੰਦੇ ਹਨ। ਯਥਾ :

ਕਿਸਨੁ ਸਦਾ ਅਵਤਾਰੀ ਰੂਧਾ, ਕਿਤੁ ਲਗਿ ਤਰੈ ਸੰਸਾਰਾ॥

*(ਵਡਹੰਸ, ਮ: ੩—੫੫੯)*

ਜੁਜ ਮਹਿ, ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥
ਪਾਰਜਾਤੁ, ਗੋਪੀ ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ॥

(ਆਸਾ ਕੀ ਵਾਰ, ਮ: ੧—੪੭੦)

ਯੋਂ ਕਹੁ ਕ੍ਰਿਸ਼ਨ ਕ੍ਰਿਪਾਨਿਧਿ ਹੈ, ਕਿਹ ਕਾਜ ਤੇ ਬੱਧਕ ਬਾਣ ਲਗਾਯੋ॥
ਔਰ ਕੁਲੀਨ ਉਧਾਰਤ ਜੋ, ਕਿਹ ਤੇ ਅਪਨੋ ਕੁਲ ਨਾਸ ਕਰਾਯੋ॥
ਆਦਿ ਅਜੋਨਿ ਕਹਾਯ ਕਹੋ, ਕਿਮ ਦੇਵਕਿ ਕੇ ਜਠਰੰਤਰ ਆਯੋ॥
ਤਾਤ ਨ ਮਾਤ ਕਹੈ ਜਿਹ ਕੋ, ਤਿਹ ਕਯੋ ਬਸੁਦੇਵਹਿ ਬਾਪ ਕਹਾਯੋ॥

(੩੩ ਸਵੱਈਏ ਪਾ: ੧੦)

**ਔਖੇ ਲਫ਼ਜ਼** : ਕ੍ਰਿਪਾਨਿਧ—ਕ੍ਰਿਪਾ ਦਾ ਖਜ਼ਾਨਾ। ਕਿਹ ਕਾਜ ਤੇ—ਕਿਸ ਕਾਰਨ। ਬਧਿਕ—ਸ਼ਿਕਾਰੀ, ਹੇੜੀ। ਅਉਰ ਕੁਲੀਨ—ਹੋਰ ਖਾਨਦਾਨਾਂ ਨੂੰ, ਹੋਰ ਕੁਲਾਂ ਨੂੰ। ਕਿਮ—ਕਿਵੇਂ। ਦੇਵਕਿ ਕੇ—ਦੇਵਕੀ ਮਾਤਾ ਦੇ। ਜਠਰੰਤਰ—ਕੁੱਖ ਵਿਚ। ਤਾਤ—ਪਿਤਾ। ਜਿਹਕੋ—ਜਿਸ ਵਾਹਿਗੁਰੂ ਦਾ। ਬਸੁਦੇਵਹਿ—ਵਸੁਦੇਵ ਨੂੰ, ਵਾਸਦੇਵ ਨੂੰ।

**ਵਿਚਾਰ** : ਇਸ ਸਵੱਈਏ ਵਿਚ ਗੁਰੂ ਗੋਬਿੰਦ ਸਿੰਘ ਜੀ ਅਨੇਕਾਂ ਦਲੀਲਾਂ ਦੇ ਕੇ ਸਮਝਾਉਂਦੇ ਹਨ ਕਿ ਕ੍ਰਿਸ਼ਨ ਪ੍ਰਮੇਸ਼ਰ ਨਹੀਂ ਸੀ।

ਗੁਰਦੇਵ ਫ਼ੁਰਮਾਉਂਦੇ ਹਨ ਕਿ ਕ੍ਰਿਸ਼ਨ ਨੂੰ ਮਿਹਰਾਂ ਦਾ ਖਜ਼ਾਨਾ ਪ੍ਰਭੂ ਕਿਵੇਂ ਮੰਨਿਆ ਜਾ ਸਕਦਾ ਹੈ। ਜੇ ਉਹ ਸਰਬ ਸਮਰਥ ਪ੍ਰਭੂ ਸੀ ਤਾਂ ਸ਼ਿਕਾਰੀ ਦੇ ਕਾਬੂ ਕਿਵੇਂ ਆ ਗਿਆ? ਜੋ ਹੋਰਨਾਂ ਦੇ ਖਾਨਦਾਨ ਪਾਰ ਉਤਾਰਨ ਦੀ ਸਮਰਥਾ ਰੱਖਦਾ ਹੈ, ਉਸਨੇ ਆਪਣਾ ਖਾਨਦਾਨ ਕਿਵੇਂ ਸਮੂਲ ਨਾਸ਼ ਕਰਵਾ ਲਿਆ। ਜੇ ਉਸਨੂੰ ਸੰਸਾਰ ਦਾ ਮੁੱਢ ਅਤੇ ਅਜੋਨੀ ਮੰਨੀਏ ਤਾਂ ਕਿਵੇਂ? ਉਹ ਮਾਤਾ ਦੇਵਕੀ ਦੀ ਕੁੱਖ ਰਾਹੀਂ ਕਿਉਂ ਪੈਦਾ ਹੋਇਆ? ਮਾਲਕ ਪ੍ਰਭੂ ਬਾਰੇ ਤਾਂ ਇਹ ਸਰਬ ਸੰਮਤੀ ਨਾਲ ਮੰਨਿਆ ਜਾਂਦਾ ਹੈ ਕਿ ਉਸਦਾ ਕੋਈ ਬਾਪ ਨਹੀਂ, ਕੋਈ ਮਾਤਾ ਨਹੀਂ, ਪਰ ਉਸਨੇ ਵਸੁਦੇਵ ਨੂੰ ਪਿਤਾ ਕਿਵੇਂ ਅਖਵਾ ਲਿਆ? ਵਸੁਦੇਵ ਕ੍ਰਿਸ਼ਨ ਦਾ ਪਿਤਾ ਸੀ, ਰੱਬ ਦਾ ਪਿਤਾ ਨਹੀਂ।

**ਸਪੱਸ਼ਟ ਹੈ** : (੧) ਕ੍ਰਿਸ਼ਨ ਰੱਬ ਨਹੀਂ ਸੀ। (੨) ਕ੍ਰਿਸ਼ਨ ਨੂੰ ਰੱਬ ਕਰਕੇ ਮੰਨਣਾ ਅਯੋਗ ਹੈ। (੩) ਕ੍ਰਿਸ਼ਨ ਨੂੰ ਕਿਸੇ ਰੂਪ ਵਿਚ ਵੀ ਰੱਬ ਮੰਨਣਾ ਗੁਰਮਤ-ਵਿਰੋਧੀ ਹਰਕਤ ਕਰਨੀ ਹੈ। (੪) ਕ੍ਰਿਸ਼ਨ ਨੂੰ ਕੋਈ ਵੀ ਸਿੱਖ ਪ੍ਰਚਾਰਕ ਰੱਬ ਕਰਕੇ ਪੇਸ਼ ਕਰੇ ਤਾਂ ਉਸਦਾ ਯੋਗ 'ਪ੍ਰਬੰਧ' ਕਰਨਾ ਚਾਹੀਦਾ ਹੈ।

ਅਵਤਾਰੀ ਕ੍ਰਿਸ਼ਨ ਦੇ ਸਬੰਧ ਵਿਚ ਗੁਰਮਤ ਦ੍ਰਿਸ਼ਟੀਕੋਣ ਉਪਰੋਕਤ

ਪ੍ਰਮਾਣਾਂ ਤੋਂ ਸਪੱਸ਼ਟ ਹੈ : ਜਿਥੇ ਕਿਤੇ ਗੁਰਬਾਣੀ ਵਿਚ ਕ੍ਰਿਸ਼ਨ ਲਫ਼ਜ਼ ਵਾਹਿਦ ਵਾਹਿਗੁਰੂ ਦੇ ਲਖਾਇਕ ਰੂਪ ਵਿਚ ਵਰਤਣ ਹੋਇਆ ਹੈ, ਉਹ ਕੇਵਲ ਇਸ ਲਫ਼ਜ਼ ਦੇ ਮੁਢਲੇ ਅਰਥ ਦੇ ਆਧਾਰ ਉਤੇ ਹੀ ਹੋਇਆ ਹੈ। ਕ੍ਰਿਸ਼ਨ ਲਫ਼ਜ਼ ਦਾ ਮੁਢਲਾ ਅਰਥ ਹੈ—ਉਦਕਰਖਣ ਅਤੇ ਆਕਰਖਣ ਸ਼ਕਤੀਆਂ ਦਾ ਮਾਲਕ ਵਾਹਿਗੁਰੂ।

(3) ਕਈ ਸੱਜਣ ਆਪਣੇ ਮਿਲਗੋਭਾਪੰਥੀ ਵਿਚਾਰਾਂ ਉਤੇ ਬਿਰਥਾ ਹੱਠ ਕਰਦੇ ਹੋਏ ਕਿਸੇ ਬਿੱਧ ਰੁਕਣ ਲਈ ਤਿਆਰ ਨਹੀਂ ਹੁੰਦੇ ਅਤੇ ਆਪਣੀਆਂ ਥੋਥੀਆਂ ਦਲੀਲਾਂ ਅਤੇ ਮਨੌਤਾਂ, ਬਿਨਾਂ ਸਿਰ ਪੈਰ ਦੇ ਧੱਕੀ ਜਾਂਦੇ ਹਨ। ਅਜਿਹੀਆਂ ਨਿਰਮੂਲ ਮੰਤਕਾਂ ਤੇ ਦਲੀਲਾਂ ਬਾਰੇ ਭੀ ਕੁਝ ਸੰਕੇਤ ਦੇਣੇ ਜ਼ਰੂਰੀ ਹਨ। ਅਵਤਾਰੀ ਕ੍ਰਿਸ਼ਨ ਨੂੰ ਇਸ ਸ਼ਬਦ ਦੇ ਚੌਖਟੇ ਵਿਚ ਫਿਟ ਕਰਨ ਲਈ ਇਹ ਸੱਜਣ "ਮੇਘਾ" ਲਫ਼ਜ਼ ਦਾ ਅਰਥ ਮੋਢਾ ਕਰਦੇ ਹਨ ਜੋ ਕਿਸੇ ਡਿਕਸ਼ਨਰੀ ਵਿਚ ਨਹੀਂ ਤੇ ਨਾ ਹੀ ਕਿਸੇ ਪੇਂਡੂ ਇਸਤੇਮਾਲ ਵਿਚ ਹੈ। ਫਿਰ ਖਿੱਚ ਧੂਹ ਕੇ ਭੀ ਉਹਨਾਂ ਪਾਸੋਂ ਇਸ ਸ਼ਬਦ ਦਾ ਅਰਥ ਨਹੀਂ ਨਿਕਲਦਾ। ਨਿਕਲੇ ਭੀ ਕਿਵੇਂ? ਕੋਈ ਆਧਾਰ ਤਾਂ ਹੋਵੇ। "ਰਾਮ ਬੇਨੁ" ਲਫ਼ਜ਼ਾਂ ਦਾ ਅਰਥ ਨਾ ਜਾਣੇ ਕਿਸ ਸਰਖਸ਼ ਦਿਮਾਗ ਅਨੁਸਾਰ "ਕ੍ਰਿਸ਼ਨ ਦੀ ਵਜਾਈ ਗਈ ਬੰਸਰੀ" ਕਰਦੇ ਹਨ? ਰਾਮ ਦਾ ਅਰਥ ਕ੍ਰਿਸ਼ਨ ਨਹੀਂ, ਦਸਰਥ ਦਾ ਪੁੱਤਰ ਤੇ ਸੀਤਾ ਦਾ ਪਤੀ ਰਾਮਚੰਦਰ ਤਾਂ ਜ਼ਰੂਰ ਹੋ ਸਕਦਾ ਹੈ ਪਰ ਉਹ ਭੀ ਇਸ ਸ਼ਬਦ ਵਿਚ ਨਹੀਂ। ਪਰ ਮੁਸ਼ਕਲ ਇਹ ਹੈ ਕਿ ਬਾਲਮੀਕੀ ਰਾਮਾਇਣ ਅਤੇ ਤੁਲਸੀਦਾਸ ਕ੍ਰਿਤ ਰਾਮਚਰਿਤ ਮਾਨਸ ਵਿਚ ਕਿਤੇ ਭੀ ਸ੍ਰੀ ਰਾਮਚੰਦਰ ਜੀ ਵੱਲੋਂ ਵਜਾਈ ਗਈ ਕਿਸੇ ਭੀ ਬੰਸਰੀ ਦਾ ਕੋਈ ਜ਼ਿਕਰ ਨਹੀਂ। ਸੋ ਮੁਕਦੀ ਗੱਲ ਇਹ ਹੈ ਕਿ ਬੰਸਰੀ ਸ੍ਰੀ ਕ੍ਰਿਸ਼ਨ ਜੀ ਨੇ ਵਜਾਈ ਤੇ ਇਥੇ ਸ੍ਰੀ ਰਾਮਚੰਦਰ ਜੀ ਦੀ ਬੰਸਰੀ ਕਿਥੋਂ ਆ ਗਈ? ਅਸਲ ਬਾਤ ਤਾਂ ਇਹ ਹੈ ਕਿ ਇਸ ਸ਼ਬਦ ਵਿਚ ਨਾ ਤਾਂ ਰਾਮ ਚੰਦਰ ਦੀ ਬੰਸਰੀ ਦਾ ਜ਼ਿਕਰ ਹੈ ਨਾ ਸ੍ਰੀ ਕ੍ਰਿਸ਼ਨ ਜੀ ਦੀ ਬੰਸਰੀ ਦਾ, ਇਥੇ ਤਾਂ ਰੱਬ ਦੀ ਅਪਾਰ ਸ਼ਕਤੀ ਅਤੇ ਹੁਕਮ ਦੀ ਵਿਆਖਿਆ ਮਾਤਰ ਹੈ।

# ਨੈਨਹੁ ਨੀਰੁ ਬਹੈ ਤਨੁ ਖੀਨਾ

ੴ ਸਤਿਗੁਰ ਪ੍ਰਸਾਦਿ॥

ਰਾਗੁ ਸੋਰਠਿ, ਬਾਣੀ ਭਗਤ ਭੀਖਨ ਕੀ

ਨੈਨਹੁ ਨੀਰੁ ਬਹੈ, ਤਨੁ ਖੀਨਾ, ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ, ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ॥ ੧॥
ਰਾਮ ਰਾਇ, ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ, ਲੇਹੁ ਉਬਾਰੀ॥ ੧॥ ਰਹਾਉ॥

ਮਾਥੇ ਪੀਰ, ਸਰੀਰਿ ਜਲਨਿ ਹੈ, ਕਰਕ ਕਰੇਜੇ ਮਾਹੀ॥
ਐਸੀ ਬੇਦਨ ਉਪਜਿ ਖਰੀ ਭਈ, ਵਾ ਕਾ ਅਉਖਧੁ ਨਾਹੀ॥੨॥
ਹਰਿ ਕਾ ਨਾਮੁ, ਅੰਮ੍ਰਿਤ ਜਲੁ ਨਿਰਮਲੁ, ਇਹੁ ਅਉਖਧੁ ਜਗਿ ਸਾਰਾ॥
ਗੁਰਪਰਸਾਦਿ ਕਹੈ ਜਨੁ ਭੀਖਨੁ, ਪਾਵਉ ਮੋਖ ਦੁਆਰਾ॥੩॥੧॥

*(ਪੰਨਾ ੬੫੯)*

ਇਹ ਸ਼ਬਦ ਭਗਤ ਭੀਖਨ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਭਗਤ ਜੀ, ਸਮਝਾਉਂਦੇ ਹਨ ਕਿ ਸਰੀਰ ਦਾ ਮੋਹ ਹੀ ਮਨੁੱਖ ਨੂੰ ਪ੍ਰਮਾਤਮਾ ਨਾਲੋਂ ਵਿਛੋੜਦਾ ਹੈ। ਮਨੁੱਖ ਭਾਵੇਂ ਬਿਰਧ ਕਿਉਂ ਨਾ ਹੋ ਜਾਏ, ਬਿਰਧ ਹੋਣ ਕਾਰਨ ਅਨੇਕਾਂ ਰੋਗ ਕਿਉਂ ਨਾ ਸਰੀਰ ਨੂੰ ਆ ਘੇਰਨ, ਪਰ ਫਿਰ ਭੀ ਮਨੁੱਖ ਸਰੀਰਕ ਮੋਹ ਤੋਂ ਛੁਟਕਾਰਾ ਪ੍ਰਾਪਤ ਨਹੀਂ ਕਰਦਾ, ਸਰੀਰਕ ਮੋਹ ਮਿਟਾਣ ਦਾ ਰਸਤਾ ਦਸਦੇ ਹੋਏ ਭਗਤ ਜੀ ਫੁਰਮਾਉਂਦੇ ਹਨ ਕਿ ਇਕੋ ਇਕ ਇਲਾਜ ਜਗਤ ਵਿਚ ਹੈ ਕਿ ਮਨੁੱਖ ਗੁਰੂ ਦੀ ਆਗਿਆ ਵਿਚ ਰਹਿ ਕੇ ਨਾਮ ਰੂਪੀ ਅੰਮ੍ਰਿਤ ਜਲ ਪ੍ਰਾਪਤ ਕਰੇ, ਜਿਸ ਨਾਲ ਸਰੀਰਕ ਮੋਹ ਤੋਂ ਖਲਾਸੀ ਪ੍ਰਾਪਤ ਹੋ ਸਕਦੀ ਹੈ।

ਕਈ ਮਨੁੱਖ ਇਹ ਸੋਚ ਕੇ ਜੁਆਨੀ ਵਿਅਰਥ ਗੁਆ ਦਿੰਦੇ ਹਨ ਕਿ ਬੁਢਾਪੇ ਵੇਲੇ ਭਗਤੀ ਕਰ ਲਵਾਂਗੇ। ਜੁਆਨੀ ਤਾਂ ਖਾਣ, ਪੀਣ, ਹੰਢਾਉਣ ਲਈ ਮਿਲੀ ਹੈ। ਐਸੇ ਮਨੁੱਖ ਇਹ ਨਹੀਂ ਸੋਚਦੇ ਕਿ ਕੀ ਭਰੋਸਾ ਹੈ ਬੁਢੇਪਾ ਆਉਣਾ ਵੀ ਹੈ ਕਿ ਨਹੀਂ? ਹੋ ਸਕਦਾ ਹੈ, ਜਵਾਨੀ ਵਿਚ ਹੀ ਸਵਾਸਾਂ ਦਾ ਖਾਤਮਾ ਹੋ ਜਾਵੇ ਤੇ ਇਹ ਜਨਮ ਜੋ ਅਨੇਕਾਂ ਜੂਨਾਂ ਵਿਚ ਭਟਕਣ ਤੋਂ ਬਾਅਦ ਪ੍ਰਾਪਤ ਹੋਇਆ ਹੈ, ਐਵੇਂ ਹੀ ਖਤਮ ਹੋ ਜਾਵੇ। ਐਸੇ ਮਨੁੱਖਾਂ ਨੂੰ ਗੁਰੂ ਨਾਨਕ ਪਾਤਸ਼ਾਹ ਸਮਝਾਉਂਦੇ ਹੋਏ ਫੁਰਮਾਉਂਦੇ ਹਨ :

ਧਨੁ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰਿ॥
ਪਬਣਿ ਕੇਰੇ ਪਤ ਜਿਉ, ਢਲਿ ਢੁਲਿ ਜੁੰਮਣਹਾਰ॥੧॥
ਰੰਗ ਮਾਣਿ ਲੈ ਪਿਆਰਿਆ, ਜਾ ਜੋਬਨੁ ਨਉਹੁਲਾ॥
ਦਿਨ ਥੋੜੜੇ ਥਕੇ, ਭਇਆ ਪੁਰਾਣਾ ਚੋਲਾ॥

*(ਸਿਰੀ ਰਾਗ, ਮ: ੧ ਘਰੁ ੨—੨੩)*

ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ, ਕਿ ਪ੍ਰਮਾਤਮਾ ਦੀ ਬੰਦਗੀ ਕਰਨ ਵਿਚ ਢਿੱਲ ਨਹੀਂ ਕਰਨੀ ਚਾਹੀਦੀ ਕਿਉਂਕਿ ਕੀ ਪਤਾ ਅਗਲਾ ਸਾਹ ਆਉਣਾ

ਵੀ ਹੈ ਕਿ ਨਹੀਂ। ਆਪ ਦਾ ਫੁਰਮਾਣ ਹੈ :

**ਹਰਿ ਜਪਦਿਆ ਖਿਨੁ ਢਿਲ ਨ ਕੀਜਈ, ਮੇਰੀ ਜਿੰਦੁੜੀਏ,**
**ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ॥**

*(ਬਿਹਾਗੜਾ, ਮ: ੪, ਛੰਤ, ਪੰਨਾ ੫੪੦)*

ਜੋ ਮਨੁੱਖ ਜੁਆਨੀ ਵਿਚ ਗੁਰੂ ਦਾ ਉਪਦੇਸ਼ ਗ੍ਰਹਿਣ ਨਹੀਂ ਕਰਦੇ ਤੇ ਨਾ ਹੀ ਪ੍ਰਭੂ ਦੀ ਸਿਫ਼ਤ ਸਾਲਾਹ ਹੀ ਕਰਦੇ ਹਨ, ਉਹਨਾਂ ਲਈ ਬੁਢੇਪੇ ਵਿਚ ਇਹ ਕਰਮ (ਨਾਮ-ਸਿਮਰਨ, ਸੇਵਾ, ਪਰਉਪਕਾਰ ਆਦਿ) ਕਰਨੇ ਬਹੁਤ ਹੀ ਔਖੇ ਹੋ ਜਾਂਦੇ ਹਨ। ਕਿਉਂਕਿ ਬੁਢਾਪੇ ਵਿਚ ਮਨੁੱਖ ਦਾ ਸਰੀਰ ਪੂਰੀ ਤਰ੍ਹਾਂ ਅਰੋਗ ਨਹੀਂ ਰਹਿੰਦਾ। ਅਨੇਕਾਂ ਰੋਗ ਇਸ ਮਨੁੱਖ ਨੂੰ ਆ ਚਿੰਬੜਦੇ ਹਨ। ਇਸੇ ਲਈ ਗੁਰੂ ਗ੍ਰੰਥ ਸਾਹਿਬ ਸਾਨੂੰ ਚੇਤਾਵਨੀ ਦਿੰਦੇ ਹਨ :

**ਜਬ ਲਗੁ, ਜਰਾ ਰੋਗੁ ਨਹੀ ਆਇਆ॥**
**ਜਬ ਲਗੁ, ਕਾਲਿ ਗ੍ਰਸੀ ਨਹੀ ਕਾਇਆ॥**
**ਜਬ ਲਗੁ, ਬਿਕਲ ਭਈ ਨਹੀ ਬਾਨੀ॥**
**ਭਜਿ ਲੇਹਿ ਰੇ ਮਨ, ਸਾਰਿਗਪਾਨੀ॥**

*(ਭੈਰਉ, ਕਬੀਰ ਜੀ—੧੧੫੯)*

ਜਦੋਂ ਬੁਢੇਪੇ ਦੀ ਅਵਸਥਾ ਵਿਚ ਮਨੁੱਖ ਦੇ ਹੱਥ ਪੈਰ ਕੰਬਣ ਲੱਗ ਪੈਣ, ਅੱਖਾਂ ਵਿਚੋਂ ਪਾਣੀ ਚੱਲਣਾ ਅਰੰਭ ਹੋ ਜਾਏ, ਮੂੰਹ ਚੋਂ ਗੱਲ ਨਾ ਨਿਕਲ ਸਕੇ ਤਾਂ ਫਿਰ ਮਨੁੱਖ ਪਾਸੋਂ ਬੰਦਗੀ ਦੀ ਆਸ ਕਿਵੇਂ ਹੋ ਸਕਦੀ ਹੈ? ਭਗਤ ਕਬੀਰ ਜੀ ਫੁਰਮਾਉਂਦੇ ਹਨ :

**ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ॥**

*(ਆਸਾ, ਕਬੀਰ ਜੀ—ਪੰਨਾ ੪੭੯)*

## ਸ਼ਬਦ ਦੇ ਅਰਥ

ਰਾਮਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ॥

ਪਦ ਅਰਥ : ਹੋਹਿ—ਜੇ ਤੂੰ ਹੋਵੇਂ, ਜੇ ਤੂੰ ਬਣੇਂ। ਬਨਵਾਰੀ—ਪਰਮਾਤਮਾ।

ਲੇਹੁ ਉਬਾਰੀ—ਬਚਾ ਲੈਂਦੇ ਹੋ।

ਅਰਥ : ਭਗਤ ਜੀ ਰਹਾਉ ਦੀਆਂ ਤੁਕਾਂ ਵਿਚ ਫੁਰਮਾਉਂਦੇ ਹਨ :

ਹੇ ਵਾਹਿਗੁਰੂ! ਤੂੰ ਆਪਣੇ ਸੰਤਾਂ (ਭਗਤਾਂ) ਨੂੰ, ਜਿਨ੍ਹਾਂ ਨੇ ਬਚਪਨ ਤੇ ਜੁਆਨੀ ਵਿਚ ਵੀ ਤੈਨੂੰ ਸਦਾ ਚੇਤੇ ਰਖਿਆ ਹੈ ਤੇ ਤੇਰੀ ਯਾਦ ਨੂੰ ਹਿਰਦੇ ਵਿਚ ਵਸਾਇਆ ਹੈ, ਬੁਢੇਪੇ ਵਿਚ ਵੀ ਉਵੇਂ ਹੀ ਅੰਗ ਸੰਗ ਪ੍ਰਤੀਤ ਹੁੰਦਾ ਹੈ, ਤੇ ਇਸ ਯਾਦ ਦਾ ਸਦਕਾ ਉਹ ਬੁਢਾਪੇ ਨੂੰ ਦੁਖਦਾਈ ਮਹਿਸੂਸ ਨਹੀਂ ਕਰਦੇ। ਹੇ ਵਾਹਿਗੁਰੂ! ਤੂੰ ਆਪ ਹੀ ਹਕੀਮ ਬਣ ਕੇ ਆਪਣੇ ਸੰਤ (ਭਗਤਾਂ) ਨੂੰ ਸਰੀਰ ਦੇ ਮੋਹ (ਦੇਹਅਧਿਆਸ) ਤੋਂ ਬਚਾ ਲੈਂਦਾ ਹੈਂ।

ਗੁਰੂ ਪੰਚਮ ਪਾਤਸ਼ਾਹ ਵੀ ਫੁਰਮਾਉਂਦੇ ਹਨ :

**ਮੇਰਾ ਬੈਦੁ ਗੁਰੂ ਗੋਵਿੰਦਾ॥**
**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ, ਕਾਟੈ ਜਮ ਕੀ ਫੰਧਾ॥**

*(ਸੋਰਠਿ, ਮ: ੫—੬੧੮)*

**ਅਉਖਧੁ ਤੇਰੋ ਨਾਮੁ, ਦਇਆਲ॥**
**ਮੋਹਿ ਆਤੁਰ, ਤੇਰੀ ਗਤਿ ਨਹੀ ਜਾਨੀ, ਤੂੰ ਆਪਿ ਕਰਹਿ ਪ੍ਰਤਿਪਾਲ॥**

[ਆਤੁਰ—ਦੁਖੀ] *(ਧਨਾਸਰੀ, ਮ: ੫—੬੭੫)*

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥**

**ਪਦ ਅਰਥ :** ਨੈਨਹੁ—ਅੱਖਾਂ ਵਿਚੋਂ। ਨੀਰੁ—ਪਾਣੀ। ਖੀਨਾ—ਕਮਜ਼ੋਰ। ਦੁਧਵਾਨੀ—ਦੁਧ ਵਰਗੇ ਚਿੱਟੇ। ਰੂਧਾ—ਰੁਕਿਆ ਹੋਇਆ। ਕੰਠੁ—ਗਲਾ।੧।

ਅਰਥ : ਮਨੁੱਖ ਦੀ ਬੁਢਾਪੇ ਦੀ ਦਸ਼ਾ ਵਰਣਨ ਕਰਦੇ ਹੋਏ ਨਾਮ-ਵਿਹੂਣੇ ਮਨੁੱਖਾਂ ਨੂੰ (ਜੋ ਇਹ ਸੋਚ ਕੇ ਜੁਆਨੀ ਜ਼ਾਇਆ ਕਰ ਦਿੰਦੇ ਹਨ ਕਿ ਬੁਢਾਪੇ ਵੇਲੇ ਭਗਤੀ ਕਰ ਲਵਾਂਗੇ) ਸਮਝਾਉਂਦੇ ਹਨ ਕਿ ਹੁਣ ਤਾਂ ਬੁਢਾਪੇ ਕਾਰਨ ਤੇਰੀਆਂ ਅੱਖਾਂ 'ਚੋਂ ਪਾਣੀ ਵਗ ਰਿਹਾ ਹੈ, ਤੇਰਾ ਸਰੀਰ ਕਮਜ਼ੋਰ ਹੋ ਗਿਆ ਹੈ, ਤੇਰੇ ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ, ਤੇਰਾ ਗਲਾ ਖੰਘ ਕਾਰਨ ਰੁਕ ਗਿਆ ਹੈ ਤੇ ਅਵਾਜ਼ ਵੀ ਬੰਦ ਹੋ ਗਈ ਹੈ, ਪਰ ਅਜੇ ਭੀ ਤੂੰ ਕੀ ਕਰ ਰਿਹਾ ਹੈਂ? ਭਾਵ ਅਜੇ ਭੀ ਤੂੰ ਸਰੀਰ ਦੇ ਮੋਹ ਵਿਚ ਫਸਿਆ ਪਿਆ ਹੈਂ? ਤੂੰ ਕਿਉਂ ਦੇਹ-ਅਧਿਆਸ ਨਹੀਂ ਛੱਡਦਾ?

**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥**
**ਐਸੀ ਬੇਦਨ ਉਪਜਿ ਖਰੀ ਭਈ, ਵਾ ਕਾ ਅਉਖਧੁ ਨਾਹੀ॥੨॥**

**ਪਦ ਅਰਥ** : ਜਲਨਿ—ਸੜਨ। ਕਰਕ—ਦਰਦ। ਬੇਦਨ—ਰੋਗ। ਖਰੀ ਬੇਦਨ—ਵਡਾ ਰੋਗ। ਵਾਕਾ—ਉਸ ਦਾ। ਅਉਖਧੁ—ਦਾਰੂ, ਦਵਾਈ।

**ਅਰਥ** : ਹੇ ਪ੍ਰਾਣੀ! ਬਿਰਧ ਹੋਣ ਦੇ ਕਾਰਨ ਤੇਰੇ ਸਿਰ ਵਿਚ ਪੀੜ ਟਿਕੀ ਰਹਿੰਦੀ ਹੈ, ਸਰੀਰ ਵਿਚ ਸੜਨ ਰਹਿੰਦੀ ਹੈ, ਕਲੇਜੇ ਵਿਚ ਦਰਦ ਉਠਦੀ ਹੈ, ਕਿਸ ਕਿਸ ਅੰਗ ਦਾ ਜ਼ਿਕਰ ਕਰੀਏ, ਸਾਰੇ ਹੀ ਜਿਸਮ ਵਿਚ ਬੁਢੇਪੇ ਦਾ ਇਕ ਵੱਡਾ ਰੋਗ ਉੱਠ ਖਲੋਤਾ ਹੈ ਕਿ ਜਿਸ ਦਾ ਕੋਈ ਇਲਾਜ ਨਹੀਂ ਹੈ। (ਫਿਰ ਭੀ ਇਸ ਸਰੀਰ ਨਾਲੋਂ ਤੇਰਾ ਮੋਹ ਨਹੀਂ ਮਿਟਦਾ।)

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥੩॥੧॥**

**ਪਦ ਅਰਥ** : ਜਗਿ—ਜਗਤ ਵਿਚ। ਸਾਰਾ—ਸ੍ਰੇਸ਼ਟ। ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ। ਮੋਖ ਦੁਆਰਾ—ਮੁਕਤੀ ਦਾ ਰਾਹ।

**ਅਰਥ** : (ਇਸ ਸਰੀਰਕ ਮੋਹ ਨੂੰ ਮਿਟਾਣ ਦਾ) ਇਕੋ ਹੀ ਸਰੇਸ਼ਟ ਇਲਾਜ ਜਗਤ ਵਿਚ ਹੈ ਉਹ ਹੈ ਪ੍ਰਭੂ ਦਾ ਨਾਮ-ਰੂਪੀ ਅੰਮ੍ਰਿਤ, ਪ੍ਰਮਾਤਮਾ ਦਾ ਨਾਮ-ਰੂਪੀ ਨਿਰਮਲ ਜਲ, ਭਾਵ ਪ੍ਰਭੂ ਦੀ ਸਿਫਤਿ ਸਲਾਹ। ਦਾਸ ਭੀਖਨ ਆਖਦਾ ਹੈ—(ਆਪਣੇ) ਗੁਰੂ ਦੀ ਕਿਰਪਾ ਨਾਲ ਮੈਂ ਇਹ ਨਾਮ ਜਪਣ ਦਾ ਰਸਤਾ ਲੱਭ ਲਿਆ ਹੈ, ਜਿਸ ਕਰਕੇ ਮੈਂ ਸਰੀਰਕ ਮੋਹ ਤੋਂ ਖਲਾਸੀ ਪਾ ਲਈ ਹੈ।

ਗੁਰੂ ਅਮਰਦਾਸ ਜੀ ਇਸੇ ਵਿਸ਼ਵਾਸ ਨੂੰ ਇਉਂ ਦ੍ਰਿੜ ਕਰਾਉਂਦੇ ਹਨ :

**ਐਸਾ ਸਤਿਗੁਰੁ, ਸੇਵੀਐ ਮਨਾ,**
**ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ, ਅਵਰ ਵਿਸਰਿ ਸਭ ਜਾਇ॥**
ਹਰਿ ਸੇਤੀ ਚਿਤੁ ਗਹਿ ਰਹੈ, ਜਰਾ ਕੀ ਭਉ ਨ ਹੋਵਈ, ਜੀਵਨ ਪਦਵੀ ਪਾਇ॥੧॥

*(ਗੂਜਰੀ, ਮਹਲਾ ੩, ਘਰੁ ੧—੪੯੦)*

## ਭਗਤ ਭੀਖਨ ਜੀ ਬਾਰੇ ਗਲਤ ਬਿਆਨੀਆਂ

ਉਪਰੋਕਤ ਸ਼ਬਦ ਭਗਤ ਭੀਖਨ ਜੀ ਦਾ ਹੈ। ਭਗਤ ਜੀ ਦਾ ਜਨਮ 1525

ਬਿਕ੍ਰਮੀ ਨੂੰ ਕਾਕੋਰੀ, ਜ਼ਿਲ੍ਹਾ ਲਖਨਊ ਵਿਖੇ ਅਤੇ ਦੇਹਾਂਤ 1631 ਬਿ: ਵਿਚ ਹੋਇਆ ਮੰਨਿਆ ਜਾਂਦਾ ਹੈ। ਆਪ ਜੀ ਦੇ ਪੂਰੇ ਜੀਵਨ ਬਾਰੇ ਕਿਸੇ ਵੀ ਇਤਿਹਾਸਕਾਰ ਜਾਂ ਸਾਖੀਕਾਰ ਨੇ ਵਿਸਥਾਰ ਸਹਿਤ ਨਹੀਂ ਲਿਖਿਆ। ਭਗਤ ਜੀ ਬਾਰੇ ਭਗਤਮਾਲ ਦਾ ਲਿਖਾਰੀ ਤੇ ਭਗਤ ਬਾਣੀ ਦੇ ਵਿਰੋਧੀ ਇਉਂ ਲਿਖਦੇ ਹਨ:

(ੳ) ਭੀਖਨ ਜੀ ਸੂਫ਼ੀ ਮੁਸਲਮਾਨ ਫ਼ਕੀਰ ਸਨ। ਇਸਲਾਮ ਛੱਡ ਕੇ ਜੀਵ ਅਹਿੰਸਕ ਸਾਧਾਂ ਨਾਲ ਵਿਚਰਦੇ ਰਹੇ।

(ਅ) ਇਹਨਾਂ ਦੀ ਬਾਣੀ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ।

(ੲ) ਬੁਢੇਪੇ ਅਤੇ ਮੌਤ ਤੋਂ ਘਬਰਾ ਕੇ ਭਗਤ ਜੀ ਇਸ ਸ਼ਬਦ ਦੇ ਰਾਹੀਂ ਬਨਵਾਰੀ (ਕ੍ਰਿਸ਼ਨ) ਅੱਗੇ ਤਰਲਾ ਕੱਢਦੇ ਹਨ।

ਆਓ ਵਿਰੋਧੀ ਸੱਜਣਾਂ ਦੇ ਇਹਨਾਂ ਦੂਸ਼ਨਾਂ ਤੇ ਵਿਚਾਰ ਕਰੀਏ :

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਭੀਖਨ ਜੀ ਦੇ ਦੋ ਸ਼ਬਦ ਅੰਕਤ ਹਨ। ਇਹਨਾਂ ਦੋਹਾਂ ਸ਼ਬਦਾਂ ਵਿਚ ਇਕ ਵੀ ਅੱਖਰ ਮੁਸਲਮਾਨੀ ਬੋਲੀ (ਉਰਦੂ/ ਫਾਰਸੀ) ਦਾ ਨਹੀਂ ਹੈ।

ਉਸ ਵੇਲੇ ਮੁਸਲਮਾਨੀ ਰਾਜ ਸੀ, ਜਿਸ ਵਿਚ ਲੋਕੀਂ ਹਿੰਦੂਆਂ ਤੋਂ ਮੁਸਲਮਾਨ ਤਾਂ ਬਹੁਤ ਬਣਦੇ ਸਨ ਪਰ ਮੁਸਲਮਾਨਾਂ ਤੋਂ ਹਿੰਦੂ ਬਣਨ ਵਾਲਾ ਮੁਜਰਮ ਠਹਿਰਾਇਆ ਜਾਂਦਾ ਸੀ। ਇਸ ਲਈ ਬਹੁਤ ਘੱਟ ਆਸ ਸੀ ਕਿ ਭਗਤ ਜੀ ਮੁਸਲਮਾਨੀ ਮੱਤ ਛੱਡ ਕੇ ਅਹਿੰਸਕ ਸਾਧਾਂ ਜਾਂ ਬੈਰਾਗੀਆਂ ਨਾਲ ਵਿਚਰਦੇ ਰਹੇ ਹੋਣ। ਇਕ ਗੱਲ ਹੋਰ ਭੀ ਹੈ ਕਿ ਹਿੰਦੂ ਮੱਤ ਦੀ ਪਰਚਲਤ ਰਵਾਇਤ ਅਨੁਸਾਰ ਕੋਈ ਵੀ ਪ੍ਰਾਣੀ ਮੁਸਲਮਾਨ ਤੋਂ ਹਿੰਦੂ ਮੱਤ ਅਖ਼ਤਿਆਰ ਕਰ ਹੀ ਨਹੀਂ ਸੀ ਸਕਦਾ।

ਆਓ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਤਰਤੀਬ ਨੂੰ ਗਹੁ ਨਾਲ ਵਿਚਾਰੀਏ। ਭਗਤ ਬਾਣੀ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਪੰਚਮ ਪਾਤਸ਼ਾਹ ਨੇ ਤਰਤੀਬ ਦਿਤੀ ਹੈ। ਸਾਰਿਆਂ ਭਗਤਾਂ ਦੀ ਬਾਣੀ ਤੇ ਸਿਰਲੇਖ ਵਿਚ 'ਭਗਤ' ਲਿਖਿਆ ਹੈ ਪਰ ਬਾਬਾ ਫ਼ਰੀਦ ਜੀ ਦੀ ਬਾਣੀ ਨਾਲ 'ਸ਼ੇਖ' ਅੰਕਤ ਕੀਤਾ ਹੈ, ਜੋ ਨਿਰਸੰਦੇਹ ਇਹ ਗਵਾਹੀ ਦਿੰਦਾ ਹੈ ਕਿ ਫ਼ਰੀਦ ਜੀ ਸ਼ੇਖ (ਮੁਸਲਮਾਨ) ਸਨ। ਇਸ ਲਈ ਉਨ੍ਹਾਂ ਦੀ ਬਾਣੀ ਦੇ ਸਿਰਲੇਖ ਨਾਲ 'ਸ਼ੇਖ' ਅੰਕਤ ਹੈ ਤੇ ਬਾਕੀ ਭਗਤਾਂ ਦੀ ਬਾਣੀ ਨਾਲ 'ਭਗਤ'। ਜੇ ਭੀਖਨ ਜੀ ਵੀ ਮੁਸਲਮਾਨ ਸ਼੍ਰੇਣੀ ਦੇ

ਭਗਤ ਹੁੰਦੇ ਤਾਂ ਜ਼ਰੂਰੀ ਸੀ ਕਿ ਆਪ ਜੀ ਦੀ ਬਾਣੀ ਦਾ ਸਿਰਲੇਖ 'ਸ਼ੇਖ ਭੀਖਨ' ਹੁੰਦਾ, ਪਰ ਐਸਾ ਨਹੀਂ ਹੈ, ਬਲਕਿ ਸਿਰਲੇਖ ਹੈ—'ਭਗਤ ਭੀਖਨ'।

(ਅ) ਸ਼ਬਦ ਵਿਚ ਕੋਈ ਅਜਿਹਾ ਲਫ਼ਜ਼ ਨਹੀਂ ਹੈ ਜਿਸ ਤੋਂ ਇਹ ਸਾਬਤ ਹੋ ਸਕੇ ਕਿ ਭੀਖਨ ਜੀ ਦੀ ਰਚਨਾ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ। ਸਾਰੇ ਲਫ਼ਜ਼ਾਂ ਨੂੰ ਗਹੁ ਨਾਲ ਵੇਖੋ।

ਨੈਨ, ਨੀਰ, ਤਨੁ, ਖੀਨਾ, ਦੁਧਵਾਨੀ, ਰੂਧਾ, ਕੰਠੁ, ਸਬਦੁ, ਉਚਰੈ, ਪਰਾਨੀ, ਰਾਮਰਾਇ, ਬੈਦੁ, ਬਨਵਾਰੀ, ਸੰਤਹ, ਉਬਾਰੀ, ਮਾਥੇ, ਪੀਰ, ਜਲਨਿ, ਕਰਕ ਕਰੇਜੇ, ਬੇਦਨ, ਅਉਖਧੁ, ਹਰਿ ਕਾ ਨਾਮੁ, ਅੰਮ੍ਰਿਤ ਜਲੁ, ਨਿਰਮਲ, ਜਗਿ, ਪਰਸਾਦਿ, ਪਾਵਉ, ਮੋਖ-ਦੁਆਰਾ ਆਦਿ।

ਇਹਨਾਂ ਲਫ਼ਜ਼ਾਂ ਨੂੰ ਵੇਖ ਕੇ ਇਹ ਤਾਂ ਕਹਿ ਸਕਦੇ ਹਾਂ ਕਿ ਭੀਖਨ ਜੀ ਮੁਸਲਮਾਨ ਨਹੀਂ ਸਨ, ਪਰ ਇਹ ਕਿਥੋਂ ਲੱਭ ਲਿਆ ਕਿ ਉਹ ਬੈਰਾਗੀ ਸਾਧੂ ਸਨ? ਗੁਰੂ ਸਾਹਿਬ ਦੀ ਆਪਣੀ ਮੁਖ ਵਾਕ ਬਾਣੀ ਵਿਚ ਇਹ ਸਾਰੇ ਲਫ਼ਜ਼ ਅਨੇਕਾਂ ਵਾਰੀ ਆਏ ਹਨ। ਪਰ ਕੋਈ ਸਿੱਖ ਇਹ ਨਹੀਂ ਕਹਿ ਸਕਦਾ ਕਿ ਸਤਿਗੁਰੂ ਜੀ ਦੀ ਬਾਣੀ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ।

(ੲ) ਲਫ਼ਜ਼ 'ਬਨਵਾਰੀ' ਦਾ ਅਰਥ ਵਿਰੋਧੀ ਸੱਜਣਾਂ ਨੇ 'ਕ੍ਰਿਸ਼ਨ' ਕੀਤਾ ਹੈ। ਪਰ ਬਾਕੀ ਦੇ ਸਾਰੇ ਸ਼ਬਦ ਵੱਲੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ। ਲਫ਼ਜ਼ 'ਰਾਮਰਾਇ' ਦਾ ਅਰਥ ਕਿਸੇ ਵੀ ਢੰਗ ਨਾਲ ਖਿੱਚ ਘਸੀਟ ਕੇ 'ਕ੍ਰਿਸ਼ਨ' ਨਹੀਂ ਕੀਤਾ ਜਾ ਸਕਦਾ। ਉਸ 'ਬਨਵਾਰੀ' ਵਾਸਤੇ ਆਖੀਰ ਤੇ ਲਫ਼ਜ਼ 'ਹਰਿ' ਭੀ ਵਰਤਿਆ ਗਿਆ ਹੈ।

ਇਹ ਆਖਣਾ ਕਿ ਭੀਖਨ ਜੀ ਨੇ ਬੁਢੇਪੇ ਅਤੇ ਮੌਤ ਤੋਂ ਘਾਬਰ ਕੇ ਤਰਲੇ ਕੱਢੇ ਹਨ, ਉਸ ਮਹਾਂਪੁਰਖ ਦੀ ਨਿਰਾਦਰੀ ਕਰਨਾ ਹੈ, ਤੇ ਕਿਸੇ ਭੀ ਗੁਰਸਿੱਖ ਨੂੰ ਇਹ ਗੱਲ ਸੋਭਦੀ ਨਹੀਂ। ਇੰਝ ਤਾਂ ਗੁਰੂ ਨਾਨਕ ਪਾਤਸ਼ਾਹ ਵੀ ਫੁਰਮਾਉਂਦੇ ਹਨ:

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਬਿਰਧਿ ਭਇਆ ਤਨੁ ਖੀਣੁ॥
ਅਖੀ ਅੰਧੁ, ਨ ਦੀਸਈ, ਵਣਜਾਰਿਆ ਮਿਤ੍ਰਾ, ਕੰਨੀ ਸੁਣੈ ਨ ਵੈਣ॥
ਅਖੀ ਅੰਧੁ, ਜੀਭ ਰਸੁ ਨਾਹੀ, ਰਹੇ ਪਰਾਕਉ ਤਾਣਾ॥.....
ਓੜਕੁ ਆਇਆ, ਤਿਨ ਸਾਹਿਆ, ਵਣਜਾਰਿਆ ਮਿਤ੍ਰਾ,
ਜਰੁ ਜਰਵਾਣਾ ਕੰਨਿ॥ *(ਸਿਰੀ ਰਾਗੁ, ਮਹਲਾ ੧, ਪੰਨਾ ੭੬)*

(**ਚਉਥੈ ਪਹਰੈ**—ਜ਼ਿੰਦਗੀ ਰੂਪੀ ਰਾਤ ਦਾ ਚੌਥਾ ਪਹਰ 'ਭਾਵ' ਬੁਢੇਪਾ। **ਬਿਰਧਿ**—ਬੁਢਾ। **ਖੀਣੁ**—ਕਮਜ਼ੋਰ। **ਅੰਧੁ**—ਅੰਨ੍ਹਾਪਨ। **ਬੈਣ**—ਬੋਲ। **ਰਹੇ ਪਰਾਕਉ ਤਾਣਾ**—ਉੱਦਮ ਤੇ ਤਾਕਤ ਰਹਿ ਜਾਂਦੇ ਹਨ। **ਓੜਕੁ**—ਅਖੀਰਲਾ ਸਮਾਂ। **ਤਿਨ ਸਾਹਿਆ**—ਉਹਨਾਂ ਸੁਆਸਾਂ ਦਾ। **ਜਰੁ**—ਬੁਢੇਪਾ। **ਜਰਵਾਣਾ**—ਬਲੀ। **ਕੰਨਿ**—ਕੰਧੇ ਉਤੇ।

ਕੀ ਇਸ ਦਾ ਅਰਥ ਵੀ ਇਹ ਲਾਇਆ ਜਾਵੇ ਕਿ ਸਤਿਗੁਰੂ ਨਾਨਕ ਸਾਹਿਬ ਨੇ ਬੁਢੇਪੇ ਤੇ ਮੌਤ ਤੋਂ ਘਬਰਾ ਕੇ ਇਹ ਸ਼ਬਦ ਉਚਾਰਨ ਕੀਤਾ ਹੈ? ਇਹ ਗੱਲ ਕੋਈ ਵੀ ਗੁਰੂ ਕਾ ਸਿੱਖ ਮੰਨਣ ਨੂੰ ਤਿਆਰ ਨਹੀਂ ਹੋ ਸਕਦਾ। ਸਿੱਟਾ ਇਹ ਹੈ ਕਿ ਇਹੋ ਜਿਹੇ ਵਿਚਾਰ ਦੇ ਕੇ ਭਗਤ ਜੀ ਦੇ ਬਾਰੇ ਜਾਣ ਬੁਝ ਕੇ ਭੁਲੇਖੇ ਪੈਦਾ ਕੀਤੇ ਗਏ ਹਨ। ਵਾਸਤਵ ਵਿਚ ਐਸੀ ਕੋਈ ਗੱਲ ਨਹੀਂ।

# ਮਨ ਕੀ ਮਨ ਹੀ ਮਾਹਿ ਰਹੀ

ਸੋਰਠਿ, ਮਹਲਾ ੯

**ਮਨ ਕੀ, ਮਨ ਹੀ ਮਾਹਿ ਰਹੀ॥**
**ਨਾ ਹਰਿ ਭਜੇ, ਨ ਤੀਰਥ ਸੇਵੇ, ਚੋਟੀ ਕਾਲਿ ਗਹੀ॥੧॥ਰਹਾਉ॥**
**ਦਾਰਾ ਮੀਤ ਪੂਤ ਰਥ ਸੰਪਤਿ, ਧਨ ਪੂਰਨ ਸਭ ਮਹੀ॥**
**ਅਵਰ ਸਗਲ ਮਿਥਿਆ ਏ ਜਾਨਉ, ਭਜਨੁ ਰਾਮੁ ਕੋ ਸਹੀ॥੧॥**
**ਫਿਰਤ ਫਿਰਤ ਬਹੁਤੇ ਜੁਗ ਹਾਰਿਓ, ਮਾਨਸ ਦੇਹ ਲਹੀ॥**
**ਨਾਨਕੁ ਕਹਤ, ਮਿਲਨ ਕੀ ਬਰੀਆ, ਸਿਮਰਤ ਕਹਾ ਨਹੀ॥੨॥**

*(ਪੰਨਾ ੬੩੧)*

ਇਸ ਸ਼ਬਦ ਵਿਚ ਨੌਵੇਂ ਨਾਨਕ—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗੁਰਮਤਿ ਦੇ ਮਹਾਨ ਆਦਰਸ਼—ਅਕਾਲ ਪੁਰਖ ਦੀ ਸਿਫ਼ਤ ਸਲਾਹ ਤੇ ਸਤਿ ਸੰਗਤ ਦੀ ਮਹਾਨਤਾ ਤੇ ਜ਼ੋਰ ਦਿੰਦੇ ਹਨ।

ਇਨਸਾਨ ਸੰਸਾਰ ਵਿਚ ਆ ਕੇ ਤ੍ਰਿਸ਼ਨਾ ਦਾ ਵੇੜ੍ਹਿਆ ਹੋਇਆ, ਇਸਤਰੀ, ਪੁੱਤਰ, ਮਿੱਤਰ, ਧਨ, ਜਾਇਦਾਦ ਆਦਿ ਵਿਚ ਇੰਨਾ ਖੱਚਤ ਹੋ ਜਾਂਦਾ ਹੈ ਕਿ ਅਕਾਲ ਪੁਰਖ ਨੂੰ ਹੀ ਭੁੱਲ ਜਾਂਦਾ ਹੈ ਅਤੇ ਉਸ ਦੀ ਸਿਫ਼ਤ-ਸਲਾਹ ਕਰਨ ਤੇ ਸਤਿ ਸੰਗਤ ਲਈ ਸਮਾਂ ਕੱਢਣ ਨੂੰ ਤਿਆਰ ਨਹੀਂ ਹੁੰਦਾ। ਅੰਤ ਨੂੰ ਇਹ ਮਨੁੱਖਾ

ਜਨਮ ਗੁਆ ਬੈਠਦਾ ਹੈ ਤੇ ਕਾਲ ਉਸ ਨੂੰ ਆ ਦਬੋਚਦਾ ਹੈ।

ਇਸ ਸ਼ਬਦ ਵਿਚ ਆਏ 'ਤੀਰਥ ਸੇਵੇ' ਦੇ ਅਰਥ ਕਰਨ ਲੱਗਿਆਂ ਆਮ ਗਿਆਨੀ ਟਪਲਾ ਖਾ ਰਹੇ ਹਨ ਤੇ ਇਹ ਕਹਿੰਦੇ ਸੁਣੇ ਗਏ ਹਨ ਕਿ ਗੁਰੂ ਸਾਹਿਬ ਨੇ ਤੀਰਥਾਂ ਦੇ ਦਰਸ਼ਨ-ਇਸ਼ਨਾਨਾਂ ਦੀ ਹਦਾਇਤ ਕੀਤੀ ਹੈ।

ਗੁਰਮਤਿ ਵਿਚ ਤੀਰਥਾਂ ਦੀ ਕੋਈ ਮਹੱਤਤਾ ਨਹੀਂ ਹੈ। ਗੁਰਬਾਣੀ ਵਿਚ ਤੀਰਥ ਇਸ਼ਨਾਨਾਂ ਦਾ ਖੰਡਨ ਬਹੁਤ ਵਾਰੀ ਆਇਆ ਹੈ। ਯਥਾ :

**ਜਗਿ ਹਉਮੈ ਮੈਲੁ ਦੁਖੁ ਪਾਇਆ, ਮਲੁ ਲਾਗੀ ਦੂਜੈ ਭਾਇ॥**
**ਮਲੁ ਹਉਮੈ, ਧੋਤੀ ਕਿਵੈ ਨ ਉਤਰੈ, ਜੇ ਸਉ ਤੀਰਥ ਨਾਇ॥**

*(ਸਿਰੀ ਰਾਗ, ਮ: ੩—੩੯)*

**ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ॥**
**ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ॥**

*(ਗਉੜੀ, ਕਬੀਰ—੩੩੬)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਇਹ ਦੂਸ਼ਨ ਲਾਉਣਾ ਭਾਰੀ ਜਹਾਲਤ ਹੈ ਕਿ ਗੁਰੂ ਸਾਹਿਬ ਤੀਰਥਾਂ ਦਾ ਇਸ਼ਨਾਨ ਕਰਦੇ ਕਰਾਂਦੇ ਪਰਾਗ (ਅਲਾਹਬਾਦ) ਤ੍ਰਿਬੇਣੀ ਗਏ ਸਨ। ਇਸ ਦੀ ਪੁਸ਼ਟੀ ਲਈ ਸਾਡੇ ਗਿਆਨੀ ਲੋਕ ਇਹ ਪ੍ਰਮਾਣ ਬਚਿਤ੍ਰ ਨਾਟਕ ਵਿਚੋਂ ਦੇਂਦੇ ਹਨ :

**ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥ ਨ੍ਹਾਨਾ॥**
**ਜਬ ਹੀ ਜਾਤ ਤ੍ਰਿਬੈਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥**

ਪਰ ਅਜਿਹੇ 'ਗਿਆਨੀ ਸਾਹਿਬ' ਇਹ ਗੱਲ ਭੁਲ ਜਾਂਦੇ ਹਨ ਕਿ ਗੁਰੂ ਰਾਮਦਾਸ ਸਾਹਿਬ ਪ੍ਰਯਾਗ ਤੇ ਦਾਨ ਆਦਿ ਬਾਰੇ ਇਉਂ ਨਿਰਣਾ ਦੇਂਦੇ ਹਨ :

**ਮਕਰ ਪ੍ਰਾਗਿ ਦਾਨੁ ਬਹੁ ਕੀਆ, ਸਰੀਰੁ ਦੀਓ ਅਧ ਕਾਟਿ॥**
**ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ, ਬਹੁ ਕੰਚਨੁ ਦੀਜੈ ਕਟਿ ਕਾਟ॥**

*(ਮਾਲੀ ਗਉੜਾ, ਮ: ੪—੯੮੬)*

ਅਰਥ : 'ਮਾਘ' ਦੀ ਸੰਗ੍ਰਾਂਦ ਤੇ ਭਾਵੇਂ ਪ੍ਰਯਾਗ-ਤੀਰਥ ਉਤੇ ਜਾ ਕੇ ਬਹੁਤ ਦਾਨ ਕਰੇ, ਕਰਵੱਤ੍ਰ ਨਾਲ ਆਪਣਾ ਸਰੀਰ ਕਟਵਾ ਲਵੇ, ਜਾਂ ਬਹੁਤ ਸਾਰਾ ਸੋਨਾ

ਥੋੜ੍ਹਾ ਥੋੜ੍ਹਾ ਕਰਕੇ ਦਾਨ ਕਰੇ ਪਰ ਪਰਮਾਤਮਾ ਦੇ ਨਾਮ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ। ਗੁਰੂ ਪੰਚਮ ਪਾਤਸ਼ਾਹ ਫੁਰਮਾਉਂਦੇ ਹਨ :

**ਨਾਨਕ, ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ॥**

*(ਵਾਰ ਗਉੜੀ—੩੨੨)*

[**ਅਰਥ** : ਗੁਰਮੁਖਾਂ ਦੇ ਚਰਨਾਂ ਦੀ ਧੂੜ (ਭਾਵ ਸੰਗਤ) ਲੱਖਾਂ ਕਰੋੜਾਂ ਪ੍ਰਯਾਗ ਆਦਿਕ ਤੀਰਥਾਂ ਨਾਲੋਂ ਵਧੀਕ ਪਵਿੱਤ੍ਰ ਹੈ।]

ਜਿਥੋਂ ਤਕ ਤੀਰਥਾਂ ਦਾ ਮਸਲਾ ਹੈ, ਗੁਰੂ ਤੇਗ ਬਹਾਦਰ ਸਾਹਿਬ ਆਪ ਹੀ ਬਿਲਾਵਲੁ ਰਾਗ ਵਿਚ ਨਿਰਣਾ ਕਰਦੇ ਹਨ :

**ਕਹਾ ਭਇਓ, ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ॥**
**ਜੋਗ ਜਗ ਨਿਹਫਲ ਤਿਹ ਮਾਨਉ, ਜੋ ਪ੍ਰਭ ਜਸੁ ਬਿਸਰਾਵੈ॥**

*(੮੩੦)*

**ਤੀਰਥ ਕਰੈ, ਬ੍ਰਤ ਫੁਨਿ ਰਾਖੈ, ਨਹ ਮਨੂਆ ਬਸਿ ਜਾ ਕੋ॥**
**ਨਿਹਫਲ ਧਰਮੁ ਤਾਹਿ ਤੁਮ ਮਾਨਹੁ, ਸਾਚੁ ਕਹਤ ਮੈ ਯਾ ਕਉ॥**

*(੮੩੧)*

ਇਸ ਵਿਚ ਸ਼ੱਕ ਨਹੀਂ ਕਿ ਗੁਰੂ ਸਾਹਿਬ ਤੀਰਥਾਂ ਤੇ ਲੋਕਾਂ ਨੂੰ ਸਿੱਧੇ ਰਸਤੇ ਪਾਉਣ ਲਈ ਗਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1116 ਤੁਖਾਰੀ ਰਾਗ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦਾ ਇਕ ਸ਼ਬਦ, ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਬਾਰੇ ਦਰਜ ਹੈ ਜਿਸ ਵਿਚ ਸਾਹਿਬਾਂ ਨੇ ਗੁਰੂ ਅਮਰਦਾਸ ਜੀ ਦਾ ਹਿੰਦੂ ਤੀਰਥਾਂ ਦੇ ਰਟਨ ਬਾਰੇ ਮਨੋਰਥ ਬਿਆਨਿਆ ਹੈ। ਆਪ ਫੁਰਮਾਉਂਦੇ ਹਨ ਕਿ ਸਤਿਗੁਰੂ ਜੀ ਤੀਰਥਾਂ ਉਪਰ ਲੋਕਾਂ ਨੂੰ ਫੋਕਟ ਕਰਮ-ਕਾਂਡਾਂ ਵੱਲੋਂ ਹਟਾ ਕੇ, ਗੁਰਮਤਿ ਦੇ ਲੜ ਲਾ ਕੇ, ਉਨ੍ਹਾਂ ਦਾ ਉਧਾਰ ਕਰਨ ਗਏ ਸਨ :

**ਤੀਰਥ ਉਦਮੁ ਸਤਿਗੁਰੂ ਕੀਆ, ਸਭ ਲੋਕ ਉਧਰਣ ਅਰਥਾ॥**

*(ਤੁਖਾਰੀ, ਮ: ੪, ਪੰਨਾ ੧੧੧੬)*

ਸੋ, ਇਸੇ ਤਰ੍ਹਾਂ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਲੋਕਾਈ ਨੂੰ ਗੁਰਮਤਿ ਦ੍ਰਿੜ ਕਰਾਉਣ ਹਿਤ ਹਿੰਦੂਆਂ ਦੇ ਤੀਰਥਾਂ ਤੇ ਗਏ ਸਨ ਨਾ ਕਿ ਇਸ਼ਨਾਨ ਤੇ ਪੁੰਨ ਦਾਨ ਕਰਨ।

ਇਸ ਸ਼ਬਦ ਵਿਚ ਆਏ 'ਤੀਰਥ ਸੇਵੇ' ਦਾ ਅਰਥ ਹੈ ਗੁਰੂ ਦੀ ਸੇਵਾ, ਗੁਰੂ ਦਾ ਹੁਕਮ ਮੰਨਣਾ, ਸਤਿ ਸੰਗਤ ਦੀ ਸੇਵਾ।

ਗੁਰਬਾਣੀ ਵਿਚ ਹੋਰ ਵੀ ਅਨੇਕਾਂ ਪ੍ਰਮਾਣ ਹਨ, ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਹੀ ਤੀਰਥ ਹੈ, ਜਿਵੇਂ ਕਿ :

**ਗੁਰ ਸਮਾਨਿ, ਤੀਰਥੁ ਨਹੀ ਕੋਇ॥**
**ਸਰੁ ਸੰਤੋਖੁ, ਤਾਸੁ ਗੁਰੁ ਹੋਇ॥** *(ਪ੍ਰਭਾਤੀ, ਮ: ੧—੧੩੨੮-੨੯)*
**ਤੀਰਥੁ ਪੂਰਾ ਸਤਿਗੁਰੂ, ਜੋ ਅਨਦਿਨੁ, ਹਰਿ ਹਰਿ ਨਾਮੁ ਧਿਆਏ॥**
*(ਵਾਰ ਮਾਝ, ਮ: ੪—੧੪੦)*

ਭਾਈ ਗੁਰਦਾਸ ਜੀ ਵੀ ਫੁਰਮਾਉਂਦੇ ਹਨ :

**ਸਤਿਗੁਰੁ ਤੀਰਥੁ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ॥**
**ਬਗੁਲ ਸਮਾਧਿ ਲਗਾਇ ਕੈ ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ॥**
**ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ॥**
**ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ॥**
**ਪਥਰੁ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਗਾਹੀ॥**
**ਮਨਮੁਖ ਭਰਮ ਨ ਉਤਰੈ ਭੰਭਲ ਭੂਸੇ ਖਾਇ ਭਵਾਹੀ॥**
**ਗੁਰ ਪੂਰੇ ਵਿਣੁ ਪਾਰ ਨ ਪਾਹੀ॥੧੦॥** *(ਭਾਈ ਗੁਰਦਾਸ—ਵਾਰ ੧੫)*

[**ਅਰਥ** : ਲੋਕੀਂ ਸਤਿਗੁਰੂ ਸੱਚੇ ਤੀਰਥ ਨੂੰ ਛੱਡ ਕੇ ਅਠਾਹਠ ਤੀਰਥਾਂ ਤੇ ਨ੍ਹਾਉਣ ਲਈ ਜਾਂਦੇ ਹਨ। ਉਥੇ ਜਾ ਕੇ ਬਗਲੇ ਵਾਂਗੂੰ ਸਮਾਧੀ ਲਾਉਂਦੇ ਹਨ, ਜੋ ਕੇਵਲ ਪਾਣੀ ਵਿਚਲੇ ਜੰਤਾਂ ਨੂੰ ਫੜ ਕੇ ਖਾਣ ਲਈ ਹੁੰਦੀ ਹੈ, ਪ੍ਰਭੂ ਭਗਤੀ ਲਈ ਨਹੀਂ। ਹਾਥੀ ਪਾਣੀ ਵਿਖੇ ਨੁਵਾਈਦੇ ਹਨ, ਪਰ ਉਹ ਬਾਹਰ ਨਿਕਲਕੇ ਖੇਹ ਉਡਾਕੇ ਸਿਰ ਪਾ ਲੈਂਦੇ ਹਨ, ਜਿਵੇਂ ਇਹ ਲੋਕੀ ਤੀਰਥਾਂ ਪੁਰ ਦੂਣੀ ਮੈਲ ਸਹੇੜਦੇ ਹਨ। ਨਦੀ ਵਿਚ ਤੂੰਬੀ ਡੁਬਦੀ ਨਹੀਂ ਅਤੇ ਤੀਰਥ ਉਸਦੀ ਅੰਦਰਲੀ ਕੁੜੱਤਣ ਹਟਾ ਨਹੀਂ ਸਕਦੇ। ਇਸੇ ਤਰ੍ਹਾਂ 'ਤੀਰਥ' ਮਨੁੱਖ ਦੇ ਅੰਦਰੋਂ ਵਿਕਾਰਾਂ ਦੀ ਮੈਲ ਨਹੀਂ ਧੋ ਸਕਦੇ। ਪੱਥਰ ਨੂੰ ਕਿੰਨਾ ਹੀ ਪਾਣੀ ਵਿਚ ਰੱਖੀਏ, ਪਰ ਉਸ ਦਾ ਕਠੋਰ ਚਿੱਤ ਕਦੇ ਨਹੀਂ ਭਿਜੇਗਾ। ਇਸੇ ਤਰ੍ਹਾਂ ਮਨਮੁਖਾਂ ਦਾ ਭਰਮ ਨਹੀਂ ਉਤਰਦਾ ਤੇ ਭੰਭਲ ਭੂਸਿਆਂ ਵਿਚ ਸਦਾ ਪਏ ਰਹਿੰਦੇ ਹਨ। ਅਸਲ ਤੱਤ ਇਹ ਹੈ ਕਿ ਪੂਰੇ ਗੁਰੂ ਬਿਨਾਂ ਪਾਰ ਨਹੀਂ ਲਗ ਸਕਦੇ।]

ਭਾਈ ਗੁਰਦਾਸ ਜੀ ਆਪਣੇ ਇਕ ਕਬਿਤ ਵਿਚ ਵੀ ਇਹੋ ਸਿਧਾਂਤ ਦ੍ਰਿੜ ਕਰਵਾਉਂਦੇ ਹੋਏ ਫੁਰਮਾਉਂਦੇ ਹਨ :

**ਸੁਰਸਰੀ, ਸਰਸੁਤੀ, ਜਮਨਾ ਗੋਦਾਵਰੀ,**
**ਗਯਾ ਪ੍ਰਾਗ ਸੇਤੁ, ਕੁਰੁਖੇਤ ਮਾਨਸਰ ਹੈ॥**
**ਕਾਸੀ ਕਾਂਤੀ ਦੁਆਰਾਵਤੀ, ਮਾਇਆ, ਮਥੁਰਾ, ਅਜੁਧਿਆ,**
**ਗੋਮਤੀ ਅਵੰਤਕਾ ਕੇਦਾਰ ਹਿਮਧਰ ਹੈ॥**
**ਨਰਮਦਾ ਬਿਬਿਧ ਬਨ, ਦੇਵ ਸਥਲ ਕਵਲਾਸ,**
**ਨੀਲ ਮੰਦਰਾਚਲ, ਸੁਮੇਰ ਗਿਰਵਰ ਹੈਂ॥**
**ਤੀਰਥ ਅਰਥ ਸਤਿ ਧਰਮ ਦਇਆ ਸੰਤੋਖ,**
**ਸ੍ਰੀ ਗੁਰੁ ਚਰਨ ਰਜ ਤੁਲ ਨ ਸਗਰ ਹੈਂ॥**

**ਔਖੇ ਲਫ਼ਜ਼** : ਸੇਤੁ—ਦੱਖਣ ਵਿਚ ਪਾਮਬਾਨ ਟਾਪੂ ਅੰਦਰ ਸਮੁੰਦਰ ਦੇ ਕਿਨਾਰੇ ਰਾਮ ਚੰਦਰ ਜੀ ਦਾ ਬੱਧਾ ਪੁਲ। ਕਾਂਤੀ—ਕਾਂਚੀ। ਅਵੰਤਿਕਾ—ਉਜੈਨ। **ਬਿਬੁਧ ਬਨ**—ਦੇਵਤਿਆਂ ਦਾ ਬਾਗ। **ਅਰਥ** : ਸਤੋਤਰ ਅਤੇ ਮੰਤ੍ਰ ਪਾਠ। **ਸੁਚਿ**—ਕਰਮ ਕਾਂਡੀਆਂ ਦੀ ਭ੍ਰਮ ਨਾਲ ਮਿਲੀ ਸ਼ੁਧੀ। **ਦਯਾ**—ਜੈਨਮਤ ਜੇਹੀ ਦਯਾ। **ਸੰਤੋਖ**—ਉੱਦਮ ਦੇ ਤਿਆਗ ਤੋਂ ਆਲਸ ਰੂਪ ਸੰਤੋਖ।

**ਭਾਵ ਅਰਥ** : ਨਦੀਆਂ ਦਾ ਇਸ਼ਨਾਨ, ਤੀਰਥਾਂ ਦਾ ਰਟਨ, ਪੁਰੀਆਂ ਵਿਚ ਰਹਿਣਾ, ਤੀਰਥਾਂ, ਮੰਤ੍ਰਾਂ ਦਾ ਰਟਨ, ਸੁਚਮ, ਕਰਮਕਾਂਡੀ-ਧਰਮ, ਜੈਨੀਆਂ ਦੀ ਦਯਾ ਤੇ ਆਲਸ ਰੂਪੀ ਸੰਤੋਖ ਗੁਰੂ ਚਰਨਾਂ (ਗੁਰ ਸ਼ਬਦ) ਦੇ ਬਰਾਬਰ ਨਹੀਂ ਪੁੱਜ ਸਕਦੇ।

ਨੌਂਵੇਂ ਪਾਤਸ਼ਾਹ ਨੇ ਵਿਚਾਰ-ਅਧੀਨ ਸ਼ਬਦ ਤੋਂ ਅਗਲੇ ਸ਼ਬਦ (ਸੋਰਠਿ ਰਾਗ ਦੇ ਤੀਜੇ ਸ਼ਬਦ) ਵਿਚ 'ਤੀਰਥ' ਦੀ ਥਾਂ 'ਗੁਰ-ਜਨ' ਸ਼ਬਦ ਵਰਤ ਕੇ ਇਹ ਸਪੱਸ਼ਟ ਕਰ ਦਿਤਾ ਹੈ ਕਿ 'ਤੀਰਥ ਸੇਵੇ' ਦਾ ਅਰਥ, ਗੁਰੂ ਕੀ ਸੇਵਾ ਜਾਂ ਸੰਗਤ ਦੀ ਸੇਵਾ ਹੈ। ਆਪ ਫੁਰਮਾਉਂਦੇ ਹਨ :

ਨਾ ਹਰਿ ਭਜਿਓ, ਨ ਗੁਰ ਜਨੁ ਸੇਵਿਓ, ਨਹ ਉਪਜਿਓ ਕਛੁ ਗਿਆਨਾ॥

*(ਸੋਰਠਿ, ਮ: ੯—੬੩੨)*

ਸੋ, ਨਿਰਸੰਦੇਹ 'ਤੀਰਥ ਸੇਵੇ' ਤੋਂ ਭਾਵ ਹੈ, ਗੁਰੂ ਦੀ ਸੇਵਾ, ਸਤਿ ਸੰਗਤ ਦੀ ਸੇਵਾ।

# ਸ਼ਬਦ ਦੇ ਅਰਥ

ਮਨ ਕੀ ਮਨ ਹੀ ਮਾਹਿ ਰਹੀ॥

ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥੧॥ਰਹਾਉ॥

ਪਦ ਅਰਥ: ਮਾਹਿ—ਵਿਚ। ਭਜੇ—ਭਜਨ ਕੀਤਾ। ਤੀਰਥ—ਗੁਰੂ। ਚੋਟੀ—ਬੋਦੀ। ਕਾਲਿ—ਕਾਲ ਨੇ। ਗਹੀ—ਫੜ ਲਈ।

ਅਰਥ : ਗੁਰੂ ਤੇਗ ਬਹਾਦਰ ਸਾਹਿਬ ਰਹਾਉ ਦੇ ਬੰਦ ਵਿਚ ਫੁਰਮਾਉਂਦੇ ਹਨ ਕਿ ਮਾਇਆ ਦੇ ਵਿਚ ਫਸੇ ਹੋਏ ਮਨੁੱਖ ਦੀ ਆਸ ਮਨ ਵਿਚ ਹੀ ਰਹਿ ਗਈ ਹੈ। ਨਾ ਉਸ ਨੇ ਪ੍ਰਮਾਤਮਾ ਦਾ ਭਜਨ ਕੀਤਾ ਹੈ ਤੇ ਨਾ ਹੀ ਗੁਰੂ ਦੀ ਸੇਵਾ ਅਥਵਾ ਹੁਕਮ ਮੰਨਿਆ ਹੈ ਕਿ ਮੌਤ ਨੇ ਆ ਘੇਰਾ ਪਾਇਆ ਹੈ।

ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ॥

ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ॥੧॥

ਪਦ ਅਰਥ: ਦਾਰਾ—ਇਸਤਰੀ। ਰਥ—ਗੱਡੀਆਂ। ਸੰਪਤਿ—ਮਾਲ ਅਸਬਾਬ। ਸਭ ਮਹੀ—ਸਾਰੀ ਧਰਤੀ। ਮਿਥਿਆ—ਨਾਸ਼ਵੰਤ। ਸਹੀ—ਠੀਕ, ਸਾਥ ਨਿਬਾਹੁਣ ਵਾਲਾ, ਅਸਲੀ ਸਾਥੀ॥੧॥

ਅਰਥ: ਇਸਤਰੀ, ਮਿੱਤਰ, ਪੁੱਤਰ, ਗੱਡੀਆਂ, ਮਾਲ-ਅਸਬਾਬ, ਧਨ ਪਦਾਰਥ, ਜ਼ਮੀਨਾਂ ਜੋ ਤੂੰ ਆਪਣੀਆਂ ਸਮਝਦਾ ਹੈਂ ਸਭ ਕੁਝ ਨਾਸ਼ਵੰਤ ਹਨ। ਪ੍ਰਮਾਤਮਾ ਦਾ ਭਜਨ ਹੀ ਤੇਰਾ ਅਸਲੀ ਸਾਥੀ ਹੈ।

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥

ਨਾਨਕੁ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥੨॥

ਪਦ ਅਰਥ: ਲਹੀ—ਲੱਭਾ। ਬਰੀਆ—ਵਾਰੀ। ਕਹਾ ਨਹੀ—ਕਿਉਂ ਨਹੀਂ।੨।

ਅਰਥ : ਹੇ ਭਾਈ! ਕਈ ਜੁਗ ਜੂਨਾਂ ਵਿਚ ਭਟਕਣ ਤੋਂ ਬਾਦ ਇਹ ਮਨੁੱਖਾ ਸਰੀਰ ਪ੍ਰਾਪਤ ਹੋਇਆ ਹੈ। ਪ੍ਰਮਾਤਮਾ ਨੂੰ ਮਿਲਣ ਦੀ ਇਹੀ ਵਾਰੀ ਹੈ। ਹੁਣ ਤੂੰ ਉਸ ਦੀ ਯਾਦ ਵਿਚ ਕਿਉਂ ਨਹੀਂ ਜੁੜਦਾ ?

# ਮਨੁ ਹਾਲੀ ਕਿਰਸਾਣੀ ਕਰਣੀ

ਸੋਰਠਿ, ਮਹਲਾ ੧, ਘਰੁ ੧

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ॥੧॥
ਬਾਬਾ, ਮਾਇਆ ਸਾਥਿ ਨ ਹੋਇ॥
ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ॥ਰਹਾਉ॥
ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ॥੨॥
ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ॥
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ॥
ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ॥੩॥
ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ॥
ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ॥
ਨਾਨਕ, ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ॥੪॥

*(ਪੰਨਾ ੫੯੫)*

ਇਹ ਸ਼ਬਦ ਗੁਰੂ ਨਾਨਕ ਪਾਤਸ਼ਾਹ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਮਨੁੱਖੀ ਮਨ ਨੂੰ, ਸਦਾ ਨਾਲ ਨਿਭਣ ਵਾਲੇ ਨਾਮ ਧਨ ਦੀ ਪ੍ਰਾਪਤੀ ਲਈ ਪ੍ਰੇਰਦੇ ਹਨ। ਰੋਜ਼ੀ ਕਮਾਉਣ ਦੇ ਚਾਰ ਤਰ੍ਹਾਂ ਦੇ ਵਸੀਲਿਆਂ–ਖੇਤੀ-ਬਾੜੀ, ਦੁਕਾਨਦਾਰੀ, ਸਉਦਾਗਰੀ (ਤੁਰ ਫਿਰ ਕੇ ਦੂਰ ਦੂਰ ਤਕ ਕਾਰੋਬਾਰ ਲਈ ਜਾਣਾ) ਤੇ ਨੌਕਰੀ ਵਿਚੋਂ ਕਿਸੇ ਇਕ ਵਿਚ ਹਰ ਮਨੁੱਖ ਰੁੱਝਾ ਰਹਿੰਦਾ ਹੈ। ਗੁਰੂ ਸਾਹਿਬ ਨੇ ਮਨੁੱਖ ਨੂੰ ਜੀਵਨ ਜਾਚ ਸਿਖਾਉਣ ਲਈ ਉਸਦੇ ਵਸੀਲੇ ਦੇ ਤਜਰਬੇ ਤੇ ਬੋਲੀ ਨੂੰ ਵਰਤਿਆ ਹੈ ਜੋ ਕਿ ਆਪ ਦਾ ਪਰਚਾਰ ਢੰਗ ਰਿਹਾ ਹੈ। ਜਿਸ ਕਿਸਮ ਦੇ ਵਿਅਕਤੀ ਨੂੰ ਆਪ ਮਿਲਦੇ ਸਨ ਉਸ ਨੂੰ ਉਸ ਦੇ ਹੀ ਤੌਰ ਤਰੀਕੇ ਨਾਲ ਸਮਝਾਉਂਦੇ ਸਨ। ਜਿਵੇਂ ਕਿ ਜੋਗੀਆਂ ਨੂੰ, ਜੋ ਸ਼ਰਾਬ ਆਦਿ ਪੀਣ ਨੂੰ ਆਪਣਾ ਧਰਮ ਸਮਝਦੇ ਸਨ, ਸ਼ਰਾਬ ਬਣਾਉਣ ਦੇ ਤਰੀਕੇ ਦੀ ਮਿਸਾਲ

ਦੁਆਰਾ ਸਹੀ ਜੀਵਨ ਢੰਗ ਸਮਝਾਇਆ, ਯਥਾ :

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ॥**
**ਭਾਠੀ ਭਵਨੁ, ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ॥**

*(ਆਸਾ, ਮ: ੧—੩੬੦)*

ਇਸੇ ਤਰ੍ਹਾਂ ਬਨਾਰਸ ਵਿਖੇ ਜਿਸ ਵੇਲੇ ਪੰਡਤ ਚਤੁਰਦਾਸ ਨੇ ਗੁਰੂ ਨਾਨਕ ਪਾਤਸ਼ਾਹ ਦੇ ਖਿਲਾਫ਼ ਲੋਕਾਂ ਅੰਦਰ ਰੌਲਾ ਪਾਇਆ ਕਿ ਨਾ ਇਨ੍ਹਾਂ ਕੋਲ ਤੁਲਸੀ ਮਾਲਾ ਹੈ ਤੇ ਨਾ ਹੀ ਸਾਲਗ੍ਰਾਮ ਹੈ ਤਾਂ ਗੁਰੂ ਸਾਹਿਬ ਨੇ ਲੋਕਾਂ ਨੂੰ ਸਮਝਾਇਆ:

**ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤ ਤੁਲਸੀ ਮਾਲਾ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥**

*(ਮ: ੧, ਬਸੰਤ ਹਿੰਡੋਲ—੧੧੭੧)*

ਇਸ ਸ਼ਬਦ ਵਿਚ ਰਹਾਉ ਦੇ ਬੰਦ ਵਿਚ ਮਹਾਰਾਜ ਫੁਰਮਾਉਂਦੇ ਹਨ ਕਿ ਹੇ ਭਾਈ, ਇਹ ਮਾਇਆ ਜਿਸਨੇ ਸੰਸਾਰੀਆਂ ਨੂੰ ਆਪਣੇ ਮੋਹ-ਜਾਲ ਵਿਚ ਫਸਾਇਆ ਹੋਇਆ ਹੈ, ਇਹ ਪਰਮਾਰਥ ਮੰਡਲ ਵਿਚ ਸਾਥ ਨਹੀਂ ਦਿੰਦੀ ਪ੍ਰੰਤੂ ਇਸ ਭੇਦ ਨੂੰ ਕੋਈ ਵਿਰਲਾ ਮਨੁੱਖ ਹੀ ਦਿਲੋਂ ਸਮਝਦਾ ਹੈ।

ਕੇਵਲ ਰੁਪਏ ਪੈਸੇ ਦਾ ਨਾਉਂ ਮਾਇਆ ਨਹੀਂ, ਔਰ ਨਾ ਇਸ ਦਾ ਤਿਆਗ ਕਰਕੇ ਮਾਇਆ ਦਾ ਤਿਆਗੀ ਹੋ ਸਕੀਦਾ ਹੈ। ਮਾਇਆ ਕੀ ਹੈ? ਇਸ ਦਾ ਜੁਆਬ ਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿਚ ਇਉਂ ਦਿੰਦੇ ਹਨ :

**ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹੁ ਉਪਜੈ ਭਾਉ ਦੂਜਾ ਲਾਇਆ॥**
**ਕਹੈ ਨਾਨਕੁ, ਗੁਰ ਪਰਸਾਦੀ ਜਿਨਾ ਲਿਵ ਲਾਗੀ**
**ਤਿਨੀ ਵਿਚੇ ਮਾਇਆ ਪਾਇਆ॥**

*(ਰਾਮਕਲੀ, ਮ: ੩, ਅਨੰਦੁ—੯੨੧)*

ਭਾਵ ਹਰ ਉਹ ਵਸਤੂ ਮਾਇਆ ਹੈ ਜੋ ਮਨੁੱਖ ਨੂੰ ਵਾਹਿਗੁਰੂ ਵਿਸਾਰਨ ਦਾ ਕਾਰਨ ਬਣੇ ਤੇ ਅਕਾਲ ਪੁਰਖ ਪ੍ਰਤਿ ਮਨੁੱਖ ਦੇ ਪਿਆਰ ਨੂੰ ਤੁੜਾ ਕੇ ਆਪਣੇ ਮੋਹ ਵਿਚ ਵਸਾਵੇ। ਜਿਨ੍ਹਾਂ ਮਨੁੱਖਾਂ ਦੀ ਲਿਵ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਭੂ ਚਰਨਾਂ ਨਾਲ ਜੁੜ ਗਈ ਹੈ ਉਹ ਮਾਇਆ ਵਿਚ ਵਿਚਰਦੇ ਹੋਏ ਭੀ ਪ੍ਰਭੂ ਪ੍ਰਾਪਤੀ ਕਰ ਲੈਂਦੇ ਹਨ।

ਗੁਰੂ ਅਮਰਦਾਸ ਜੀ ਇਸ ਵਿਚਾਰ ਨੂੰ ਸਿਰੀਰਾਗੁ ਵਿਚ ਵੀ ਇਉਂ

ਸਮਝਾਂਦੇ ਹਨ :

ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥

*(ਸਿਰੀ ਰਾਗੁ, ਮ: ੩—੬੭)*

ਮਨੁੱਖ ਮਾਇਆ ਦੇ ਇਸ ਪ੍ਰਭਾਵ ਨੂੰ ਨਾ ਸਮਝਕੇ ਜਨਮ ਬਿਰਥਾ ਗਵਾ ਦਿੰਦੇ ਹਨ। ਗੁਰਮੁਖ ਗੁਰਬਾਣੀ ਰੂਪੀ ਚਾਨਣੇ ਰਾਹੀਂ ਜੀਵਨ ਸੇਧ ਲੈ ਕੇ ਪ੍ਰਭੂ ਦੀ ਬਖਸ਼ਸ਼ ਪ੍ਰਾਪਤ ਕਰਦੇ ਹਨ। ਉਹ ਪ੍ਰਭੂ ਦਾ ਨਾਮ ਜਪਿ ਜਪਿ ਕੇ ਸਿਫਤ-ਸਲਾਹ ਦੁਆਰਾ ਮਾਇਆ ਦੇ ਭੁਲੇਖਿਆਂ ਤੋਂ ਬਚਦੇ ਹੋਏ ਅਕਾਲ ਪੁਰਖ ਨੂੰ ਜਾ ਮਿਲਦੇ ਹਨ। ਗੁਰੂ ਅਮਰਦਾਸ ਜੀ ਗੂਜਰੀ ਦੀ ਵਾਰ ਵਿਚ ਮਾਇਆ ਦੇ ਇਸ ਵਚਿਤ੍ਰ ਪ੍ਰਭਾਵ ਨੂੰ ਇਸ ਤਰ੍ਹਾਂ ਦਰਸਾਉਂਦੇ ਹਨ :

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ॥ *(ਪੰਨਾ ੫੧੦)*

'ਭਾਵ' ਮਾਇਆ ਸੱਪਣੀ ਵਾਂਗੂੰ ਜਗਤ ਦੇ ਮਨੁੱਖਾਂ ਨੂੰ ਚੰਬੜੀ ਹੋਈ ਹੈ। ਜਿਹੜਾ ਮਨੁੱਖ ਵੀ ਇਸਨੂੰ ਅਪਨਾਉਂਦਾ ਹੈ, ਉਸਦਾ ਆਤਮਕ ਜੀਵਨ ਖਤਮ ਕਰ ਦਿੰਦੀ ਹੈ। ਪਰ ਗੁਰੂ ਸਿਖਿਆ ਰੂਪੀ ਗਾਰੜੂ ਮੰਤ੍ਰ ਅਨੁਸਾਰ ਜੋ ਮਨੁੱਖ ਸੱਪਣੀ ਨੂੰ ਫੜ ਕੇ ਪਿਟਾਰੀ ਵਿਚ ਪਾ ਲੈਂਦੇ ਹਨ, ਉਹ ਇਸ ਨੂੰ ਦਾਸੀ ਬਣਾ ਲੈਂਦੇ ਹਨ। ਤਾਂ ਤੇ ਹੇ ਨਾਨਕ! ਉਹ ਬਚ ਗਏ, ਜਿਨ੍ਹਾਂ ਨੇ ਪ੍ਰਭੂ ਵਿਚ ਲਿਵ ਲਾਈ ਹੈ।

ਸਿੱਖ ਜੀਵਨ ਜਾਚ ਦੀ ਇਹੋ ਘੁੰਡੀ ਹੈ ਕਿ ਸਿੱਖ ਨੇ ਮਾਇਆ ਦਾ ਗੁਲਾਮ ਨਹੀਂ ਬਣਨਾ ਸਗੋਂ ਇਸਨੂੰ ਦਾਸੀ ਬਣਾ ਕੇ ਆਪਣੀ ਆਗਿਆ ਵਿਚ ਤੋਰਨਾ ਹੈ। ਐਸਾ ਗੁਰੂ ਦੀ ਸ਼ਰਨ ਵਿਚ ਪੈ ਕੇ ਨਾਮ ਦੀ ਕਮਾਈ ਕਰਕੇ ਹੀ ਹੋ ਸਕਦਾ ਹੈ। ਨਹੀਂ ਤਾਂ ਹੋਰ ਕਰਮ ਕਾਂਡਾਂ ਦੁਆਰਾ ਜੋ ਅਨਮਤਾਂ ਨੇ ਦੱਸੇ ਹਨ, ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ। ਗੁਰੂ ਅਰਜੁਨ ਪਾਤਸ਼ਾਹ ਫੁਰਮਾਉਂਦੇ ਹਨ :

ਇਕਿ ਫਿਰਹਿ ਉਦਾਸੀ, ਤਿਨ੍ ਕਾਮਿ ਵਿਆਪੈ॥
ਇਕਿ ਸੰਚਹਿ ਗਿਰਹੀ, ਤਿਨ੍ ਹੋਇ ਨ ਆਪੈ॥
ਇਕਿ ਸਤੀ ਕਹਾਵਹਿ, ਤਿਨ੍ ਬਹੁਤੁ ਕਲਪਾਵੈ॥
ਹਮ ਹਰਿ ਰਾਖੇ, ਲਗਿ ਸਤਿਗੁਰ ਪਾਵੈ॥੨॥

ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ॥
ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥ ੩॥
ਗਿਆਨੀ ਕੀ ਹੋਇ ਵਰਤੀ ਦਾਸਿ॥ ਕਰ ਜੋੜੇ ਸੇਵਾ ਕਰੇ ਅਰਦਾਸਿ॥
ਜੋ ਤੂੰ ਕਹਹਿ ਸੁ ਕਾਰ ਕਮਾਵਾ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ॥ ੪॥

*(ਆਸਾ, ਮਹਲਾ ੫, ਪੰਨਾ ੩੭੦)*

ਅਰਥ : (1) ਅਨੇਕਾਂ ਬੰਦੇ ਤਿਆਗੀ ਬਣ ਕੇ ਤੁਰੇ ਫਿਰਦੇ ਹਨ ਪਰ ਉਹਨਾਂ ਨੂੰ ਇਹ ਮਾਇਆ ਕਾਮ ਵਾਸ਼ਨਾ ਦੀ ਸ਼ਕਲ ਵਿਚ ਆ ਦਬਾਂਦੀ ਹੈ। ਅਨੇਕਾਂ ਬੰਦੇ ਆਪਣੇ ਆਪ ਨੂੰ ਦਾਨੀ ਅਖਵਾਉਂਦੇ ਹਨ, ਉਹਨਾਂ ਨੂੰ ਭੀ ਇਹ ਬਹੁਤ ਦੁਖੀ ਕਰਦੀ ਹੈ। ਸਤਿਗੁਰੂ ਦੀ ਚਰਨੀਂ ਲੱਗਣ ਕਰਕੇ ਸਾਨੂੰ ਪ੍ਰਮਾਤਮਾ ਨੇ ਮਾਇਆ ਦੇ ਪੰਜੇ ਤੋਂ ਬਚਾ ਲਿਆ ਹੈ।

(2) ਤਪ ਕਰ ਰਹੇ ਤਪਸ੍ਵੀਆਂ ਨੂੰ ਇਸ ਮਾਇਆ ਨੇ ਕੁਰਾਹੇ ਪਾ ਦਿਤਾ। ਸਾਰੇ ਵਿਦਵਾਨ, ਪੰਡਤ ਲੋਕ, ਲੋਭ ਵਿਚ ਫਸ ਕੇ ਮਾਇਆ ਦੀ ਹੱਥੀਂ ਠੱਗੇ ਗਏ। ਸਾਰੇ ਤ੍ਰੈ-ਗੁਣੀ ਜੀਵ ਠੱਗੇ ਜਾ ਰਹੇ ਹਨ, ਦੇਵਤੇ ਭੀ ਠੱਗੇ ਜਾ ਰਹੇ ਹਨ। ਸਾਨੂੰ ਤਾਂ ਗੁਰੂ ਨੇ ਆਪਣਾ ਹੱਥ ਦੇ ਕੇ ਇਸ ਪਾਸੋਂ ਬਚਾ ਲਿਆ ਹੈ।

(3) ਹੇ ਦਾਸ ਨਾਨਕ! ਆਖ ਜਿਹੜਾ ਮਨੁੱਖ ਪ੍ਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ, ਇਹ ਮਾਇਆ ਉਸ ਦੀ ਦਾਸੀ ਬਣ ਕੇ ਕਾਰ ਕਰਦੀ ਹੈ, ਉਸ ਦੇ ਅੱਗੇ ਦੋਵੇਂ ਹੱਥ ਜੋੜਦੀ ਹੈ, ਉਸ ਦੀ ਸੇਵਾ ਕਰਦੀ ਹੈ, ਉਸ ਅੱਗੇ ਬੇਨਤੀ ਕਰਦੀ ਹੈ ਤੇ ਆਖਦੀ ਹੈ ਮੈਂ ਉਹੀ ਕਾਰ ਕਰਾਂਗੀ ਜੇਹੜੀ ਤੂੰ ਆਖੇਂ। ਮੈਂ ਉਸ ਮਨੁੱਖ ਦੇ ਨੇੜੇ ਨਹੀਂ ਢੁਕਾਂਗੀ, ਮੈਂ ਉਸ ਮਨੁੱਖ ਉਤੇ ਆਪਣਾ ਦਬਾਉ ਨਹੀਂ ਪਾਵਾਂਗੀ, ਜਿਹੜਾ ਗੁਰੂ ਦੀ ਸ਼ਰਨ ਪੈਂਦਾ ਹੈ।

ਜੋ ਮਨੁੱਖ ਗੁਰੂ ਦੇ ਦੱਸੇ ਹੋਏ ਰਸਤੇ ਤੇ ਚੱਲ ਕੇ ਪ੍ਰਭੂ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹਨਾਂ ਗੁਰਮੁਖਾਂ ਨੂੰ ਮਾਇਆ ਨਹੀਂ ਵਿਆਪ ਸਕਦੀ। ਉਹ ਮਾਇਆ ਵਿਚ ਵਿਚਰਦੇ ਹੋਏ ਭੀ ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ :

ਤਿਨ ਕਾ, ਖਾਧਾ ਪੈਧਾ ਮਾਇਆ, ਸਭੁ ਪਵਿਤੁ ਹੈ, ਜੋ ਨਾਮਿ ਹਰਿ ਰਾਤੇ॥
ਤਿਨ ਕੇ, ਘਰ ਮੰਦਰ ਮਹਲ ਸਰਾਈ, ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ, ਜਾਇ ਵਰਸਾਤੇ॥
ਤਿਨ ਕੇ, ਤੁਰੇ ਜੀਨ ਖੁਰਗੀਰ, ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥

ਤਿਨ ਕੇ, ਕਰਮ ਧਰਮ ਕਾਰਜ, ਸਭਿ ਪਵਿਤੁ ਹਹਿ,
ਜੋ ਬੋਲਹਿ, ਹਰਿ ਹਰਿ ਰਾਮ ਨਾਮੁ ਹਰਿ ਸਾਤੇ॥
ਜਿਨ ਕੈ ਪੋਤੈ ਪੁੰਨ ਹੈ, ਸੇ ਗੁਰਮੁਖਿ ਸਿਖ, ਗੁਰੂ ਪਹਿ ਜਾਤੇ॥੧੬॥

*(ਮਹਲਾ ੪, ਵਾਰ ਸੋਰਠਿ, ਪੰਨਾ ੬੪੮)*

**ਅਰਥ** : ਜੋ ਮਨੁੱਖ ਹਰੀ ਦੇ ਨਾਮ ਵਿਚ ਰੰਗੇ ਹੋਏ ਹਨ, ਉਹਨਾਂ ਦਾ ਮਾਇਆ ਨੂੰ ਵਰਤਣਾ, ਖਾਣਾ, ਪਹਿਨਣਾ ਸਭ ਕੁਝ ਪਵਿਤ੍ਰ ਹੈ, ਉਹਨਾਂ ਦੇ ਘਰ, ਮੰਦਰ, ਮਹਿਲ ਤੇ ਸਰਾਵਾਂ ਸਭ ਪਵਿਤ੍ਰ ਹਨ, ਜਿਨ੍ਹਾਂ ਵਿਚ ਗੁਰਸਿੱਖ, ਸੇਵਕ ਸਿੱਖ ਤੇ ਅਭਿਆਗਤ (ਸਾਧੂ) ਜਾ ਕੇ ਸੁਖ ਲੈਂਦੇ ਹਨ।

ਉਹਨਾਂ ਦੇ ਘੋੜੇ, ਜੀਨਾਂ, ਖੁਰਗੀਰ (ਤਾਹਰੂ-ਜੋ ਜ਼ੀਨ ਦੇ ਹੇਠਾਂ ਪਸੀਨਾ ਜਜ਼ਬ ਕਰਨ ਲਈ, ਪਾਈਦਾ ਹੈ) ਸਭ ਪਵਿਤ੍ਰ ਹਨ, ਜਿਨ੍ਹਾਂ ਉਚੇ ਗੁਰਮੁਖਿ, ਸਿੱਖ, ਸਾਧ, ਸੰਤ ਚੜ੍ਹਦੇ ਹਨ। ਉਹਨਾਂ ਦੇ ਕੰਮ-ਕਾਜ ਸਭ ਪਵਿਤ੍ਰ ਹਨ, ਜੋ ਹਰ ਵੇਲੇ ਹਰੀ ਦਾ ਨਾਮ ਉਚਾਰਦੇ ਹਨ। ਪਹਿਲੇ ਕੀਤੇ ਕੰਮਾਂ ਦੇ ਅਨੁਸਾਰ, ਜਿਨ੍ਹਾਂ ਦੇ ਪੱਲੇ, ਭਲੇ ਸੰਸਕਾਰ-ਰੂਪੀ ਪੁੰਨ ਹੈ, ਉਹ ਗੁਰਮੁਖਿ ਸਿੱਖ, ਸਤਿਗੁਰੂ ਦੀ ਸ਼ਰਨ ਆਉਂਦੇ ਹਨ।

## ਸ਼ਬਦ ਦੇ ਅਰਥ

ਬਾਬਾ ਮਾਇਆ ਸਾਥਿ ਨ ਹੋਇ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ ਰਹਾਉ॥

**ਅਰਥ** : ਸ਼ਬਦ ਦਾ ਕੇਂਦਰੀ ਭਾਵ ਹੈ ਕਿ ਮਾਇਆ ਮਰਨ ਮਗਰੋਂ ਮਨੁੱਖ ਦੇ ਨਾਲ ਨਹੀਂ ਜਾਂਦੀ। ਇਸ ਗੱਲ ਦੀ ਸੋਝੀ ਵੀ ਕਿਸੇ ਵਿਰਲੇ ਮਨੁੱਖ ਨੂੰ ਹੀ ਹੁੰਦੀ ਹੈ ਕਿ ਮਾਇਆ ਨੇ ਸਾਰੇ ਸੰਸਾਰ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ।੧।ਰਹਾਉ।

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥੧॥

**ਪਦ ਅਰਥ** : ਕਰਣੀ—ਉਚਾ ਆਚਰਨ। ਸਰਮ—ਸ਼੍ਰਮ ਅਰਥਾਤ ਮਿਹਨਤ, ਉੱਦਮ। ਰਖ—ਰਾਖਾ। ਭਾਉ—ਪ੍ਰੇਮ। ਕਰਮ—ਬਖ਼ਸ਼ਸ਼। ਭਾਗਠ—ਭਾਗਾਂ ਵਾਲੇ ਧਨਾਢ।੧।

**ਅਰਥ** : ਸ਼ਬਦ ਦੇ ਪਹਿਲੇ ਬੰਦ ਵਿਚ ਗੁਰੂ ਸਾਹਿਬ ਖੇਤੀ ਬਾੜੀ ਦੇ ਵਸੀਲੇ

ਦੀ ਉਦਾਹਰਨ ਦਿੰਦੇ ਹਨ। ਆਪ ਆਖਦੇ ਹਨ, ਹੇ ਭਾਈ! ਸਦਾ ਨਾਲ ਰਹਿਣ ਵਾਲਾ ਧਨ ਕਮਾਉਣ ਲਈ ਮਨ ਨੂੰ ਕਿਰਸਾਨ ਵਰਗਾ ਉੱਦਮੀ ਬਣਾ, ਉੱਚੇ ਆਚਰਨ ਨੂੰ ਵਾਹੀ ਦਾ ਕੰਮ ਸਮਝ, ਮਿਹਨਤ ਰੂਪੀ ਪਾਣੀ ਨਾਲ ਸਰੀਰ ਰੂਪੀ ਪੈਲੀ (ਖੇਤ) ਵਿਚ ਪਰਮਾਤਮਾ ਦੇ ਨਾਮ ਦਾ ਬੀਜ ਪਾ। ਜਿਵੇਂ ਬੀਜ ਨੂੰ ਪੰਛੀਆਂ ਨੂੰ ਬਚਾਉਣ ਲਈ ਕਿਰਸਾਨ ਸੁਹਾਗਾ ਫੇਰਦਾ ਹੈ, ਤਿਵੇਂ ਮਨੁੱਖ ਨੂੰ ਤ੍ਰਿਸ਼ਨਾ ਆਦਿ ਦੇ ਪ੍ਰਭਾਵ ਤੋਂ ਬਚਣ ਲਈ ਸੰਤੋਖ ਰੂਪੀ ਸੁਹਾਗਾ ਵਰਤਣਾ ਚਾਹੀਦਾ ਹੈ ਅਤੇ ਸਾਦੇ ਜੀਵਨ ਨੂੰ ਰਾਖਾ ਬਣਾਉਣਾ ਚਾਹੀਦਾ ਹੈ ਤਾਂ ਜੋ ਨਾਮ ਰੂਪੀ ਫਸਲ ਪਰਫੁਲਤ ਹੋ ਸਕੇ। ਇਸ ਤਰ੍ਹਾਂ ਦੀ ਵਾਹੀ ਕਰਨ ਨਾਲ ਤੇਰੇ ਉਤੇ ਵਾਹਿਗੁਰੂ ਦੀ ਮਿਹਰ ਹੋਵੇਗੀ ਤੇ ਮਨ ਅੰਦਰ ਪ੍ਰਭੂ ਪ੍ਰੇਮ ਪੈਦਾ ਹੋਵੇਗਾ। ਜਿਨ੍ਹਾਂ ਨੇ ਇਹ ਵਾਹੀ ਕੀਤੀ ਹੈ ਉਹ ਨਾਮ ਰੂਪੀ ਧਨ ਨਾਲ ਧਨਾਢ ਹੋ ਗਏ ਹਨ। ਗੁਰੂ ਸਾਹਿਬ ਨੇ ਇਕ ਹੋਰ ਜਗ੍ਹਾ ਵੀ ਐਸਾ ਹੀ ਉਪਦੇਸ਼ ਦਿਤਾ ਹੈ :

ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ,
ਸਚ ਕੀ ਆਬ, ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ, ਈਮਾਨੁ ਜੰਮਾਇ ਲੈ,
ਭਿਸਤੁ ਦੋਜਕੁ, ਮੂੜੇ, ਏਵ ਜਾਣੀ॥

*(ਸਿਰੀ ਰਾਗ, ਮ: ੧, ਘਰ ੩—੨੪)*

[ਅਰਥ : (ਹੇ ਕਾਜ਼ੀ!) ਆਪਣੇ (ਰੋਜ਼ਾਨਾ) ਹਰੇਕ ਕਰਮ ਨੂੰ ਭੁਇੰ ਬਣਾ, ਇਸ ਕਰਮ ਭੋਇੰ ਵਿਚ ਗੁਰੂ ਦੇ ਸ਼ਬਦ ਦਾ ਬੀਜ ਪਾ। ਸਿਮਰਨ ਤੋਂ ਪੈਦਾ ਹੋਣ ਵਾਲੀ ਆਤਮਕ ਸੁੰਦਰਤਾ ਦਾ ਪਾਣੀ, ਉਸ ਅਮਲ ਭੋਇੰ ਵਿਚ ਸਦਾ ਦੇਂਦਾ ਰਹੁ। ਕਿਸਾਨ ਵਰਗਾ ਉੱਦਮੀ ਬਣ, ਤਾਂ ਇਸ ਕਿਰਸਾਣੀ ਵਿਚ ਸ਼ਰਧਾ ਦੀ ਖੇਤੀ ਉੱਗੇਗੀ। ਹੇ ਮੂਰਖ! ਸਿਰਫ਼ ਇਸ ਤਰੀਕੇ ਨਾਲ ਸਮਝ ਆਵੇਗੀ ਕਿ ਬਹਿਸ਼ਤ ਕੀ ਹੈ ਤੇ ਦੋਜ਼ਖ ਕੀ ਹੈ।]

ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ॥੨॥

**ਪਦ ਅਰਥ** : ਹਾਣੁ—ਬੀਤਣਾ, ਗੁਜ਼ਰਨਾ, ਘਟਣਾ। ਆਰਜਾ—ਉਮਰ। ਹਟੁ—ਦੁਕਾਨ। ਵਥੁ—ਸੌਦਾ। ਸੋਚ—ਵਿਚਾਰ। ਭਾਂਡਸਾਲ—ਭਾਂਡਿਆਂ ਦੀ ਕਤਾਰ। ਮਨ ਹਸੁ—ਮਨ ਦਾ ਹਾਸਾ, ਮਨ ਦਾ ਖਿੜਾਉ।੨।

ਅਰਥ : ਦੂਜੇ ਬੰਦ ਵਿਚ ਦੁਕਾਨਦਾਰੀ ਦੀ ਉਦਾਹਰਨ ਦਿੰਦੇ ਹੋਏ ਗੁਰੂ

ਸਾਹਿਬ ਸਮਝਾਉਂਦੇ ਹਨ ਕਿ ਹੇ ਮਨੁੱਖ, ਤੂੰ ਆਪਣੀ ਉਮਰ ਦੇ ਹਰੇਕ ਸੁਆਸ ਨੂੰ ਹੱਟੀ (ਦੁਕਾਨ) ਬਣਾ, ਇਸ ਦੁਕਾਨ ਵਿਚ ਸਦਾ ਥਿਰ ਰਹਿਣ ਵਾਲੇ ਹਰਿ ਨਾਮ ਨੂੰ ਸੌਦਾ ਬਣਾ। ਆਪਣੀ ਸੁਰਤ ਤੇ ਵਿਚਾਰ-ਮੰਡਲ ਨੂੰ ਭਾਂਡਿਆਂ ਦੀ ਕਤਾਰ ਬਣਾ ਕੇ, ਇਸ ਵਿਚ ਹਰਿ ਨਾਮ ਰੂਪੀ ਸੌਦੇ ਨੂੰ ਪਾ। ਅਜਿਹਾ ਨਾਮ-ਵਣਜ ਕਰਨ ਵਾਲੇ ਸਤਸੰਗੀਆਂ ਨਾਲ ਮਿਲਕੇ ਤੂੰ ਭੀ ਵਾਹਿਗੁਰੂ ਨਾਮ ਦਾ ਵਣਜ ਕਰ। ਇੰਝ ਕਰਨ ਨਾਲ ਮਨ ਵਿਚ ਖਿੜਾਓ ਪੈਦਾ ਹੋਵੇਗਾ।੨।

ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ॥
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥੩॥

ਪਦ ਅਰਥ : ਸਾਸਤ—ਧਰਮ ਪੁਸਤਕਾਂ। ਸਤੁ—ਉੱਚਾ ਆਚਰਨ। ਮਤੁ ਜਾਣਹਿ ਕਲ—ਮਤਾਂ ਕੱਲ ਜਾਣੇ, ਕੱਲ ਤੇ ਨਾਂਹ ਪਾਈਂ। ਸੁਖਿ—ਆਤਮਕ ਅਨੰਦ ਵਿਚ। ਮਹਲੁ—ਟਿਕਾਣਾ।੩।

ਅਰਥ : ਤੀਜੇ ਬੰਦ ਵਿਚ ਸਾਹਿਬ ਦਸਦੇ ਹਨ ਕਿ ਧਰਮ ਪੁਸਤਕਾਂ ਦੇ ਉਪਦੇਸ਼ ਦੀ ਸੌਦਾਗਰੀ ਕਰ—'ਭਾਵ', ਆਤਮਿਕ ਕਲਿਆਣ ਦੇਣ ਵਾਲੀਆਂ ਪੁਸਤਕਾਂ ਦੀ ਸਿੱਖਿਆ ਨੂੰ ਵਿਚਾਰਿਆ ਕਰ। ਇਸ ਸੌਦਾਗਰੀ ਲਈ ਉਚੇ ਆਚਰਨ ਨੂੰ ਘੋੜੇ ਬਣਾ ਕੇ ਤੁਰ। ਇਸ ਜ਼ਿੰਦਗੀ ਦੇ ਸਫ਼ਰ ਵਿਚ ਖਰਚ ਕਰਨ ਲਈ ਉੱਤਮ ਗੁਣਾਂ ਨੂੰ ਪੱਲੇ ਬੰਨ੍ਹ ਲੈ। ਇਸ ਸੌਦਾਗਰੀ ਨੂੰ ਕੱਲ੍ਹ ਤੇ ਨਾ ਪਾ—'ਭਾਵ', ਢਿੱਲ ਨਾ ਕਰ, ਹੁਣੇ ਹੀ ਇਹ ਸੌਦਾਗਰੀ ਅਰੰਭ ਕਰ ਦੇ। ਇਹ ਵਪਾਰ ਕਰਨ ਨਾਲ ਜੇ ਤੇਰਾ ਮਨ ਪ੍ਰਭੂ ਚਰਨਾਂ ਵਿਚ ਹਮੇਸ਼ਾਂ ਲਈ ਜੁੜ ਜਾਵੇ ਤਾਂ ਤੈਨੂੰ ਆਤਮਕ ਸੁਖ (ਅਨੰਦ) ਦੀ ਪ੍ਰਾਪਤੀ ਹੋ ਜਾਵੇਗੀ।੩।

ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ॥
ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ॥
ਨਾਨਕ ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ॥੪॥

ਪਦ ਅਰਥ : ਚਾਕਰੀ—ਨੌਕਰੀ। ਬੰਨ੍ਹ—ਰੋਕ, ਰਖ। ਧਾਵਣੀ—ਭੱਜ ਦੌੜ। ਚਵਗਣ—ਚੌਗੁਣੀ। ਵੰਨ—ਰੰਗ।੪।

ਅਰਥ : ਅੰਤ ਵਿਚ ਨੌਕਰੀ ਦੀ ਉਦਾਹਰਨ ਦਿੰਦੇ ਹੋਏ ਗੁਰੂ ਸਾਹਿਬ ਆਖਦੇ ਹਨ ਕਿ ਹੇ ਮਨੁੱਖ! ਤੂੰ ਪੂਰੇ ਧਿਆਨ ਨਾਲ ਪ੍ਰਭੂ ਮਾਲਕ ਦੀ ਨੌਕਰੀ ਕਰ ਅਤੇ ਜਿਵੇਂ ਨੌਕਰ ਆਪਣੇ ਮਾਲਕ ਦੇ ਹੁਕਮ ਵਿਚ ਰਹਿੰਦਾ ਹੈ, ਤੂੰ ਭੀ ਪਰਮਾਤਮਾ ਮਾਲਕ ਦੇ ਨਾਮ ਨੂੰ ਦ੍ਰਿੜ ਕਰ ਲੈਂ, ਇਹ ਹੀ ਉਸ ਦੀ ਸੇਵਾ ਹੈ। ਜਿਵੇਂ

ਨੌਕਰ, ਨੌਕਰੀ ਕਰਦੇ ਸਮੇਂ ਦੌੜ-ਭੱਜ ਕਰਦਾ ਹੈ, ਹੇ ਮਨੁੱਖ, ਤੂੰ ਵੀ ਵਿਕਾਰਾਂ ਨੂੰ ਆਪਣੇ ਨੇੜੇ ਨਾ ਆਣ ਦੇ—ਇਹ ਹੀ ਤੇਰੀ 'ਦੌੜ-ਭੱਜ' ਹੈ। ਜੇ ਤੂੰ ਇੰਝ ਕਰੇਂਗਾ ਤਾਂ ਸਭ ਤੈਨੂੰ ਸ਼ਾਬਾਸ਼ ਆਖਣਗੇ। ਵਾਹਿਗੁਰੂ ਭੀ ਤੇਰੇ ਉਤੇ ਮਿਹਰ ਦੀ ਨਜ਼ਰ ਕਰੇਗਾ, ਜਿਸ ਨਾਲ ਤੇਰੀ ਜਿੰਦ ਉਤੇ ਚੌਗੁਣਾ ਆਤਮਕ ਰੂਪ ਚੜ੍ਹੇਗਾ।੪।

ਉਪਰੋਕਤ ਸ਼ਬਦ ਦਾ ਸਾਰ ਅੰਸ਼ ਇਹ ਹੈ ਕਿ ਮਾਇਆ ਇਕਤ੍ਰ ਕਰਨ ਦੇ ਸਾਧਾਰਨ ਰੂਪ ਵਿਚ ਚਾਰ ਤਰੀਕੇ ਵਰਤੇ ਜਾਂਦੇ ਹਨ। (1) ਖੇਤੀ ਬਾੜੀ (2) ਦੁਕਾਨਦਾਰੀ (3) ਸੌਦਾਗਰੀ ਤੇ (4) ਨੌਕਰੀ ਪੇਸ਼ਾ। ਸਤਿਗੁਰੂ ਜੀ ਨੇ ਇਸ ਸ਼ਬਦ ਨੂੰ ਸੁਗਮ (ਸਹਿਲ) ਕਰਨ ਲਈ ਖੇਤੀ ਕਰਨ ਵਾਲਿਆਂ, ਦੁਕਾਨਦਾਰਾਂ, ਸੌਦਾਗਰਾਂ ਅਤੇ ਨੌਕਰੀ ਚਾਕਰੀ ਕਰਨ ਵਾਲਿਆਂ ਨੂੰ ਉਨ੍ਹਾਂ ਹੀ ਵਸੀਲਿਆਂ ਵਿਚ ਵਰਤੇ ਜਾਣ ਵਾਲੇ ਸ਼ਬਦਾਂ ਰਾਹੀਂ ਸੁਖੈਨ ਢੰਗ ਨਾਲ ਦਰਸਾ ਕੇ ਪਰਮਾਰਥ ਮੰਡਲ ਔਰ ਪਰਮਾਰਥ ਕਲਿਆਣ ਹਿਤ ਪ੍ਰੇਰਿਆ ਹੈ।

ਮਾਇਆ ਹੋਈ ਨਾਗਨੀ, ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ, ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ, ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ, ਸੋਈ ਉਬਰੇ, ਜਿ ਸਚਿ ਰਹੇ ਲਿਵ ਲਾਇ॥੨॥

*(ਸਲੋਕ, ਮਹਲਾ ੩, ਪੰਨਾ ੫੧੦)*

# ਬਾਬਰ ਦੇ ਹਮਲੇ ਨਾਲ ਸੰਬੰਧਤ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚਾਰ ਸ਼ਬਦ ਹਨ ਜੋ ਬਾਬਰ ਦੇ ਹਮਲੇ ਨਾਲ ਸੰਬੰਧਤ ਹਨ। ਇਹ ਚਾਰੇ ਸ਼ਬਦ ਗੁਰੂ ਨਾਨਕ ਪਾਤਸ਼ਾਹ ਦੇ ਉਚਾਰਨ ਕੀਤੇ ਹੋਏ ਹਨ। ਇਕ ਸ਼ਬਦ ਤਿਲੰਗ ਰਾਗ ਵਿਚ ਹੈ ਅਤੇ ਤਿੰਨ ਸ਼ਬਦ ਆਸਾ ਰਾਗ ਵਿਚ।

**ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥**

*(ਤਿਲੰਗ, ਮਹਲਾ ੧, ਪੰਨਾ ੭੨੨)*

**ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥**

*(ਆਸਾ, ਮਹਲਾ ੧, ਪੰਨਾ ੩੬੦)*

**ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ॥**

*(ਰਾਗੁ ਆਸਾ, ਮਹਲਾ ੧॥ ਅਸਟਪਦੀਆ ਘਰ ੩ ਪੰਨਾ ੪੧੭)*

**ਕਹਾ ਸੁ ਖੇਲ, ਤਬੇਲਾ ਘੋੜੇ, ਕਹਾ ਭੇਰੀ ਸਹਨਾਈ॥**

*(ਆਸਾ, ਮਹਲਾ ੧ ਪੰਨਾ ੪੧੭)*

**ਬਾਬਰ ਦੇ ਹਮਲੇ ਨਾਲ ਸੰਬੰਧਤ ਇਹਨਾਂ ਚੌਹਾਂ ਸ਼ਬਦਾਂ ਦੇ ਠੀਕ ਅਰਥ ਨਿਰਨੇ ਲਈ ਕਈ ਚੀਜ਼ਾਂ ਦਾ ਖਿਆਲ ਰੱਖਣਾ ਜ਼ਰੂਰੀ ਹੈ, ਯਥਾ :**

(੧) ਵਿਆਕਰਨ (੨) ਸ਼ਬਦ ਕੋਸ਼ (੩) ਇਤਿਹਾਸ (੪) ਗੁਰੂ ਗਰੰਥ ਸਾਹਿਬ ਦੀ ਸਮੁੱਚੀ ਵਿਚਾਰਧਾਰਾ (੫) ਗੁਰੂ ਨਾਨਕ ਸਾਹਿਬ ਦੀ ਮਹਾਨ ਅਦੁਤੀ ਸ਼ਖਸੀਅਤ।

**ਇਹਨਾਂ ਸ਼ਬਦਾਂ ਦੇ ਠੀਕ ਅਰਥ ਕਰਨ ਵਿਚ ਸਦਾ ਹੀ ਵਿਘਨ ਪਏ ਰਹੇ ਹਨ। ਕਿਸੇ ਲਿਖਾਰੀ ਨੇ ਗੁਰਬਾਣੀ ਵਿਆਕਰਨ ਨੂੰ ਨਜ਼ਰ-ਅੰਦਾਜ਼ ਕੀਤਾ ਹੈ ਤੇ ਕਿਸੇ ਨੇ ਇਤਿਹਾਸ ਨੂੰ ਅਤੇ ਕਿਸੇ ਤੋਂ ਅਣਜਾਣੇ ਵਿਚ (Unintentionally) ਗੁਰੂ ਗਰੰਥ ਸਾਹਿਬ ਵਿਚ ਅਨੇਕਾਂ ਥਾਵਾਂ ਤੇ ਦ੍ਰਿੜਾਏ ਗਏ ਹੋਰ ਗੁਰਮਤ ਸਿਧਾਂਤ, ਇਹਨਾਂ ਸ਼ਬਦਾਂ ਦੇ ਗਲਤ ਅਰਥਾਂ ਕਾਰਨ ਇਕ ਤਰ੍ਹਾਂ ਕੱਟ ਗਏ ਹਨ ਜਾਂ ਖੰਡਨ ਹੋ ਗਏ ਹਨ। ਸ਼ਬਦ ਕੋਸ਼ ਦੀ ਯੋਗ ਵਰਤੋਂ ਤਾਂ ਹਰ ਕਾਵਿ ਨੂੰ ਅਰਥਾਉਣ ਸਮੇਂ ਲਾਜ਼ਮੀ ਹੁੰਦੀ ਹੈ। ਗੁਰੂ ਨਾਨਕ ਪਾਤਸ਼ਾਹ ਦੀ ਮਹਾਨ ਸ਼ਖਸੀਅਤ ਬਾਰੇ ਨਿਰਨਾ ਭੀ ਅੱਜ ਤਕ ਸਿੱਖ ਵਿਦਵਾਨ ਨਹੀਂ ਕਰ ਸਕੇ। ਜਨਮ ਸਾਖੀਆਂ ਇਕ ਹੋਰ ਰਾਹ ਤੇ ਪਾਂਦੀਆਂ ਹਨ ਅਤੇ ਨਵੇਂ ਲਿਖਾਰੀ ਗੁਰੂ ਪਾਤਸ਼ਾਹ ਨੂੰ ਆਮ ਮਨੁੱਖੀ ਪੱਧਰ ਤੇ ਲਿਆ ਕੇ ਵਾਚਣ ਤੇ ਸਮਝਣ ਵਿਚ ਹੀ ਸੂਰਬੀਰਤਾ ਸਮਝ ਰਹੇ ਹਨ। ਇਸ ਸਭ ਕਾਸੇ ਕਾਰਨ ਇਹਨਾਂ ਸ਼ਬਦਾਂ ਬਾਰੇ ਠੀਕ ਨਿਰਨਾ ਨਹੀਂ ਹੁੰਦਾ ਰਿਹਾ।**

ਇਤਿਹਾਸਕ ਪਿਛੋਕੜ : ਜਦੋਂ ਗੁਰੂ ਨਾਨਕ ਪਾਤਸ਼ਾਹ, ਸੈਦਪੁਰ (ਐਮਨਾਬਾਦ) ਆਏ, ਪਠਾਣਾਂ ਦਾ ਰਾਜ ਸੀ। ਇਹ ਪਠਾਣ ਐਸ਼ੋ-ਇਸ਼ਰਤ ਦੇ ਸਭ ਹੱਦ ਬੰਨੇ ਟੱਪ ਕੇ ਰੱਬ ਨੂੰ ਭੀ ਵਿਸਾਰੀ ਬੈਠੇ ਸਨ। ਇਖਲਾਕ ਦਾ ਤਾਂ ਦੀਵਾਲਾ ਹੀ ਨਿਕਲ ਚੁੱਕਾ ਸੀ। ਧਰਮ ਭਰਿਆ ਜੀਵਨ ਅਲੋਪ ਹੋ ਚੁੱਕਾ ਸੀ। ਪਠਾਣ ਹਾਕਮ ਰਾਜ ਮਦ ਵਿਚ ਬਾਵਲੇ ਹੋ ਰਹੇ ਸਨ। ਝੋਲੀ-ਚੁੱਕ ਤੇ ਮੌਕਾਪ੍ਰਸਤ ਹਿੰਦੂ, ਪਠਾਣ ਹਾਕਮਾਂ ਨਾਲ ਰਲ ਕੇ ਗਰੀਬ ਜਨਤਾ ਦਾ ਖ਼ੂਨ ਨਿਚੋੜ ਕੇ ਆਪਣੇ ਚਿਹਰਿਆਂ ਉਤੇ ਲਾਲੀਆਂ ਅਰ ਬੇਓੜਕੀਆਂ ਰੌਣਕਾਂ ਪੈਦਾ ਕਰ ਰਹੇ ਸਨ। ਧਾਰਮਕ ਆਗੂ ਬਹੁਤ ਬੁਰੀ ਤਰ੍ਹਾਂ ਕੁਰਾਹੇ ਪਏ ਹੋਏ ਸਨ ਅਤੇ ਇਸ ਕਾਰਨ ਉਹਨਾਂ ਦੇ ਪਿੱਛਲੱਗਾਂ ਦਾ ਕੁਰਾਹੇ ਪੈਣਾ ਸੁਭਾਵਕ ਸੀ। ਬ੍ਰਾਹਮਣ, ਹਿੰਦੂ ਜਨਤਾ ਨੂੰ, ਮੁੱਲਾਂ-ਮੁਲਾਣੇ ਅਤੇ ਪੀਰ ਮੁਸਲਿਮ ਜਨਤਾ ਨੂੰ, ਕੁਰਾਹੇ ਪਾ ਕੇ ਆਪਣੇ ਹਲਵੇ-ਮੰਡੇ ਦਾ ਪਰਬੰਧ ਕਰ ਰਹੇ ਸਨ। ਪਠਾਣ ਹਾਕਮਾਂ ਪਾਸ ਧਨ ਦੌਲਤ ਦੀ ਬਹੁਤਾਤ ਸੀ। ਧਨ ਦੀ ਬਹੁਤਾਤ, ਜਵਾਨੀ ਅਤੇ ਸੁੰਦਰਤਾ ਦੇ ਹੰਕਾਰ ਵਿਚ ਵੀ ਵਾਧਾ ਕਰ ਰਹੀ ਸੀ। ਕੀ ਪਠਾਣ ਤੇ ਕੀ ਹਿੰਦੂ, ਸਭ ਧਨ ਅਤੇ ਜੋਬਨ ਦੇ ਨਸ਼ੇ ਵਿਚ ਮਦਮਸਤ ਹੋ ਰਹੇ ਸਨ। ਰੱਬ ਦਾ ਵਿਸਰ ਜਾਣਾ ਤੇ ਧਰਮ ਅਰ ਫ਼ਰਜ਼ਾਂ ਦਾ ਰਾਹ ਭੁੱਲ ਜਾਣਾ ਐਨ੍ਹ ਸੁਭਾਵਕ ਸੀ।

ਅਮੀਰ ਹਿੰਦੂ ਨੂੰ ਬ੍ਰਾਹਮਣ ਨੇ ਮਾਇਆ ਦੇ ਜ਼ੋਰ ਨਾਲ ਧਰਮ ਦਾ ਫਲ ਖਰੀਦਣ ਦੀਆਂ ਠੱਗੀ-ਭਰੀਆਂ ਬੇਬੁਨਿਆਦ ਵਿਉਂਤਾਂ ਸਿਖਲਾ ਦਿਤੀਆਂ ਸਨ ਜੋ ਮਲਕ ਭਾਗੋ ਵੱਲੋਂ ਰਚੇ ਗਏ ਯੱਗ ਤੋਂ ਸਪੱਸ਼ਟ ਹੋ ਰਹੀਆਂ ਸਨ। ਮੁਸਲਿਮ ਆਗੂ ਅਤੇ ਜਨਤਾ ਕਿਵੇਂ ਕੁਰਾਹੇ ਪਈ ਸੀ, ਭੀ ਵੇਖਣ-ਸਮਝਣ ਦੀ ਚੀਜ਼ ਸੀ। ਸੈਦਪੁਰ ਦੇ ਕਿਲੇਦਾਰ, ਨਵਾਬ ਜ਼ਾਲਮ ਖ਼ਾਨ ਦਾ ਲੜਕਾ ਸਖ਼ਤ ਬੀਮਾਰ ਹੋ ਗਿਆ। ਉਹ ਕਿਸੇ ਦਵਾ ਦਾਰੂ ਨਾਲ ਠੀਕ ਨਹੀਂ ਸੀ ਹੋ ਰਿਹਾ। ਅੰਤ ਜੁਗਤ ਇਹ ਕੱਢੀ ਗਈ ਕਿ ਸਭ ਪੀਰ ਫਕੀਰ ਤੇ ਸਾਧ ਫੜ ਲਏ ਜਾਣ—ਜੋ ਆਪਣੀ ਕਰਾਮਾਤੀ ਤਾਕਤ ਨਾਲ ਲੜਕੇ ਨੂੰ ਅਰੋਗ ਕਰਨ ਲਈ ਮਜ਼ਬੂਰ ਅਤੇ ਜ਼ਲੀਲ ਕੀਤੇ ਜਾਣ।

ਕਿਆ ਖ਼ੂਬ ਪੀਰ ਫ਼ਕੀਰ ਸਨ ਤੇ ਕਿਆ ਕਮਾਲ ਦੇ ਸ਼ਰਧਾਲੂ। ਹਮਲਾਵਰ ਮੁਲਕ ਤੇ ਚੜ੍ਹ ਆਵੇ ਤਾਂ ਫ਼ੌਜੀ ਤਿਆਰੀ ਨਾਲ ਟਾਕਰਾ ਕਰਨ ਦੀ ਥਾਂ, ਪੀਰ ਫ਼ਕੀਰ, ਜਾਦੂ-ਟੂਣੇ ਕਰਨ ਜਾਂ ਤਸਬੀਆਂ ਫੇਰਨ ਦਾ ਫਾਰਮੂਲਾ ਤਿਆਰ ਕਰਨ, ਤਾਂ ਕਿ ਦੁਸ਼ਮਣ ਦੀ ਫ਼ੌਜ ਚੜ੍ਹ ਕੇ ਨਾ ਆ ਸਕੇ, ਅਤੇ ਜੇ ਆ ਜਾਣ ਪੁਰ ਹੀ ਹੱਠ ਕਰੇ, ਤਾਂ ਮੈਦਾਨਿ-ਜੰਗ ਵਿਚ ਆਕੇ ਅੰਨ੍ਹੀ ਹੋ ਜਾਵੇ। ਇਹ ਸੀ ਧਰਮ ਅਤੇ ਇਹੋ ਜਿਹਾ ਸੀ ਧਾਰਮਕ ਆਗੂਆਂ ਦਾ ਆਚਰਨ ਅਤੇ ਨਖਿੱਧ ਸੋਚਣੀ।

ਅਜਿਹੇ ਹਾਲਾਤ ਵਿਚ ਗੁਰੂ ਨਾਨਕ ਪਾਤਸ਼ਾਹ ਐਮਨਾਬਾਦ ਪੁੱਜੇ। ਭਾਈ

ਮਰਦਾਨਾ ਜੀ ਭੀ ਨਾਲ ਸਨ। ਭਾਈ ਲਾਲੋ ਦੇ ਡੇਰੇ ਤੇ ਸਤਿਸੰਗ ਹੁੰਦਾ ਸੀ। ਕੁਝ ਸੰਤ ਸਾਧ ਪੀਰ-ਫ਼ਕੀਰ ਤੇ ਗੁਰਮੁਖ, ਜੋ ਸੱਚ ਦੀ ਭਾਲ ਕਰਨਾ ਲੋਚਦੇ ਸਨ, ਆਸ ਪਾਸ ਦੇ ਇਲਾਕੇ ਵਿਚੋਂ ਪਾਤਸ਼ਾਹ ਗੁਰੂ ਨਾਨਕ ਦੇ ਪਾਵਨ ਬਚਨਾਂ ਨੂੰ ਸੁਣਨ ਹਿੱਤ ਪੁੱਜੇ। ਪਠਾਣ ਹਾਕਮ ਅਤੇ ਝੋਲੀ-ਚੁੱਕ ਖੱਤਰੀ ਹਿੰਦੂ (ਸਮੇਤ ਬ੍ਰਾਹਮਣਾਂ ਅਤੇ ਮੁਲਾਣਿਆਂ ਦੇ) ਧਨ ਅਤੇ ਜੋਬਨ ਆਦਿਕਾਂ ਦੇ ਨਸ਼ੇ ਵਿਚ ਭੂਤਰੇ ਪਏ ਸਨ। ਚਾਲਬਾਜ਼ ਪੰਡਤਾਂ ਨੇ ਉਹਨਾਂ ਦਿਨਾਂ ਵਿਚ ਹੀ ਕੋਈ ਤਾਰਾ ਚਾੜ੍ਹਿਆ-ਡੋਬਿਆ ਸੀ, ਜਿਸ ਕਾਰਨ ਉਹਨਾਂ ਦਿਨਾਂ ਵਿਚ ਵਿਆਹ ਸ਼ਾਦੀਆਂ ਦਾ ਜ਼ੋਰ ਸੀ। ਹਿੰਦੂ ਅਤੇ ਪਠਾਣ ਘਰਾਂ ਵਿੱਚ ਬਹੁਤ ਸਾਰੀਆਂ ਸ਼ਾਦੀਆਂ ਸਨ। ਨਾਚ ਗਾਣੇ ਅਤੇ ਸ਼ਰਾਬ ਦੇ ਦੌਰ ਚੱਲ ਰਹੇ ਸਨ। ਇਹ ਤਬਕਾ ਗੁਰੂ ਨਾਨਕ ਪਾਤਸ਼ਾਹ ਦੇ ਸੱਚੇ ਸੁਚੇ ਸਪੱਸ਼ਟ ਮਤ ਨਾਲ ਪਹਿਲੇ ਹੀ ਖੁਣਸ ਖਾ ਰਿਹਾ ਸੀ; ਸ਼ਰਾਬ ਦੇ ਨਸ਼ੇ ਨਾਲ ਮੱਤ ਮਾਰੀ ਹੋਣ ਕਾਰਨ ਹੰਕਾਰ ਵਿਚ ਆਕੇ ਇਹਨਾਂ ਪਠਾਣਾਂ ਅਤੇ ਸੁਵਰਨ [ਉਚ-ਜਾਤੀਏ] ਹਿੰਦੂਆਂ ਨੇ, ਭਾਈ ਮਰਦਾਨੇ ਦੀ ਅਤੇ ਹੋਰ ਸੱਚ ਦੇ ਮੁਤਲਾਸ਼ੀ ਸੰਤਾਂ-ਪੀਰਾਂ ਗੁਰਮੁਖਾਂ ਦੀ ਸਖ਼ਤ ਤੌਹੀਨ ਕੀਤੀ। ਬਹੁਤ ਭੈੜਾ ਵਰਤਾਵਾ ਕਰਕੇ ਜਿੱਚ ਕੀਤਾ। ਨੀਚ ਅਰ ਕਮੀਨੇ ਕਿਸਮ ਦਾ ਠੱਠਾ ਅਤੇ ਮਖੌਲ ਕੀਤੇ। ਧਨ-ਦੌਲਤ ਤੇ ਰਾਜਸੀ ਅਰ ਸਮਾਜਕ ਤਾਕਤ ਦਾ ਹੰਕਾਰ ਜੁ ਸਿਰ ਤੇ ਸਵਾਰ ਸੀ।

ਗੁਰੂ ਨਾਨਕ ਪਾਤਸ਼ਾਹ ਨੇ ਜਦੋਂ ਸੈਦਪੁਰੀ ਜ਼ਾਲਮ ਹਾਕਮਾਂ ਦੀ ਤੇ ਪਰਜਾ ਦੀ ਐਸੀ ਹਾਲਤ ਦੇਖੀ ਤਾਂ ਆਪਣੇ ਸਿੱਖ ਭਾਈ ਲਾਲੋ ਨੂੰ ਦੱਸਿਆ ਕਿ ਇਹਨਾਂ ਲੋਕਾਂ ਦੇ ਕੀਤੇ ਹੋਏ ਕੁਕਰਮਾਂ ਦੀ ਸਜ਼ਾ ਇਹਨਾਂ ਨੂੰ ਛੇਤੀ ਹੀ ਮਿਲਣ ਵਾਲੀ ਹੈ। ਅਕਾਲ ਪੁਰਖ ਨੇ ਆਪਣੇ ਅਟਲ ਨਿਯਮਾਂ ਅਨੁਸਾਰ ਇਹਨਾਂ ਦੇ ਕੀਤੇ ਕਰਮਾਂ ਦਾ ਫਲ ਇਹਨਾਂ ਨੂੰ ਭੁਗਤਾਉਣਾ ਹੈ। ਆਪ ਜੀ ਨੇ ਨਿਕਟ ਭਵਿਖਤ ਵਿਚ ਇਹਨਾਂ ਭੂਤਰੇ ਹੋਏ ਲੋਕਾਂ ਦੀ ਹੋਣ ਵਾਲੀ ਅਤਿ ਭਿਆਨਕ ਦੁਰਦਸ਼ਾ ਦਾ ਬਿਆਨ ਤਿਲੰਗ ਰਾਗ ਦੇ ਉਪਰੋਕਤ ਸ਼ਬਦ ਵਿਚ ਕੀਤਾ ਹੈ। ਬਾਬਰ ਦੇ ਹਮਲੇ ਨਾਲ ਸੰਬੰਧਤ ਬਾਕੀ ਤਿੰਨ ਸ਼ਬਦਾਂ ਵਿਚ, ਜੋ ਆਸਾ ਰਾਗ ਵਿਚ ਹਨ, ਬਾਬਰ ਦੇ ਹੱਲੇ ਸਮੇਂ ਸੈਦਪੁਰੀਆਂ ਦੀ ਹੋਈ ਲਾ-ਮਿਸਾਲ ਦੁਰਗਤ ਦਾ ਵਰਣਨ ਹੈ।

**ਬਾਬਰ ਦੇ ਹਮਲੇ ਨਾਲ ਸੰਬੰਧਤ ਚਾਰ ਸ਼ਬਦਾਂ ਵਿਚ ਕੁਝ ਜ਼ਰੂਰੀ ਗੁਰਮਤਿ ਸਿਧਾਂਤ**

(1) **ਅਕਾਲ ਪੁਰਖ ਦੇ ਨਿਯਮ ਸਦਾ ਅਟੱਲ ਹਨ।** ਕੀਤੇ ਕਰਮਾਂ ਦਾ ਫਲ ਤਾਂ ਹਰ ਕਿਸੇ ਨੂੰ ਕਰਤਾਰ ਨੇ ਭੁਗਤਾਉਣਾ ਹੀ ਹੁੰਦਾ ਹੈ। ਸ੍ਰਿਸ਼ਟੀ ਕਰਤਾਰ ਨੇ ਆਪ ਪੈਦਾ ਕੀਤੀ ਹੈ। ਉਸ ਪ੍ਰਭੂ ਦੇ ਅਟੱਲ ਨਿਯਮਾਂ ਅਧੀਨ ਜੋ ਜੋ ਵੀ ਰੰਗ ਤਮਾਸ਼ੇ ਉਸਦੇ ਪੈਦਾ ਕੀਤੇ ਜੀਵ ਕਰਦੇ ਹਨ, ਉਹਨਾਂ ਨੂੰ 'ਪ੍ਰਭੂ' ਨਿਰਲੇਪ ਤੇ ਨਿਰਪੱਖ ਹੋ ਕੇ ਵਾਚਦਾ ਰਹਿੰਦਾ ਹੈ। ਆਪਣੇ ਅਟੱਲ ਵਿਧਾਨ ਅਤੇ ਅਟੱਲ ਰੱਬੀ

ਕਾਨੂੰਨਾਂ ਮੁਤਾਬਕ ਪ੍ਰਭੂ ਹਰ ਕਿਸੇ ਨੂੰ ਕੀਤੇ ਦਾ ਫਲ ਭੁਗਤਾਉਂਦਾ ਹੈ। ਪ੍ਰਭੂ ਦਾ ਇਨਸਾਫ ਤੇ ਫੈਸਲੇ ਸਦਾ ਉਸਦੇ ਅਟੱਲ ਨਿਯਮਾਂ ਅਨੁਸਾਰ ਹੁੰਦੇ ਹਨ। ਯਥਾ :

ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥

*(ਤਿਲੰਗ, ਮਹਲਾ ੧ ਪੰਨਾ ੭੨੩)*

(2) ਕਰਤਾਰ ਨਿਰਦੋਸ਼ ਹੈ ਤੇ ਸਦਾ ਨਿਰਦੋਸ਼ ਰਿਹਾ ਹੈ। ਜੇ ਕਿਸੇ ਜ਼ਾਲਮ, ਪਾਪੀ, ਹਤਿਆਰੇ ਨੂੰ ਆਪਣੇ ਕੀਤੇ ਘੋਰ ਪਾਪਾਂ ਅਤੇ ਬੱਜਰ ਗੁਨਾਹਾਂ ਦੀ ਸਖ਼ਤ ਸਜ਼ਾ ਮਿਲੇ ਤਾਂ ਕੁਦਰਤੀ ਹੈ ਕਿ ਕਿਸੇ ਭੀ ਭਲੇ ਪੁਰਖ ਦੇ ਮਨ ਵਿਚ ਕੀਤੇ ਕੁਕਰਮਾਂ ਦੀ ਸਜ਼ਾ ਭੁਗਤਦੇ ਹੋਏ ਕੁਕਰਮੀ ਅਤੇ ਅਤਿਆਚਾਰੀ ਉਤੇ ਤਰਸ ਨਹੀਂ ਆ ਸਕਦਾ। ਪ੍ਰਭੂ ਅਜਿਹੇ ਪਾਪੀ, ਹਤਿਆਰੇ ਅਤੇ ਦੁਰਾਚਾਰੀ ਨੂੰ ਸਜ਼ਾ ਮਿਲਦੀ ਵੇਖਕੇ ਕਦੀ ਮਨ ਵਿਚ ਕ੍ਰੋਧਿਤ ਜਾਂ ਦੁਖੀ ਨਹੀਂ ਹੋ ਸਕਦਾ। ਜੇ ਅਜਿਹੀ ਸਜ਼ਾ ਸਮੇਂ ਪ੍ਰਭੂ ਬਿਨਾਂ ਮਤਲਬ ਤਰਸ ਕਰਨ ਲੱਗ ਜਾਵੇ, ਤਾਂ ਉਸਦਾ ਨਿਆਉਂ ਅਰ ਤਪਾਵਸੁ (ਇਨਸਾਫ਼ ਅਰ ਫੈਸਲਾ) ਸੱਚਾ ਅਤੇ ਨਿਰਪੱਖ ਨਹੀਂ ਰਹਿ ਜਾਏਗਾ। ਯਥਾ :

ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥

*(ਆਸਾ, ਮਹਲਾ ੧—੩੬੦)*

(3) ਪ੍ਰਮਾਤਮਾ ਦੇ ਸਾਹਮਣੇ ਮਨੁੱਖ ਦੀ ਕੋਈ ਪਾਇਆਂ ਨਹੀਂ। ਸੰਸਾਰ ਦਾ ਕੋਈ ਭੀ ਵਿਅਕਤੀ ਜਿਤਨਾ ਚਾਹੇ ਮਸ਼ਹੂਰ ਹੋ ਜਾਏ, ਤਾਕਤਵਰ ਤੇ ਧਨੀ ਬਣ ਜਾਏ, ਸੰਸਾਰ ਵਿਚ ਅਤਿ ਵੱਡਾ, ਤਾਕਤਵਰ, ਸਿਆਣਾ ਅਤੇ ਧਨੀ ਕਰਕੇ ਪ੍ਰਸਿਧ ਹੋ ਜਾਏ, ਪ੍ਰਭੂ ਦੀ ਅਥਾਹ ਅਰ ਅਗਾਧ ਸ਼ਕਤੀ ਸਾਹਵੇਂ ਅਤੀ ਤੁੱਛ ਹੀ ਹੁੰਦਾ ਹੈ; ਅਤੀ ਤੁੱਛ—ਇਤਨਾ ਤੁੱਛ ਅਤੇ ਹੇਚ, ਕਿ ਜਿਤਨਾ ਇਕ ਬਹੁਤ ਮਾਮੂਲੀ ਕਿਰਮ ਜਾਂ ਕੀੜਾ; ਜੋ ਸੂਖਮ ਕਣਾਂ ਜਾਂ ਦਾਣਿਆਂ ਨਾਲ ਹੀ ਆਪਣਾ ਨਿਰਬਾਹ ਕਰ ਰਿਹਾ ਹੁੰਦਾ ਹੈ। ਪ੍ਰਭੂ ਕਿਸੇ ਸਮੇਂ ਭੀ ਕਿਸੇ ਵੱਡੇ ਤੋਂ ਵੱਡੇ ਅਤੇ ਬਲੀ ਤੋਂ ਬਲੀ ਸ਼ਖ਼ਸ ਪਾਸੋਂ ਆਪਣਾ ਦਿੱਤਾ ਸਭ ਕੁਝ ਖੋਹ ਕੇ ਉਸਨੂੰ ਫ਼ਨਾਹ ਕਰ ਸਕਦਾ ਹੈ। ਯਥਾ :

ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ॥

*(ਆਸਾ, ਮਹਲਾ ੧—੩੬੦)*

(4) **ਪ੍ਰਭੂ ਦੇ ਕੀਤੇ ਦਾ ਪਾਰਾਵਾਰ ਜਾਂ ਅੰਤ ਕੋਈ ਬੰਦਾ ਨਹੀਂ ਪਾ ਸਕਦਾ।** ਸਾਡੀਆਂ ਗਿਆਨ ਇੰਦਰੀਆਂ ਤੇ ਕਰਮ ਇੰਦਰੀਆਂ ਦੀ ਤਾਕਤ ਸੀਮਤ ਜਿਹੀ ਹੀ ਹੁੰਦੀ ਹੈ। ਦਿਮਾਗ ਅਤੇ ਕਲਪਨਾ ਦੀ ਸ਼ਕਤੀ ਵੀ ਹੱਦ-ਬੰਨੇ ਵਿਚ ਹੀ ਹੁੰਦੀ ਹੈ। ਪ੍ਰਭੂ ਜੋ ਕੁਝ ਕਰ ਰਿਹਾ ਹੈ, ਉਸਦੇ ਅਟੱਲ ਨਿਯਮਾਂ ਮੁਤਾਬਕ ਹੀ ਹੁੰਦਾ ਹੈ ਅਤੇ ਉਹ ਸਭ ਭਲਾ ਹੀ ਕਰਦਾ ਹੈ, ਪਰ ਬੁਧੀ ਜਾਂ ਅਕਲ ਦਾ ਸੀਮਤ ਘੇਰਾ ਉਸ ਵਿਚਲੀ ਭਲਿਆਈ ਅਟੱਲਤਾ ਨੂੰ ਸਮਝਣ ਦੀ ਥਾਂ ਕੁਝ ਹੋਰ ਨਤੀਜੇ ਕੱਢ ਲੈਂਦਾ ਹੈ ਜੋ ਸਦਾ ਗਲਤ ਹੁੰਦੇ ਹਨ। ਪ੍ਰਭੂ ਜੋ ਕੁਝ ਕਰ ਰਿਹਾ ਹੈ, ਉਸਦਾ ਪਾਰਾਵਾਰ ਕੋਈ ਬੰਦਾ ਨਹੀਂ ਪਾ ਸਕਦਾ। ਕਈ ਘਟਨਾਵਾਂ ਐਸੀਆਂ ਹੁੰਦੀਆਂ ਹਨ ਜੋ ਸਾਡੇ ਮਨ ਨੂੰ ਸੁਖਾਂਦੀਆਂ ਨਹੀਂ ਤੇ ਭੈੜੀਆਂ ਲਗਦੀਆਂ ਹਨ, ਪਰ ਉਹ ਵੀ ਠੀਕ ਅਤੇ ਚੰਗੀਆਂ ਹੀ ਹੁੰਦੀਆਂ ਹਨ। ਯਥਾ :

**ਆਦਿ ਪੁਰਖ, ਤੇਰਾ ਅੰਤੁ ਨ ਪਾਇਆ,**
**ਕਰਿ ਕਰਿ ਦੇਖਹਿ ਵੇਸ॥** *(ਆਸਾ, ਮਹਲਾ ੧–੪੧੭)*

(5) **ਧਨ ਅਤੇ ਜੋਬਨ ਦੇ ਨਸ਼ੇ ਵਿਚ ਫਸ ਕੇ ਮਨੁੱਖ ਖੁਆਰ ਹੁੰਦਾ ਹੈ।** ਮਨੁੱਖ ਧਨ ਨਾਲ ਅਤੇ ਜਵਾਨੀ ਜਾਂ ਸੁੰਦਰਤਾ ਨਾਲ ਮੋਹ ਪਾਉਂਦਾ ਹੈ। ਧਨ ਦਾ ਲਾਲਚ ਇਸ ਹੱਦ ਤਕ ਕਰਦਾ ਹੈ ਕਿ ਆਪਣੀਆਂ ਲੋੜਾਂ ਪੂਰੀਆਂ ਕਰਨ ਪਿਛੋਂ ਬੰਦਾ ਵੱਧ ਤੋਂ ਵੱਧ ਧਨ ਇਕਤ੍ਰ ਕਰਨਾ ਚਾਹੁੰਦਾ ਹੈ। ਧਨ ਇਕਤ੍ਰ ਕਰਨ ਦੀ ਬਿਰਤੀ ਮਨੁੱਖ ਦੇ ਮਨ ਤੇ ਇਤਨੀ ਹਾਵੀ ਹੋ ਜਾਂਦੀ ਹੈ ਕਿ ਅਨੇਕਾਂ ਪ੍ਰਪੰਚ, ਧੋਖੇ ਅਤੇ ਠੱਗੀਆਂ ਕਰਨੋਂ ਵੀ ਸੰਕੋਚ ਨਹੀਂ ਕਰਦਾ। ਝੂਠ ਬੋਲਣਾ ਤਾਂ ਕਿਤੇ ਰਿਹਾ, ਇਸ ਬਿਰਤੀ ਅਧੀਨ ਉਹ ਗ਼ਰੀਬਾਂ ਦਾ ਖ਼ੂਨ ਚੂਸਣ, ਪਰਾਏ ਹੱਕ ਨੂੰ ਹੜੱਪਣ ਅਤੇ ਗਲ ਵੱਢ ਕੇ ਹਤਿਆ ਕਮਾਉਣੋਂ ਭੀ ਗੁਰੇਜ਼ ਨਹੀਂ ਕਰਦਾ। ਇਹੋ ਹਾਲ ਜਵਾਨੀ ਅਤੇ ਸੁੰਦਰਤਾ ਪ੍ਰਤੀ ਮੋਹ ਹੋਣ ਦੀ ਮਨੁੱਖੀ ਬਿਰਤੀ ਦਾ ਹੈ। ਹਰ ਮਨੁੱਖ ਸਦਾ ਜਵਾਨ ਰਹਿਣਾ ਚਾਹੁੰਦਾ ਹੈ। ਬੁਢੇਪੇ ਵਿਚ ਦਿਲੋਂ ਮਨੋਂ ਕੋਈ ਪੈਰ ਪਾ ਕੇ ਰਾਜ਼ੀ ਨਹੀਂ। ਹਰ ਕੋਈ ਆਪਣੇ ਆਪ ਨੂੰ ਵੱਧ ਤੋਂ ਵੱਧ ਸੁੰਦਰ ਸ਼ਕਲ ਵਿਚ ਦਰਸਾਉਣਾ ਚਾਹੁੰਦਾ ਹੈ। ਸੁੰਦਰ ਬਣ ਕੇ ਦੱਸਣ ਲਈ ਕਈ ਬਣਾਵਟੀ ਉਪਰਾਲੇ ਜਾਂ ਸਾਧਨ ਕੀਤੇ ਜਾਂਦੇ ਹਨ। ਬੜੇ ਨਾਜਾਇਜ਼ ਕਿਸਮ ਦੇ ਤਰੀਕੇ ਇਹ ਇਨਸਾਨ ਇਸ ਲਈ ਵਰਤਦਾ ਹੈ ਕਿ ਉਹ ਆਪਣੀ ਸੁੰਦਰਤਾ ਦੀ ਨੁਮਾਇਸ਼ ਕਰ ਸਕੇ। ਮਨੁੱਖੀ ਮਨ ਦੀ ਇਹ ਬਿਰਤੀ ਕਾਮ ਵਿਕਾਰ ਨੂੰ ਉਭਾਰਦੀ ਅਤੇ ਸਮਾਜ ਵਿਚ ਸਮਾਜਿਕ ਤੇ ਧਾਰਮਿਕ ਨਿਯਮਾਂ ਨੂੰ ਤੋੜ ਫੋੜ ਕੇ ਦੁਖ ਪੈਦਾ ਕਰਨ ਵਾਲੀ ਉਥਲ ਪੁਥਲ ਨੂੰ ਜਨਮ ਦਿੰਦੀ ਹੈ। ਧਨ ਅਤੇ ਜੋਬਨ ਦਾ ਨਾਜਾਇਜ਼ ਮੋਹ ਅਨੇਕਾਂ ਵਾਰੀ ਕੌਮਾਂ ਨੂੰ ਇਤਨਾ ਕਮਜ਼ੋਰ ਤੇ ਨਿਢਾਲ ਬਣਾ ਦਿੰਦਾ ਹੈ ਕਿ ਕੌਮਾਂ; ਨੇਸਤੋਨਾਬੂਦ

ਹੋ ਜਾਂਦੀਆਂ ਹਨ। ਧਨ ਅਤੇ ਜੋਬਨ ਨੂੰ ਮਨੁੱਖ ਪਿਆਰ ਤਾਂ ਕਰਦਾ ਹੈ, ਪਰ ਇਹ ਉਸ ਨੂੰ ਖ਼ੁਆਰ ਕਰਦੇ ਹਨ ਤੇ ਵੈਰੀ ਹੋ ਕੇ ਨਿਬੜਦੇ ਹਨ। ਯਥਾ :

**ਧਨੁ ਜੋਬਨੁ ਦੁਇ ਵੈਰੀ ਹੋਏ, ਜਿਨੀ ਰਖੇ ਰੰਗੁ ਲਾਇ॥**

*(ਆਸਾ, ਮਹਲਾ ੧—੪੧੭)*

(6) **ਪਹਿਲਾਂ ਹੀ ਵਿਵੇਕ ਬੁਧੀ ਤੋਂ ਕੰਮ ਲੈਣਾ ਅਤੀ ਜ਼ਰੂਰੀ ਹੈ।** ਮਨੁੱਖ ਜੋ ਦੁਖ ਜਾਂ ਸਜ਼ਾਵਾਂ ਭੋਗਦਾ ਹੈ, ਉਸ ਦਾ ਮੂਲ ਕਾਰਨ ਇਹ ਹੈ ਕਿ ਉਹ ਸਮੇਂ ਸਿਰ ਪਹਿਲੇ ਹੀ ਵਿਵੇਕ ਬੁੱਧ ਤੋਂ ਕੰਮ ਨਹੀਂ ਲੈਂਦਾ ਤੇ ਰੱਬ ਨੂੰ ਅਤੇ ਉਸ ਦੇ ਸੱਚੇ ਰਸਤੇ ਨੂੰ ਵਿਸਾਰ ਦਿੰਦਾ ਹੈ। ਅਸਲੀਅਤ ਇਹ ਹੈ ਕਿ ਜੇ ਉਹ ਪਹਿਲਾਂ ਹੀ ਰੱਬ ਨੂੰ ਚੇਤੇ ਰੱਖੇ ਤੇ ਵਿਵੇਕ ਬੁਧੀ ਅਨੁਸਾਰ ਪਹਿਲਾਂ ਹੀ ਧਰਮ-ਅਧਰਮ ਦੀ ਪਛਾਣ ਕਰਕੇ ਆਚਰਨ ਕਰੇ, ਤਾਂ ਉਸ ਨੂੰ ਦੁਖ ਨਾ ਭੋਗਣਾ ਪਵੇ। ਭਾਵੇਂ ਕੋਈ ਮਨੁੱਖ ਹੋਵੇ ਤੇ ਭਾਵੇਂ ਕੋਈ ਕੌਮ, ਜੋ ਆਉਣ ਵਾਲੇ ਸਮੇਂ ਬਾਰੇ ਪਹਿਲੇ ਹੀ ਸੋਚ ਵਿਚਾਰ ਕਰ ਲਏ, ਅਤੇ ਵਿਵੇਕ-ਵਿਤਰੇਕ ਬੁਧੀ ਨਾਲ ਆਪਣੇ ਫ਼ਰਜਾਂ ਵੱਲ ਲੱਗੇ, ਉਹ ਮਨੁੱਖ ਅਤੇ ਕੌਮ ਆਉਣ ਵਾਲੇ ਸਮੇਂ ਵਿਚ ਪੇਸ਼ ਹੋਣ ਵਾਲੀਆਂ ਔਕੜਾਂ ਅਤੇ ਮੁਸੀਬਤਾਂ ਦਾ ਹੱਲ ਜ਼ਿਆਦਾ ਆਸਾਨੀ ਨਾਲ ਕੱਢ ਲੈਂਦੀ ਹੈ ਤੇ ਸਫਲਤਾ ਉਸ ਦੇ ਕਦਮਾਂ ਵਿਚ ਨਿਵਾਸ ਕਰਦੀ ਹੈ। ਯਥਾ :

**ਅਗੋ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ॥**

*(ਆਸਾ, ਮਹਲਾ—੪੧੭)*

(7) **ਪ੍ਰਮਾਤਮਾ ਉਹ ਕੁਝ ਹੀ ਕਰਦਾ ਹੈ ਜੋ ਉਸ ਨੂੰ ਭਾਉਂਦਾ ਹੈ।** ਸੂਝਵਾਨ ਬਜ਼ੁਰਗਾਂ ਨੇ ਆਪਣੇ ਜੀਵਨ ਦੇ ਅਮਲੀ ਤਜਰਬਿਆਂ ਰਾਹੀਂ ਇਹੋ ਸਚਾਈ ਲੱਭੀ ਹੈ ਕਿ ਉਹੋ ਕੁਝ ਹੀ ਵਾਪਰਦਾ ਹੈ ਜੋ ਪ੍ਰਭੂ ਨੂੰ ਭਾਉਂਦਾ ਹੈ। ਮਨੁੱਖ ਦੇ ਹੱਥ-ਵਸ ਕੁਝ ਨਹੀਂ। ਮਨੁੱਖ ਦੀ ਪਾਇਆਂ ਹੀ ਕੀ ਹੈ?

**ਜੋ ਤਿਸੁ ਭਾਵੈ ਸੋ ਥੀਐ, ਨਾਨਕ ਕਿਆ ਮਾਨੁਖ॥**

*(ਆਸਾ, ਮਹਲਾ ੧—੪੧੭)*

(8) **ਇਸ ਸਾਰੀ ਸ੍ਰਿਸ਼ਟੀ ਦਾ ਵਾਹਿਦ ਮਾਲਕ ਪ੍ਰਭੂ ਆਪ ਹੈ।** ਉਹ ਆਪਣੀ ਰਜ਼ਾ ਜਾਂ ਹੁਕਮ ਅੰਦਰ ਘੜੀ ਵਿਚ ਹੀ ਸ੍ਰਿਸ਼ਟੀ ਦੀਆਂ ਬੜੀਆਂ ਬੜੀਆਂ ਗੁੰਝਲਦਾਰ ਵਸਤਾਂ ਪੈਦਾ ਕਰ ਲੈਂਦਾ ਹੈ ਅਤੇ ਫਿਰ ਪਲਾਂ ਵਿਚ ਹੀ ਉਹ ਸਭ ਫ਼ਨਾਹ ਕਰ ਦਿੰਦਾ ਹੈ। ਧਨ ਪਦਾਰਥਾਂ ਉਤੇ ਕਦੀ ਕਿਸੇ ਪੁਰਖ ਜਾਂ ਤਬਕੇ ਦਾ ਕਬਜ਼ਾ ਪੱਕਾ ਹੋਇਆ ਦਿਸਦਾ ਹੈ, ਪਰ ਅਚਾਨਕ ਪ੍ਰਭੂ ਵੱਲੋਂ ਐਸੀ ਉਥਲ ਪੁਥਲ ਹੋ ਜਾਂਦੀ ਹੈ ਕਿ ਸਭ ਧਨ ਪਦਾਰਥ ਪਹਿਲੇ ਹੱਥੋਂ ਪੂਰੀ ਤਰ੍ਹਾਂ ਨਿਕਲ ਜਾਂਦਾ ਹੈ ਅਤੇ ਹੋਰ ਨਵੇਂ ਬੰਦਿਆਂ ਵਿਚ ਵੰਡਿਆ ਜਾਂਦਾ ਹੈ। ਯਥਾ :

**ਇਹੁ ਜਗੁ ਤੇਰਾ, ਤੂ ਗੋਸਾਈ॥**
**ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵੈ ਭਾਂਈ॥**

*(ਆਸਾ, ਮਹਲਾ ੧—੪੧੭)*

(9) **ਧਨ ਦੌਲਤ ਪਾਪਾਂ ਬਿਨਾਂ ਇਕੱਠੀ ਨਹੀਂ ਹੋ ਸਕਦੀ ਤੇ ਇਹ ਨਾਲ ਨਹੀਂ ਜਾਂਦੀ।** ਮਹਾਂਪੁਰਖਾਂ ਦੇ ਤਜਰਬੇ ਇਸ ਸਚਾਈ ਨੂੰ ਬੀ ਬੜੀ ਬੇਬਾਕੀ ਨਾਲ ਬਿਆਨ ਕਰਦੇ ਹਨ ਕਿ ਧਨ ਦੇ ਮੋਹ ਕਾਰਨ ਅਨੇਕਾਂ ਬੰਦੇ ਸਹੀ ਜੀਵਨ ਨਿਸ਼ਾਨੇ ਤੋਂ ਖੁੰਝਦੇ ਰਹੇ ਹਨ। ਫਿਰ ਖੂਬੀ ਇਹ ਹੈ ਕਿ ਧਨ-ਪਦਾਰਥ ਦਾ ਨਾਜਾਇਜ਼ ਇਕੱਤਰੀਕਰਨ ਪਾਪ ਕਰਮਾਂ ਤੋਂ ਬਿਨਾਂ ਹੋ ਹੀ ਨਹੀਂ ਸਕਦਾ ਅਤੇ ਇਹੀ ਧਨ ਪਦਾਰਥ ਮਨੁੱਖ ਦਾ ਸਦਾ ਲਈ ਸਾਥ ਭੀ ਨਹੀਂ ਨਿਭਾਉਂਦੇ। ਮਰਨ ਸਮੇਂ ਧਨ ਪਦਾਰਥ ਮਨੁੱਖ ਨਾਲ ਨਹੀਂ ਜਾਂਦੇ ਅਤੇ ਸਭ ਇਥੇ ਹੀ ਰਹਿ ਜਾਂਦੇ ਹਨ। ਫਿਰ ਭੀ ਮਨੁੱਖ ਧਨ-ਪਦਾਰਥ ਦੇ ਮੋਹ ਵਿਚ ਆਪਣਾ ਜੀਵਨ ਖੁਆਰ ਕਰਦਾ ਹੈ। ਯਥਾ :

**ਇਸੁ ਜਰ ਕਾਰਣਿ, ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ॥**
**ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥**

*(ਆਸਾ, ਮਹਲਾ ੧—੪੧੭)*

(10) **ਪ੍ਰਭੂ ਖੁਆਰ ਕਰਨ ਤੋਂ ਪਹਿਲੋਂ ਮਨੁੱਖ ਦੀ ਚੰਗਿਆਈ ਖੋਹ ਲੈਂਦਾ ਹੈ।** ਪ੍ਰਭੂ ਨੇ ਆਪਣੇ ਅਟੱਲ ਨਿਯਮਾਂ ਅਧੀਨ ਕਰਮਾਂ ਦੇ ਚੱਕਰ ਵਿਚ ਆਏ ਹੋਏ ਜਿਸ ਜੀਵ ਨੂੰ ਭੀ ਖੁਆਰ ਕਰਨਾ ਹੁੰਦਾ ਹੈ, ਖੁਆਰ ਕਰਨ ਤੋਂ ਪਹਿਲਾਂ ਹੀ ਉਹ ਉਸੇ ਦੇ ਭਲੇ ਗੁਣ ਖੋਹ ਲੈਂਦਾ ਹੈ। ਨੇਕੀ ਦੇ ਗੁਣ ਖੁਹਾ ਲੈਣ ਪਿਛੋਂ ਬੰਦਾ, ਬਿਨਾਂ ਉਚੇਚੇ ਜਤਨਾਂ ਦੇ ਸਹਿਜੇ ਹੀ ਖੁਆਰ ਕੀਤਾ ਜਾ ਸਕਦਾ ਹੈ। ਯਥਾ :

**ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ॥**

*(ਆਸਾ, ਮਹਲਾ ੧—੪੧੭)*

(11) **ਮਨੁੱਖ ਨੂੰ ਦੁਖ ਅਤੇ ਸੁੱਖ ਅਕਾਲ ਪੁਰਖ ਦੇ ਭਾਣੇ ਜਾਂ ਹੁਕਮ ਅੰਦਰ ਹੀ ਹੁੰਦੇ ਹਨ।** ਇਹ ਭਾਣਾ ਜਾਂ ਹੁਕਮ ਪ੍ਰਭੂ ਦੇ ਅਟੱਲ ਨਿਯਮਾਂ ਦਾ ਹੀ ਦੂਜਾ ਨਾਮ ਹੈ। ਦੁਨੀਆਂ ਦਾ ਕੋਈ ਬੰਦਾ ਨਾ ਕਿਸੇ ਨੂੰ ਸੁੱਖ ਦੇ ਸਕਦਾ ਹੈ ਨਾ ਦੁੱਖ। ਇਸੇ ਤਰ੍ਹਾਂ ਦੁਨੀਆਂ ਦਾ ਕੋਈ ਬੰਦਾ ਨਾ ਕਿਸੇ ਦਾ ਸੁੱਖ ਖੋਹ ਸਕਦਾ ਹੈ ਨਾ ਕਿਸੇ ਦਾ ਦੁੱਖ ਤੋਂ ਛੁਟਕਾਰਾ ਕਰਵਾ ਸਕਦਾ ਹੈ। ਸਿੱਟਾ ਤਾਂ ਸਰਬ-ਵਿਦਤ ਇਹੋ ਹੈ ਕਿ ਮਨੁੱਖ ਨੂੰ ਦੁੱਖ ਜਾਂ ਸੁੱਖ ਰੱਬ ਦੇ ਅਟੱਲ ਨਿਯਮਾਂ ਅਨੁਸਾਰ, ਭਾਵ ਹੁਕਮ ਜਾਂ ਭਾਣੇ ਅਨੁਸਾਰ ਹੀ ਮਿਲਦੇ ਹਨ। ਇਸ ਮਸਲੇ ਵਿਚ ਮਨੁੱਖ ਦੀ ਕੋਈ ਪੇਸ਼ ਨਹੀਂ ਜਾ ਸਕਦੀ। "ਹੁਕਮ" ਦਾ ਮਾਲਕ ਪ੍ਰਭੂ, ਸਾਰੀ ਸ੍ਰਿਸ਼ਟੀ ਨੂੰ ਆਪਣੇ ਹੁਕਮ ਅਥਵਾ ਅਟੱਲ ਨਿਯਮਾਂ ਅਨੁਸਾਰ ਚਲਾ ਕੇ ਪ੍ਰਸੰਨ ਹੁੰਦਾ ਹੈ ਅਤੇ ਮਨੁੱਖ ਆਪਣੇ ਕੀਤੇ

ਕਰਮਾਂ ਅਨੁਸਾਰ ਲਿਖੇ ਲੇਖ ਹੀ ਭੋਗਦਾ ਹੈ। ਯਥਾ :

ਦੁਖੁ ਸੁਖੁ ਤੇਰੈ ਭਾਣੈ ਹੋਵੈ, ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ, ਨਾਨਕ, ਲਿਖਿਆ ਪਾਈਐ॥

*(ਆਸਾ, ਮਹਲਾ ੧—੪੧੮)*

ਉਪਰਲੇ ਬਿਆਨ ਦਾ ਆਧਾਰ ਬਾਬਰ ਦੇ ਹਮਲੇ ਨਾਲ ਸੰਬੰਧਤ ਚਾਰ ਸ਼ਬਦ ਹਨ। ਸੰਖੇਪ ਵਿਚ ਉਪਰ ਬਿਆਨੇ ਗੁਰਮਤ ਵਿਸ਼ਵਾਸਾਂ ਤੇ ਅਕੀਦਿਆਂ ਨੂੰ ਹੇਠ ਲਿਖੇ ਨੁਕਤਿਆਂ ਵਿਚ ਬੱਧਾ ਜਾ ਸਕਦਾ ਹੈ :

(1) ਪ੍ਰਭੂ ਦਾ ਇਨਸਾਫ਼ ਤੇ ਫੈਸਲਾ ਉਸ ਦੇ ਅਟੱਲ ਨਿਯਮ ਅਨੁਸਾਰ ਹੁੰਦਾ ਹੈ ਅਤੇ ਸਦਾ ਅਟੱਲ ਅਤੇ ਸੱਚਾ ਹੁੰਦਾ ਹੈ।

(2) ਕਰਤਾਰ ਨਿਰਦੋਸ਼ ਅਤੇ ਨਿਰਵੈਰ ਹੈ। ਜ਼ਾਲਮ ਅਤੇ ਅਤਿਆਚਾਰੀ ਨੂੰ ਸਜ਼ਾ ਮਿਲਣ ਨਾਲ ਕਿਸੇ ਮਨੁੱਖ ਅੰਦਰ ਤਰਸ ਪੈਦਾ ਹੋਣਾ ਗੈਰ-ਮੁਮਕਿਨ ਅਤੇ ਗੈਰ-ਵਾਜਬ ਹੈ।

(3) ਕਰਤਾਰ ਦੀ ਤਾਕਤ ਬੇਅੰਤ ਅਤੇ ਅਥਾਹ ਹੈ। ਵੱਡੇ ਤੋਂ ਵੱਡਾ ਬੰਦਾ ਭੀ ਪ੍ਰਭੂ ਸਾਹਵੇਂ ਕੀੜੀ ਦੇ ਬਰਾਬਰ ਹੈ।

(4) ਕਰਤਾਰ ਦੇ ਕੀਤੇ ਕੰਮਾਂ ਦਾ ਜੀਵ ਭੇਤ ਨਹੀਂ ਲੈ ਸਕਦਾ।

(5) ਧਨ ਅਤੇ ਜੋਬਨ ਦਾ ਮੋਹ ਅਤੇ ਨਸ਼ਾ, ਮਨੁੱਖ ਅਤੇ ਮਨੁੱਖੀ ਸਮਾਜ ਲਈ ਦੁਸ਼ਮਣ ਹੈ, ਮਿੱਤਰ ਨਹੀਂ।

(6) ਜੋ ਪਹਿਲਾਂ ਹੀ ਵਿਵੇਕ ਰੂਪੀ ਬੁਧੀ ਤੋਂ ਕੰਮ ਲਈਏ, ਫਰਜ਼ ਪਛਾਣੀਏ ਤੇ ਕਰਤਾਰ ਨੂੰ ਯਾਦ ਰੱਖੀਏ, ਤਾਂ ਸਾਨੂੰ ਦੁਖ ਨਾ ਭੋਗਣੇ ਪੈਣ।

(7) ਜੋ ਪ੍ਰਭੂ ਨੂੰ ਮਨਜ਼ੂਰ ਹੋਵੇ ਉਹੀ ਹੁੰਦਾ ਹੈ। ਮਨੁੱਖ ਦੀ ਇਸ ਵਿਚ ਕੋਈ ਪੁੱਛ ਨਹੀਂ।

(8) ਪ੍ਰਭੂ ਪਲਾਂ ਵਿਚ ਅਨੇਕਾਂ ਰਚਨਾਵਾਂ ਭੰਨਣ ਅਤੇ ਘੜਨ ਦੀ ਅਪਾਰ ਸਮਰੱਥਾ ਰਖਦਾ ਹੈ।

(9) ਧਨ ਦੇ ਮੋਹ ਨੇ ਮਨੁੱਖ ਨੂੰ ਖੱਜਲ ਖੁਆਰ ਕਰ ਰੱਖਿਆ ਹੈ। ਧਨ, ਪਾਪ ਕੀਤੇ ਬਿਨਾਂ ਇਕੱਠਾ ਨਹੀਂ ਕੀਤਾ ਜਾ ਸਕਦਾ ਅਤੇ ਮਰਨ ਪਿਛੋਂ ਨਾਲ ਭੀ ਨਹੀਂ ਜਾਂਦਾ।

(10) ਜਿਸ ਨੇ ਖੁਆਰ ਹੋਣਾ ਹੋਵੇ, ਉਸ ਦੀ ਪਹਿਲੀ ਅਲਾਮਤ ਹੀ ਇਹੋ ਹੈ ਕਿ ਉਸ ਪਾਸੋਂ ਚੰਗੇ ਗੁਣ ਪਹਿਲੇ ਹੀ ਅਲੋਪ ਹੋ ਜਾਂਦੇ ਹਨ।

(11) ਮਨੁੱਖ ਨੂੰ ਦੁੱਖ ਜਾਂ ਸੁੱਖ ਅਕਾਲ ਪੁਰਖ ਦੇ ਭਾਣੇ ਵਿਚ ਉਸ ਦੇ ਅਟੱਲ ਨਿਯਮਾਂ ਅਨੁਸਾਰ ਹੀ ਮਿਲਦੇ ਹਨ। ਪ੍ਰਭੂ ਸ੍ਰਿਸ਼ਟੀ ਨੂੰ ਆਪਣੇ ਅਟੱਲ ਕਾਨੂੰਨ ਅਨੁਸਾਰ ਚਲਾ ਕੇ ਖੁਸ਼ ਹੁੰਦਾ ਹੈ ਤੇ ਮਨੁੱਖ ਆਪਣੇ ਕੀਤੇ ਕਰਮਾਂ-ਸੰਸਕਾਰਾਂ ਅਨੁਸਾਰ ਦੁੱਖ ਸੁੱਖ ਭੋਗਦੇ ਹਨ।

ਇਹਨਾਂ ਚਾਰ ਸ਼ਬਦਾਂ ਦੇ ਸਹੀ ਅਰਥ ਭਾਵਾਂ ਨੂੰ ਸਮਝਣ ਲਈ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੇ ਉਪਰ ਬਿਆਨ ਕੀਤੇ ਸੰਖੇਪ ਨੁਕਤਿਆਂ ਨੂੰ ਪਹਿਲੇ ਹੀ ਚੰਗੀ ਤਰ੍ਹਾਂ ਸਮਝ ਲੈਣਾ ਜ਼ਰੂਰੀ ਹੈ। ਗੁਰੂ ਨਾਨਕ ਪਾਤਸ਼ਾਹ ਦੀ ਵਿਚਾਰਧਾਰਾ ਦੇ ਇਹ ਨੁਕਤੇ ਬਾਬਰ ਦੇ ਹਮਲੇ ਨਾਲ ਸੰਬੰਧਤ ਚਾਰ ਸ਼ਬਦਾਂ ਵਿਚੋਂ ਹੀ ਲਏ ਗਏ ਹਨ।

ਹੁਣ ਬਾਬਰ ਦੇ ਹਮਲੇ ਨਾਲ ਸੰਬੰਧਤ ਚੌਹਾਂ ਸ਼ਬਦਾਂ ਨੂੰ ਤਰਤੀਬਵਾਰ ਕਰਕੇ ਅਰਥਾਂ ਸਮੇਤ ਦਿੱਤਾ ਜਾਂਦਾ ਹੈ। ਪਹਿਲਾਂ, ਸ਼ਬਦਾਂ ਦੇ ਕੇਵਲ ਸਹੀ ਅਰਥ ਕੀਤੇ ਜਾਣਗੇ। ਉਸ ਪਿਛੋਂ ਖਰੂਦੀ ਨੁਕਤਿਆਂ ਨੂੰ ਸੋਧਿਆ ਜਾਵੇਗਾ।

# ਜੈਸੀ ਮੈ ਆਵੈ ਖਸਮ ਕੀ ਬਾਣੀ

ਤਿਲੰਗ, ਮਹਲਾ ੧

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ, ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ ਵੇ ਲਾਲੋ॥ ੧॥
ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ, ਰੰਗਿ ਰਵਾਈ, ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬ, ਸਚੁ ਤਪਾਵਸੁ, ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ, ਜਾਨਿ ਸਤਾਨਵੈ, ਹੋਰੁ ਭੀ ਉਠਸੀ, ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ॥ ੨॥ ੩॥ ੫॥

(ਪੰਨਾ ੭੨੨)

ਭੂਮਿਕਾ : ਜਿਵੇਂ ਕਿ ਉਪਰ ਦੱਸਿਆ ਜਾ ਚੁਕਾ ਹੈ ਕਿ ਸੈਦਪੁਰ ਦੇ ਪਠਾਣਾਂ ਤੇ ਉੱਚ ਜਾਤੀਏ ਹਿੰਦੂਆਂ ਨੇ ਮਾਇਆ, ਤਾਕਤ ਅਤੇ ਜੋਬਨ ਦੇ ਮਦ (ਨਸ਼ੇ) ਵਿਚ ਆ ਕੇ ਭਾਈ ਮਰਦਾਨਾ ਜੀ ਅਤੇ ਹੋਰ ਸਤਿਸੰਗਤੀ ਗੁਰਮੁਖਾਂ, ਸੰਤਾਂ-ਪੀਰਾਂ ਦੀ ਅਵਗਿਆ ਅਰ ਤੌਹੀਨ ਕੀਤੀ ਸੀ ਅਤੇ ਬਹੁਤ ਹੀ ਨੀਚ ਜ਼ਹਿਨੀਅਤ ਵਾਲਾ ਵਰਤਾਵਾ ਕੀਤਾ ਸੀ। ਤ੍ਰੈਕਾਲ ਦਰਸ਼ੀ ਪਾਤਸ਼ਾਹ ਨੂੰ ਪਰਤੱਖ ਸੀ, ਕਿ ਬਹੁਤ ਛੇਤੀ ਹੀ ਆਉਣ ਵਾਲੇ ਸਮੇਂ ਵਿਚ ਇਹਨਾਂ ਮਦ ਮੱਤੇ ਲੋਕਾਂ ਦਾ ਇਹਨਾਂ ਦੇ ਕੁਕਰਮਾਂ ਸਦਕਾ ਕੀ ਹਸ਼ਰ ਹੋਣ ਵਾਲਾ ਹੈ। ਆਪ ਜੀ ਨੇ ਨਿਕਟ ਭਵਿੱਖਤ ਵਿਚ ਇਹਨਾਂ ਭੂਤਰੇ ਹੋਏ ਲੋਕਾਂ ਦੀ ਹੋਣ ਵਾਲੀ ਅਤਿ ਭਿਆਨਕ ਦੁਰਦਸ਼ਾ ਦਾ ਬਿਆਨ ਤਿਲੰਗ ਰਾਗ ਦੇ ਇਸ ਸ਼ਬਦ ਵਿਚ ਕੀਤਾ ਹੈ।

## ਸ਼ਬਦ ਦੇ ਅਰਥ

**ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ॥**

**ਪਦ ਅਰਥ :** **ਮੈ**—ਮੈਨੂੰ। **ਬਾਣੀ**—ਸ਼ਬਦ, ਪ੍ਰੇਰਨਾ। **ਕਰੀ**—ਕਰੀਂ, ਮੈਂ ਕਰਦਾ ਹਾਂ। **ਗਿਆਨੁ**—ਵਾਕਫ਼ੀਅਤ, ਜਾਣ ਪਛਾਣ, ਜਾਣਕਾਰੀ। **ਕਾਬਲਹੁ**—ਕਾਬਲੋਂ, ਕਾਬਲ ਤੋਂ। **ਧਾਇਆ**—ਚੜ੍ਹਾਈ ਕਰ ਕੇ ਆ ਗਿਆ। **ਜ਼ੋਰੀ**—ਧਿੰਗੋਜ਼ੋਰੀ।

ਵਿਆਖਿਆ : ਪਾਤਸ਼ਾਹ ਗੁਰੂ ਨਾਨਕ ਫ਼ੁਰਮਾਉਂਦੇ ਹਨ ਕਿ ਹੇ ਭਾਈ ਲਾਲੋ! ਮੈਨੂੰ ਜਿਹੋ ਜਿਹੀ ਪ੍ਰੇਰਨਾ ਮਾਲਕ ਪ੍ਰਭੂ ਵੱਲੋਂ ਆ ਰਹੀ ਹੈ, ਮੈਂ ਨਿਕਟ ਭਵਿੱਖਤ ਵਿਚ ਸੈਦਪੁਰ ਵਿਖੇ ਵਾਪਰਨ ਵਾਲੇ ਸਾਕੇ ਦੀ ਉਹੋ ਜਿਹੀ ਹੀ ਜਾਣਕਾਰੀ ਦੇ ਰਿਹਾ ਹਾਂ। ਜਾਣੋ ਬਾਬਰ, ਪਠਾਣਾਂ ਦੇ ਪਾਪ-ਕਰਮਾਂ ਦੀ ਬਰਾਤ ਲੈ ਕੇ ਕਾਬਲ ਤੋਂ ਚੜ੍ਹਾਈ ਕਰਕੇ ਸੈਦਪੁਰ ਆ ਰਿਹਾ ਹੈ ਜੋ ਧਿੰਗੋਜ਼ੋਰੀ ਇਥੋਂ ਦੇ ਹਾਕਮਾਂ ਕੋਲੋਂ ਧਨ-ਦੌਲਤ, ਇਜ਼ਤ-ਆਬਰੂ ਅਤੇ ਹਕੂਮਤ ਦਾ ਕੰਨਿਆ-ਦਾਨ ਮੰਗੇਗਾ।

**ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ॥**
**ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ ਵੇ ਲਾਲੋ॥**

**ਪਦ ਅਰਥ :** **ਸਰਮ**—ਸ਼ਰਮ, ਹਯਾ। **ਥਕੀ**—ਰਹਿ ਗਈ, ਮੁੱਕ ਗਈ। **ਅਗਦ**—ਅਕਦ, ਨਕਾਹ, ਸ਼ਾਦੀ।

ਵਿਆਖਿਆ : ਹੇ ਲਾਲੋ! ਇਹਨਾਂ ਪਠਾਣਾਂ ਅਤੇ ਸੈਦਪੁਰੀ ਵਾਸੀਆਂ ਵਿਚੋਂ ਸ਼ਰਮ-ਹਯਾ ਅਤੇ ਧਰਮ ਦਾ ਆਚਾਰ ਦੋਨੋਂ ਮੂਲੋਂ ਉੱਡ ਚੁੱਕੇ ਹਨ ਤੇ ਝੂਠ ਹੀ ਇਹਨਾਂ ਦੇ ਜੀਵਨ ਵਿਚ ਪਰਧਾਨ ਬਣਕੇ ਫਿਰ ਰਿਹਾ ਹੈ। ਇਹਨਾਂ ਦੇ ਪਾਪ ਕਰਮਾਂ ਸਦਕਾ ਹੁਣ ਕਾਜ਼ੀਆਂ ਅਤੇ ਬ੍ਰਾਹਮਣਾਂ ਵੱਲੋਂ ਪੜ੍ਹਾਏ ਜਾਣ ਵਾਲੇ

ਵਿਆਹਾਂ ਦੀ ਗੱਲ ਜਾਂ ਮਰਯਾਦਾ ਮੁੱਕ ਗਈ ਹੈ ਅਤੇ ਬਾਬਰ ਦੀ ਫੌਜ ਵਲੋਂ ਸੈਦਪੁਰ ਦੀਆਂ ਇਸਤ੍ਰੀਆਂ ਦੀ ਐਸੀ ਦੁਰਦਸ਼ਾ ਕੀਤੀ ਜਾਏਗੀ ਕਿ ਜਾਣੋ, ਇਨ੍ਹਾਂ ਦੇ ਵਿਆਹ ਕਾਜ਼ੀਆਂ ਤੇ ਬ੍ਰਾਹਮਣਾਂ ਦੀ ਥਾਵੇਂ ਸ਼ੈਤਾਨ ਪੜ੍ਹਾ ਰਿਹਾ ਹੈ। ਪਾਤਸ਼ਾਹ ਫੁਰਮਾਉਂਦੇ ਹਨ ਕਿ ਨਿਕਟ ਭਵਿੱਖਤ ਵਿਚ ਵਾਪਰਨ ਵਾਲੀ ਇਹ ਮਹਾਨ ਦੁਰਦਸ਼ਾ ਮੈਨੂੰ ਪਰਤੱਖ ਨਜ਼ਰ ਆ ਰਹੀ ਹੈ ਕਿ ਸੈਦਪੁਰ ਦੇ ਭੂਤਰੇ ਹੋਏ ਲੋਕਾਂ ਦੀਆਂ ਇਸਤਰੀਆਂ ਦੀ ਬਹੁਤ ਬੇਪੱਤੀ ਹੋਣੀ ਹੈ।

**ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥**
**ਜਾਤਿ ਸਨਾਤੀ ਹੋਰਿ ਹਿਦਵਾਣੀਆ, ਏਹਿ ਭੀ ਲੇਖੈ ਲਾਇ ਵੇ ਲਾਲੋ॥**

**ਪਦ ਅਰਥ :** ਕਤੇਬਾ—ਕੁਰਾਨ ਆਦਿਕ ਧਰਮ ਪੁਸਤਕਾਂ। ਕਰਹਿ ਖੁਦਾਇ—ਖ਼ੁਦਾ ਖ਼ੁਦਾ ਕਰਨਗੀਆਂ, ਖ਼ੁਦਾ ਅਗੇ ਚੀਕ ਪੁਕਾਰ ਕਰਨਗੀਆਂ। ਜਾਤਿ—ਉੱਚੀ ਜਾਤਿ ਦੀਆਂ। ਸਨਾਤੀ—ਨੀਵੀਂ ਜਾਤਿ ਦੀਆਂ। ਲੇਖੈ ਲਾਇ—ਉਸੇ ਬਿਪਤਾ ਦੇ ਲੇਖੇ ਵਿਚ ਜਾਣੋ।

**ਵਿਆਖਿਆ :** ਮੁਸਲਮਾਨ ਇਸਤਰੀਆਂ ਇਸ ਬਿਪਤਾ ਵਿਚੋਂ ਛੁਟਕਾਰਾ ਪਾਉਣ ਲਈ ਕੁਰਾਨ ਦੀਆਂ ਆਇਤਾਂ ਪੜ੍ਹਨਗੀਆਂ ਅਤੇ ਇਸ ਦੀਰਘ ਕਸ਼ਟ ਵਿਚ ਫਸ ਕੇ ਖ਼ੁਦਾ ਨੂੰ ਯਾਦ ਕਰਨਗੀਆਂ, ਜੋ ਮਾਇਆ ਅਤੇ ਜਵਾਨੀ ਦੇ ਨਸ਼ੇ ਵਿਚ ਇਸ ਸਮੇਂ ਉਹਨਾਂ ਨੂੰ ਭੁੱਲਿਆ ਪਿਆ ਹੈ। ਪਾਤਸ਼ਾਹ ਕਹਿੰਦੇ ਹਨ ਇਹ ਬਿਪਤਾ ਵੱਡੀ ਪੱਧਰ ਤੇ ਵਾਪਰੇਗੀ। ਕੀ ਉੱਚੀਆਂ ਜਾਤਾਂ ਦੀਆਂ ਤੀਵੀਆਂ ਅਤੇ ਕੀ ਹੋਰ ਹਿੰਦੁਵਾਣੀਆਂ ਸਭ ਨੂੰ ਇਸ ਬਿਪਤਾ ਦੇ ਲੇਖੇ ਵਿਚ ਹੀ ਪਈਆਂ ਸਮਝੋ, ਅਰਥਾਤ ਸਭ ਦੀ ਹੀ ਇਕਸਾਰ ਦੁਰਦਸ਼ਾ ਹੋਵੇਗੀ।

**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥**

**ਪਦ ਅਰਥ :** ਖੂਨ ਕੇ ਸੋਹਿਲੇ—ਕਤਲ ਦੀਆਂ ਘੋੜੀਆਂ, ਵਿਰਲਾਪ, ਵੈਣ। ਗਾਵੀਅਹਿ—ਗਾਈਆ ਜਾਣਗੀਆਂ, ਗਾਏ ਜਾਣਗੇ। ਰਤੁ—ਖੂਨ। ਕੁੰਗੂ—ਕੇਸਰ।੧।

**ਵਿਆਖਿਆ :** ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ, ਕਿ ਸੈਦਪੁਰ ਵਿਚ ਹੋਣ ਵਾਲੇ ਇਸ ਖ਼ੂਨੀ ਵਿਆਹ-ਸਾਕੇ ਕਾਰਨ ਨਗਰ ਵਿਚ ਹਰ ਪਾਸੇ ਖ਼ੂਨ ਦੇ ਸੋਹਿਲੇ (ਘੋੜੀਆਂ) ਗਾਏ ਜਾਣਗੇ। ਭਾਵ ਵੱਡੀ ਪੱਧਰ ਤੇ ਹੋਣ ਵਾਲੀਆਂ ਮੌਤਾਂ ਕਾਰਨ ਹਰ ਪਾਸੇ ਵੈਣ ਅਤੇ ਵਿਰਲਾਪ ਹੋ ਰਹੇ ਹੋਣਗੇ। ਆਮ ਵਿਆਹਾਂ ਵਿਚ ਕੇਸਰ ਛਿੜਕਣ ਦੀ ਰਸਮ ਹੁੰਦੀ ਹੈ, ਪਰ ਇਸ ਖ਼ੂਨੀ ਵਿਆਹ ਵਿਚ ਲਹੂ ਦਾ ਕੇਸਰ ਛਿੜਕਿਆ ਜਾਵੇਗਾ, ਭਾਵ ਵੱਡੀ ਪੱਧਰ ਤੇ ਕਤਲੋ-ਗਾਰਤ ਹੋਵੇਗੀ।

**ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸਪੁਰੀ ਵਿਚਿ ਆਖੁ ਮਸੋਲਾ॥**

ਜਿਨਿ ਉਪਾਈ ਰੰਗਿ ਰਵਾਈ, ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ, ਸਚੁ ਤਪਾਵਸੁ, ਸਚੜਾ ਨਿਆਉ ਕਰੇਗੁ ਮਸੋਲਾ॥

ਪਦ ਅਰਥ : ਮਾਸਪੁਰੀ—ਸਰੀਰ। ਮਸੋਲਾ—ਅਟੱਲ ਨਿਯਮ, ਅਸੂਲ ਦੀ ਗੱਲ। ਉਪਾਈ—ਪੈਦਾ ਕੀਤੀ ਹੈ। ਰੰਗਿ—ਰੰਗ ਵਿਚ, ਮਾਇਆ ਦੇ ਮੋਹ ਵਿਚ। ਰਵਾਈ—ਪਰਵਿਰਤ ਕੀਤੀ ਹੋਈ। ਵਖਿ—ਵਖ ਹੋ ਕੇ, ਨਿਰਲੇਪ ਰਹਿ ਕੇ। ਇਕੇਲਾ—ਇਕੱਲਾ, ਅਲਗ। ਸਚਾ—ਸਦਾ ਥਿਰ, ਸਦਾ ਕਾਇਮ ਰਹਿਣ ਵਾਲਾ। ਤਪਾਵਸੁ—ਇਨਸਾਫ਼। ਕਰੇਗੁ—ਕਰੇਗਾ।

ਵਿਆਖਿਆ : ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਮੈਂ ਮਾਲਕ ਪ੍ਰਭੂ ਦੇ ਗੁਣ ਗਾਉਂਦਾ ਜਾਂ ਸਿਫਤ ਸਲਾਹੁਤਾ ਕਰਦਾ ਹਾਂ। ਹੇ ਭਾਈ ਲਾਲੋ! ਪ੍ਰਭੂ ਦੇ ਮਹਾਨ ਗੁਣਾਂ ਤੇ ਬੇਅੰਤ ਸ਼ਕਤੀਆਂ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਮਾਸ ਨਾਲ ਬਣੀ ਇਸ ਨਗਰੀ ਭਾਵ ਮਨੁੱਖਾ ਸਰੀਰ ਵਿਚ ਰਹਿੰਦਿਆਂ ਹੋਇਆਂ ਤੂੰ ਭੀ ਮਾਲਕ ਦੀ ਰਜ਼ਾ ਜਾਂ ਹੁਕਮ ਦੀ ਗੱਲ ਆਖ, ਭਾਵ ਉਸ ਦੇ ਅਟੱਲ ਨਿਯਮਾਂ ਦਾ ਹੀ ਉਚਾਰਨ ਕਰ। ਉਹ ਹਨ ਕਿ ਜਿਸ ਮਾਲਕ ਨੇ ਇਹ ਮਾਇਆ ਦੇ ਮੋਹ ਵਿਚ ਪਰਵਿਰਤ ਹੋਈ ਹੋਈ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਆਪ ਇਕੱਲਾ ਨਿਰਲੇਪ ਰਹਿ ਕੇ ਇਸ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣੇ ਆਪਣੇ ਕਰਮਾਂ ਦੇ ਭੋਗ ਭੋਗਦਿਆਂ ਹੋਇਆਂ ਨੂੰ ਵੇਖ ਰਿਹਾ ਹੈ। (ਭਾਵ ਜੀਵ ਤਾਂ ਮਾਇਆ ਦੇ ਮੋਹ ਵਿਚ ਲੱਗ ਕੇ ਆਪਣੇ ਆਪਣੇ ਕਰਮਾਂ ਅਨੁਸਾਰ ਫਲ ਭੋਗ ਰਹੇ ਹਨ, ਪਰ ਪ੍ਰਭੂ ਆਪਣੇ ਇਹਨਾਂ ਚੋਜਾਂ ਨੂੰ ਨਿਰਲੇਪ ਹੋ ਕੇ ਦੇਖ ਰਿਹਾ ਹੈ।) ਪ੍ਰਭੂ ਦਾ ਹੁਕਮ ਅਥਵਾ ਅਟੱਲ ਨਿਯਮ (ਮਸੋਲਾ) ਇਹੋ ਹੈ ਕਿ ਸਾਹਿਬ ਪ੍ਰਭੂ ਆਪ ਸਦਾ-ਥਿਰ, ਅਟੱਲ ਅਤੇ ਨਿਰੋਲ ਸੱਚਾ ਹੈ, ਉਸ ਦਾ ਫੈਸਲਾ ਅਥਵਾ ਨਿਆਉਂ ਭੀ ਬਿਲਕੁਲ ਸੱਚਾ ਅਤੇ ਠੀਕ ਹੁੰਦਾ ਹੈ ਅਤੇ ਇਸ ਲਈ ਆਉਣ ਵਾਲੇ ਸਮੇਂ ਵਿਚ ਭੀ ਉਹ ਸੱਚਾ ਇਨਸਾਫ ਕਰੇਗਾ, ਭਾਵ ਸੈਦਪੁਰੀ ਸਿਰਫਿਰਿਆਂ ਨੂੰ ਯੋਗ ਸਜ਼ਾਵਾਂ ਦੇਵੇਗਾ।

ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿੰਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ, ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ॥ ੨॥ ੩॥ ੫॥

ਪਦ ਅਰਥ : ਕਾਇਆ ਕਪੜੁ—ਸਰੀਰ ਰੂਪੀ ਕਪੜਾ। ਟੁਕ ਟੁਕ—ਟੁਕੜੇ-ਟੁਕੜੇ। ਹੋਸੀ—ਹੋਏਗਾ। ਸਮਾਲਸੀ—ਸਮ੍ਹਾਲੇਗਾ, ਯਾਦ ਕਰੇਗਾ। ਬੋਲਾ—ਬਚਨ। ਆਵਨਿ—(ਮੁਗਲ) ਆਉਣਗੇ। ਅਠਤਰੈ—ਸੰਮਤ 1578 ਵਿਚ। ਜਾਨਿ — ਵਾਪਸ ਜਾਣਗੇ। ਸਤਾਨਵੈ—ਸੰਮਤ 1597 ਵਿਚ। ਉਠਸੀ—ਉਠੇਗਾ। ਮਰਦ ਕਾ ਚੇਲਾ—ਸੂਰਬੀਰ। ਸਚ ਕੀ ਬਾਣੀ—ਸੱਚ ਦੇ ਬਚਨ, ਸੱਚੇ ਬਚਨ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਅਟੱਲ ਨਿਯਮ। ਆਖੈ—ਆਖਦਾ ਹੈ, ਉਚਾਰਦਾ

ਹੈ। **ਸੁਣਾਇਸੀ**—ਸੁਣਾਏਗਾ। **ਸਚ ਕੀ ਬੇਲਾ**—ਠੀਕ ਸਮੇਂ ਉਤੇ, ਜਿਸ ਵੇਲੇ ਸੱਚੀ ਗੱਲ ਸੁਣਾਉਣ ਦਾ ਸਹੀ ਮੌਕਾ ਹੋਵੇ, ਸੱਚ ਨੂੰ ਨਿਧੜਕ ਹੋ ਕੇ ਕਹਿਣ ਦਾ ਵੇਲਾ।

**ਵਿਆਖਿਆ** : ਆਪਣੇ ਕੀਤੇ ਕੁਕਰਮਾਂ ਕਾਰਨ ਸੈਦਪੁਰੀਆਂ ਦੇ ਸਰੀਰ ਰੂਪੀ ਕੱਪੜੇ ਟੁਕੜੇ-ਟੁਕੜੇ ਕੀਤੇ ਜਾਣਗੇ, ਭਾਵ ਬਾਬਰ ਦੀ ਚੜ੍ਹਾਈ ਸਮੇਂ ਇਹਨਾਂ ਦੀ ਭਿਆਨਕ ਕਟਾ ਵਢੀ ਹੋਵੇਗੀ। ਪਾਤਿਸ਼ਾਹ ਬੜੇ ਭਰੋਸੇ ਨਾਲ ਕਹਿੰਦੇ ਹਨ, ਕਿ ਜਦ ਭਿਆਨਕ ਘਟਨਾਵਾਂ ਵਾਪਰਨਗੀਆਂ, ਉਸ ਸਮੇਂ ਹਿੰਦੋਸਤਾਨ ਦੇ ਲੋਕ ਮੇਰੇ ਇਸ ਸਮੇਂ ਕਹੇ ਭਵਿੱਖਤ ਬਚਨਾਂ ਨੂੰ ਯਾਦ ਕਰਨਗੇ। ਮੁਗ਼ਲ, ਬਾਦਸ਼ਾਹ ਬਾਬਰ ਦੀ ਕਮਾਨ ਹੇਠ ਸੰਮਤ 1578 ਵਿਚ ਹਮਲਾਵਰ ਬਣਕੇ ਇਸ ਦੇਸ਼ ਉਤੇ ਆਉਣਗੇ ਅਤੇ ਦੇਸ਼ ਤੇ ਕਬਜ਼ਾ ਕਰ ਲੈਣਗੇ। ਇਹ ਮੁਗ਼ਲ ਫਿਰ ਸੰਮਤ 1597 ਵਿਚ (ਹਮਾਯੂੰ ਦੀ ਕਮਾਨ ਹੇਠ) ਭਾਂਜ ਖਾ ਕੇ ਵਾਪਸ ਜਾਣਗੇ। ਇਨ੍ਹਾਂ ਨੂੰ ਭਾਂਜ ਦੇਣ ਲਈ ਇਕ ਹੋਰ ਸੂਰਬੀਰ (ਸ਼ੇਰਸ਼ਾਹ ਸੂਰੀ) ਉਠੇਗਾ। ਸਤਿਗੁਰੂ ਕਹਿੰਦੇ ਹਨ ਕਿ ਨਾਨਕ ਸੱਚੇ ਬਚਨ ਕਹਿ ਰਿਹਾ ਹੈ ਅਤੇ ਉਹ ਸਦਾ ਨਿਧੜਕ ਹੋ ਕੇ ਹਰ ਯੋਗ ਸਮੇਂ ਸੱਚ ਦੇ ਬਚਨ ਅਥਵਾ ਪ੍ਰਭੂ ਦੇ ਅਟੱਲ ਨਿਯਮ ਸੁਣਾਉਂਦਾ ਰਹੇਗਾ।

## ਸ਼ਬਦ ਸੰਬੰਧੀ ਭੁਲੇਖਿਆਂ ਦਾ ਨਿਤਾਣਾ

### (1) ਭਵਿੱਖ ਬਾਣੀ ਜਾਂ ਪੇਸ਼ੀਨ ਗੋਈ

"ਜੈਸੀ ਮੈ ਆਵੈ" ਵਾਲੇ ਤਿਲੰਗ ਰਾਗ ਦੇ ਸ਼ਬਦ ਦੇ ਅਰਥ ਕਰਨ ਸਮੇਂ ਨਵੇਂ ਖੋਜੀ ਵਿਦਵਾਨਾਂ (ਜਿਹਨਾਂ ਦੀ ਕਠਿਨ ਮਿਹਨਤ ਨੂੰ ਉਂਝ ਨਜ਼ਰ-ਅੰਦਾਜ਼ ਕਿਸੇ ਕੀਮਤ ਉਤੇ ਨਹੀਂ ਕੀਤਾ ਜਾ ਸਕਦਾ) ਨੂੰ ਇਹ ਰੁਚੀ ਖੱਜਲ ਕਰ ਗਈ ਕਿ ਇਸ ਸ਼ਬਦ ਨੂੰ ਭਵਿੱਖ ਬਾਣੀ ਜਾਂ ਪੇਸ਼ੀਨਗੋਈ ਰੂਪ ਵਿਚ ਪੇਸ਼ ਨਾ ਕੀਤਾ ਜਾਵੇ। ਪੁਰਾਤਨ ਸਮੇਂ ਤੋਂ ਇਸ ਸ਼ਬਦ ਦੀ ਵਿਆਖਿਆ ਗੁਰੂ ਨਾਨਕ ਪਾਤਸ਼ਾਹ ਦੀ ਉਸ ਸਮੇਂ ਕੀਤੀ ਪੇਸ਼ੀਨ-ਗੋਈ, ਜੋ ਇਸ ਸਮੇਂ ਪੂਰੀ ਹੋ ਚੁਕੀ ਹੈ, ਦੇ ਰੂਪ ਵਿਚ ਹੀ ਹੁੰਦੀ ਰਹੀ ਹੈ। ਵਿਆਕਰਨ ਅਨੁਸਾਰ ਕਰੇਗੁ, ਸਮਾਲਸੀ, ਉਠਸੀ, ਹੋਸੀ, ਸੁਣਾਇਸੀ ਆਦਿਕ ਕਿਰਿਆ ਦੇ ਸਪੱਸ਼ਟ ਭਵਿਖਤ ਕਾਲਾਂ ਨੂੰ ਨਾ ਜਾਣੇ ਕਿਉਂ ਨਜ਼ਰ ਅੰਦਾਜ਼ ਕੀਤਾ ਗਿਆ ਹੈ? ਗੁਰੂ ਨਾਨਕ ਪਾਤਸ਼ਾਹ ਨੂੰ ਨਿਰਾ ਮਨੁੱਖੀ ਪੱਧਰ ਤੇ ਲਿਆ ਕੇ ਸੋਚਣਾ, ਸਮਝਣਾ ਸਾਡੀ ਜਾਚੇ ਗੁਰੂ ਨਾਨਕ ਪਾਤਸ਼ਾਹ ਦੀ ਸਮੁੱਚੀ ਸ਼ਖਸੀਅਤ ਨੂੰ ਨਾ ਪਛਾਣਨ ਜਾਂ ਨਾ ਸਮਝਣ ਕਾਰਨ ਹੈ। ਹਾਂ, ਜਨਮ ਸਾਖੀਆਂ ਦੀ ਬੋਦੀ ਰੁਚੀ ਨੂੰ ਵੀ ਫੌਰੀ ਠੱਲ੍ਹ ਪੈਣੀ ਚਾਹੀਦੀ ਹੈ। 'ਕਰੇਗੁ' ਦੇ ਅਰਥ ਕੀਤੇ ਗਏ ਹਨ—ਕਰੇਗਾ, ਕਰ ਰਿਹਾ ਹੈ। 'ਹੋਸੀ' ਦੇ ਹੋਵੇਗਾ, ਹੋ ਰਿਹਾ **ਹੈ**। 'ਆਵਨਿ' ਦੇ ਆਉਂਦੇ ਹਨ, ਆਏ ਹਨ। 'ਜਾਨਿ' ਗੇ—ਜਾਂਦੇ ਹਨ, **ਜਾਣਗੇ**। ਇਹਨਾਂ ਕਿਰਿਆ ਪਦਾਂ ਦੇ ਸਪਸ਼ਟ ਭਵਿਖਤ ਕਾਲਾਂ ਨੂੰ ਬਿਆਨਣ **ਵਿਚ ਨਿਰੀ ਖਿੱਚਾ-**

ਧੂਹੀ ਅਤੇ ਗਲਤ ਬਿਆਨੀ ਕੀਤੀ ਗਈ ਹੈ। ਇਹ ਕਿਰਿਆਂਵਾਂ ਭਵਿਖਤ ਕਾਲ ਵਿਚ ਹਨ ਅਤੇ ਇਹ ਸਚਾਈ ਇਤਿਹਾਸ ਦੇ ਪਾਠ ਤੋਂ ਵੀ ਵਿਦਿਤ ਹੈ; ਵਿਆਕਰਨ ਅਨੁਸਾਰ ਭੀ ਸਪੱਸ਼ਟ ਹੈ, ਗੁਰੂ ਨਾਨਕ ਸਾਹਿਬ ਦੀ ਮਹਾਨ ਸ਼ਖਸੀਅਤ ਦੇ ਭੀ ਅਨੁਕੂਲ ਹੈ। ਜੇ ਇਸ ਸ਼ਬਦ ਦੇ ਅਰਥ ਭਵਿਖਤ-ਬਾਣੀ ਜਾਂ ਪੇਸ਼ੀਨਗੋਈ ਦੇ ਰੂਪ ਵਿਚ ਕੀਤੇ ਜਾਣ, ਤਾਂ ਹਰ ਕਿਸਮ ਦੀ ਬਿਪਤਾ, ਗ਼ਲਤ ਬਿਆਨੀ ਤੇ ਖਿੱਚਾ ਧੂਹੀ ਤੋਂ ਬਚਿਆ ਜਾ ਸਕਦਾ ਹੈ। ਪੁਰਾਤਨ ਸਮੇਂ 'ਮਾਸਪੁਰੀ' ਦਾ ਅਰਥ ਮਾਸ ਦੀ ਪੁਰੀ ਭਾਵ ਸਰੀਰ ਹੁੰਦਾ ਰਿਹਾ ਹੈ (ਉਂਝ ਭਾਵੇਂ ਉਹ ਵਕਤੇ ਜਾਂ ਲਿਖਾਰੀ ਇਸ ਨੂੰ ਗੁਰੂ ਨਾਨਕ ਸਾਹਿਬ ਦਾ ਸਰੀਰ ਜਾਹਰ ਕਰਦੇ ਰਹੇ, ਪਰ ਇਹ ਪਦ ਲਾਲੋ ਦੇ ਸਰੀਰ ਲਈ ਹੈ ਕਿਉਂਕਿ "ਆਖੁ ਮਸੋਲਾ" ਵਿਚ "ਆਖੁ" ਸੰਬੋਧਨ ਵਿਚ ਹੈ, ਆਖਿ 'ਆਖਦੇ' ਰੂਪ ਵਿਚ ਨਹੀਂ। ਭਵਿੱਖਤ ਵਾਕ ਰੂਪ ਤੋਂ ਬਚਣ ਲਈ ਐਮਨਾਬਾਦ ਜਾਂ ਸੈਦਪੁਰ ਨੂੰ ਮਾਸਪੁਰੀ ਬਨਾਉਣਾ ਪਿਆ, ਜੋ ਸਿਆਣਪ ਨਹੀਂ ਜਾਪਦੀ। ਇਹਨਾਂ ਟੀਕਿਆਂ ਨੇ 'ਬੋਲਾ' ਦੇ ਅਰਥ ਕੀਤੇ ਹਨ—ਗੱਲ, ਦੁਰਘਟਨਾ। ਬੋਲਾ ਦਾ ਅਰਥ ਦੁਰਘਟਨਾ ਜਾਂ ਘਟਨਾ ਕਰਨਾ ਸਰਾਸਰ ਵਧੀਕੀ ਹੈ, ਪਰ ਇਹ ਉਪਰ ਬਿਆਨੀ ਬਿਰਤੀ ਅਧੀਨ ਹੀ ਹੋਈ ਹੈ।

### (2) ਆਵਨਿ ਅਠਤਰੈ ਜਾਨਿ ਸਤਾਨਵੈ

"ਆਵਨਿ ਅਠਤਰੈ ਜਾਨਿ ਸਤਾਨਵੈ" ਵਿਚ ਸੰਮਤਾਂ ਸੰਬੰਧੀ ਰੌਲਾ ਕਾਫ਼ੀ ਅਰਸੇ ਤੋਂ ਪਿਆ ਰਿਹਾ ਹੈ। ਇਸ ਸੰਬੰਧੀ ਪ੍ਰੋ: ਸਾਹਿਬ ਸਿੰਘ ਅਤੇ ਸ: ਮਨਮੋਹਣ ਸਿੰਘ ਜੀ ਐਡਵੋਕੇਟ ਦੇ ਟੀਕਿਆਂ ਨੇ ਬਿਲਕੁਲ ਸਹੀ ਅਰਥ ਦੱਸੇ ਹਨ। ਉਂਝ ਤਾਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਸੰਮਤ 78 ਅਤੇ 97 ਦੀ ਗੱਲ ਕਰ ਰਹੇ ਹਨ। ਹਰ ਥਾਵੇਂ ਇਹੋ ਪ੍ਰਚਲਤ ਹੈ ਕਿ ਬੋਲ ਚਾਲ ਵਿਚ ਚਾਲੂ ਸੰਨ ਅਥਵਾ ਸੰਮਤ ਦੇ, ਸੈਂਕੜਿਆਂ ਤੇ ਹਜ਼ਾਰਾਂ ਦੇ ਪਦ ਛੱਡ ਦਿਤੇ ਜਾਂਦੇ ਹਨ ਜਿਵੇਂ ਸੰਨ 1971 ਵਿਚ ਹੋਈ ਪਾਕਿਸਤਾਨ ਦੀ ਜੰਗ ਨੂੰ 71 ਦੀ ਜੰਗ ਕਰਕੇ ਲੈ ਲਿਆ ਜਾਂਦਾ ਹੈ। ਇਸੇ ਤਰ੍ਹਾਂ ਪਾਤਸ਼ਾਹ ਗੁਰੂ ਨਾਨਕ ਨੇ ਸੰਮਤ 1578 ਅਤੇ 1597 ਦੀ ਥਾਵੇਂ ਅਠਤਰੈ ਤੇ ਸਤਾਨਵੈ ਲਫਜ਼ ਵਰਤੇ ਹਨ, ਜੋ ਦੋਨੋਂ ਪੂਰੇ ਹੋ ਚੁਕੇ ਹਨ ਤੇ ਸਹੀ ਸਾਬਤ ਹੋਏ ਹਨ। ਇਸ ਸੰਬੰਧ ਵਿਚ ਹੁਣ ਬਹੁਤੀ ਚਰਚਾ ਦੀ ਲੋੜ ਨਹੀਂ, ਪਰ ਫਿਰ ਭੀ ਜੋ ਉਧਮੂਲ ਕੁਝ ਲਿਖਾਰੀਆਂ ਤੇ ਬੁਲਾਰਿਆਂ ਨੇ ਕਾਫੀ ਅਰਸਾ ਪਾਈ ਰਖਿਆ ਹੈ, ਉਸਦਾ ਕੁਝ ਜ਼ਿਕਰ ਕਰਨਾ ਸ਼ਰਾਫਤ ਦੀ ਗੱਲ ਹੀ ਸਮਝੀ ਜਾਏਗੀ।

'ਆਵਨਿ ਅਠਤਰੈ' ਵਿਚ ਤਾਂ ਬਹੁਤ ਵਿਘਨ ਨਹੀਂ ਪਾਇਆ ਜਾ ਸਕਿਆ। ਇਸਨੂੰ ਤਾਂ ਸੰਮਤ 1578 ਅਤੇ ਮੁਗਲਾਂ ਦੇ ਆਉਣੇ ਨਾਲ ਹੀ ਜੋੜਿਆ ਗਿਆ ਹੈ, ਪਰ ਸੰਮਤ 1597 ਨੂੰ 1797 ਤਕ ਖਿੱਚ ਕੇ ਲੈ ਜਾਣ ਦੀ ਹਾਸੋਹੀਣੀ ਦਲੇਰੀ ਕੀਤੀ ਗਈ ਹੈ। ਇਤਿਹਾਸਕ ਪਹਿਲੂ ਇਹ ਹੈ ਕਿ ਬਾਬਰ ਨੇ ਤਿੰਨ ਹਮਲੇ

ਹਿੰਦ ਉਤੇ ਕੀਤੇ। ਸੰਮਤ 1574 ਵਿਚ ਅਟਕ ਤਕ ਮਾਰ ਕੀਤੀ। 1576 ਵਿਚ ਜੰਮੂ ਕਸ਼ਮੀਰ ਤੇ ਰਾਵੀ ਤਕ ਦਾ ਇਲਾਕਾ ਸੋਧਿਆ। 1578 ਵਿਚ ਸਿਆਲਕੋਟ, ਭੇਰਾ ਤੇ ਐਮਨਾਬਾਦ (ਸੈਦਪੁਰ) ਸੋਧੇ। ਬਾਬਰ ਦਾ ਤੀਜਾ ਹਮਲਾ ਹੀ ਦਰਅਸਲ ਮੁਗਲ ਰਾਜ ਨੂੰ ਹਿੰਦ ਵਿਚ ਆਰੰਭ ਕਰਵਾਂਦਾ ਹੈ। ਪੰਜ ਸਾਲ ਬਾਬਰ ਨੇ ਆਪਣੇ ਪੈਰ ਜਮਾਉਣ ਵਿਚ ਲਗਾਏ 'ਤੇ ਸੰਮਤ 1583-84 ਵਿਚ ਇਬਰਾਹੀਮ ਲੋਧੀ ਨੂੰ ਪਾਣੀਪਤ ਦੇ ਮੈਦਾਨ ਵਿਚ ਸ਼ਿਕੱਸਤ ਦੇ ਕੇ ਦਿੱਲੀ ਤੇ ਕਬਜ਼ਾ ਕੀਤਾ। 1578 ਵਾਲੀ ਪੇਸ਼ੀਨਗੋਈ ਤਾਂ ਬਹੁਤ ਛੇਤੀ ਹੀ ਪੂਰੀ ਹੋ ਗਈ। 1588 ਵਿਚ ਬਾਬਰ ਆਗਰੇ ਤੋਂ ਉਤਾਂਹ ਚੜ੍ਹ ਗਿਆ ਅਤੇ ਉਸਦਾ ਲੜਕਾ ਹਮਾਯੂੰ ਬਾਦਸ਼ਾਹ ਬਣਿਆ। ਹਮਾਯੂੰ ਦੇ ਭਰਾਵਾਂ ਕਾਮਰਾਨ, ਅਸਕਰੀ ਤੇ ਹਦਾਲ ਆਦਿਕਾਂ ਨੇ ਉਸਦਾ ਸਾਥ ਦੇਣ ਦੀ ਥਾਂ ਸਦਾ ਉਸਦਾ ਵਿਰੋਧ ਕੀਤਾ ਤੇ ਧੋਖਾ ਕੀਤਾ, ਜਿਸ ਕਾਰਨ ਸੰਮਤ 1597 ਵਿਚ ਸ਼ੇਰ ਸ਼ਾਹ ਸੂਰੀ ਨੇ ਬੰਗਾਲ ਬਿਹਾਰ ਫਤਹਿ ਕਰਕੇ ਕਬਜ਼ੇ ਵਿਚ ਕਰ ਲਏ। ਹਮਾਯੂੰ ਦੇ ਭਰਾ ਅਸਕਰੀ ਤੋਂ ਗੁਜਰਾਤ ਖੋਹ ਲਿਆ। ਫਿਰ ਹਮਾਯੂੰ ਦਾ ਪਿੱਛਾ ਕਰਦਿਆਂ ਉਸਨੂੰ ਐਸਾ ਨਿਸੱਤਾ ਕੀਤਾ ਕਿ ਉਹ ਜਾਨ ਬਚਾ ਕੇ ਈਰਾਨ ਨੱਠ ਗਿਆ। ਦਿੱਲੀ ਦਾ ਤਖ਼ਤ ਸ਼ੇਰ ਸ਼ਾਹ ਸੂਰੀ ਦੇ ਹੱਥ ਆਇਆ ਅਤੇ ਇਸ ਤਰ੍ਹਾਂ ਬਾਬਰ ਦਾ ਕਾਇਮ ਕੀਤਾ ਮੁਗਲ ਰਾਜ 1597 ਵਿਚ ਸ਼ੇਰ ਸ਼ਾਹ ਸੂਰੀ ਨੇ ਖਤਮ ਕਰਕੇ ਆਪਣੀ ਹਕੂਮਤ ਕਾਇਮ ਕਰ ਲਈ। ਉਂਝ, ਇਸ ਪਿਛੋਂ ਸੰਮਤ 1612 ਦੇ ਲਗਭਗ ਈਰਾਨ ਦੇ ਬਾਦਸ਼ਾਹ ਦੀ ਮਦਦ ਨਾਲ 15 ਕੁ ਸਾਲ ਮਗਰੋਂ ਹਮਾਯੂੰ ਨੇ ਦਿੱਲੀ ਦਾ ਤਖ਼ਤ ਫਿਰ ਦੁਬਾਰਾ ਹਾਸਲ ਕਰ ਲਿਆ, ਪਰ 1597 ਵਿਚ ਇਕ ਵਾਰ 15 ਕੁ ਸਾਲਾਂ ਲਈ ਮੁਗਲ ਬੰਸ ਦਾ ਰਾਜ ਭਾਰਤ ਵਿਚੋਂ ਜ਼ਰੂਰ ਖਤਮ ਹੋਇਆ। ਸ਼ੇਰ ਸ਼ਾਹ ਦੇ ਉਠਣ ਅਤੇ ਹਮਾਯੂੰ ਦੇ ਇਥੋਂ ਭੱਜ ਜਾਣ ਕਾਰਨ 1597 ਦੀ ਪੇਸ਼ੀਨਗੋਈ ਭੀ ਪੂਰੀ ਹੋ ਚੁਕੀ ਹੈ।

"ਜਾਨਿ ਸਤਾਨਵੈ" ਦਾ ਅਰਥ ਪ੍ਰੇਮੀ ਜਨਾਂ ਨੇ ਸੰਮਤ 1797 ਕਿਵੇਂ ਕੱਢ ਲਿਆ ਹੈ, ਉਹ ਵੀ ਦੇਖ ਲੈਣਾ ਚਾਹੀਦਾ ਹੈ। ਦਿੱਲੀ ਦੇ ਮੁਗਲ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦੇ ਜ਼ਮਾਨੇ ਵਿਚ ਈਰਾਨ ਦੇ ਬਾਦਸ਼ਾਹ ਨਾਦਰਸ਼ਾਹ ਨੇ ਕਾਬਲ ਕੰਧਾਰ ਜਿੱਤ ਲੈਣ ਪਿਛੋਂ ਸੰਮਤ 1796 ਵਿਚ ਹਿੰਦ ਤੇ ਕਹਿਰੀ ਹਮਲਾ ਕਰ ਦਿੱਤਾ। ਕਰਨਾਲ ਦੇ ਜੰਗ ਵਿਚ ਫਤਹਿ ਹਾਸਲ ਕਰਕੇ ਦਿੱਲੀ ਵਿਚ ਤਕੜੀ ਕਤਲੇ-ਆਮ ਕੀਤੀ ਅਤੇ 1797 ਦੇ ਲਗਭਗ ਮੁਗਲ ਸਲਤਨਤ ਨੂੰ ਝੂਣ ਝਾਣ ਦਿਤਾ। ਪਰੰਤੂ ਰੰਗੀਲੇ ਪਿਛੋਂ ਭੀ ਦਿੱਲੀ ਦੇ ਤਖਤ ਉਤੇ ਅਹਿਮਦ ਸ਼ਾਹ ਤੇ ਆਲਮ ਸ਼ਾਹ ਮੁਗਲੀਆ ਖਾਨਦਾਨ ਦੇ ਫ਼ਰਜ਼ੰਦ ਰਾਜ ਕਰਦੇ ਰਹੇ। ਸੋ 1797 ਸੰਮਤ ਵਾਲੀ ਗੱਲ ਕਿਸੇ ਬਿਧ ਭੀ ਠੀਕ ਨਹੀਂ।

(3) "ਮਰਦ ਕਾ ਚੇਲਾ"

ਮਰਦ ਕਾ ਚੇਲਾ ਵਾਲੀ ਸਤਰ ਨੂੰ ਲੈਕੇ ਗਿਆਨੀ ਪੁਰਸ਼ਾਂ ਨੇ ਲੋੜ-ਮੁਜਬ ਅਤੇ ਵਿਤ ਮੂਜਬ ਕਾਫੀ ਖਰੂਦ ਮਚਾਇਆ ਹੈ। ਫਰੀਦਕੋਟੀ ਟੀਕੇ ਨੇ ਵੀ ਇਸ ਖਰੂਦ ਵਿਚ ਮੁਜਬ ਹਿੱਸਾ ਪਾ ਹੀ ਦਿਤਾ ਹੈ। ਮਰਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਤੇ ਚੇਲਾ ਖਾਲਸੇ ਨੂੰ ਕਹਿ ਦਿਤਾ ਹੈ। ਸ਼ੁਤਰੀ ਐਉਂ ਛੱਡੀ ਹੈ ਕਿ "ਸਤਾਰਾਂ ਸੌ ਸਤਾਨਵੈ ਮੇਂ ਬਘੇਲ ਸਿੰਘ ਜੀ ਨੇ ਦਿੱਲੀ ਮਾਰੀ ਮਾਨੋਂ ਤਬ ਸੇ ਮੁਗਲ ਗਏ।" ਅੰਤਲੀ ਸਤਰ ਵਿਚ ਸੰਗਤਾਂ ਨੂੰ ਹੋਰ ਭੰਬਲ ਭੂਸੇ ਵਿਚ ਪਾਉਣ ਹਿਤ ਇਹ ਭੀ ਲਿਖ ਦਿਤਾ—"ਮਰਦ ਗੁਰੂ ਤੇਗ ਬਹਾਦਰ ਜੀ, ਚੇਲਾ ਤਿਨਕਾ ਦਸਵੇਂ ਪਾਤਿਸ਼ਾਹਿ ਸਾਹਿਬ ਉਠੇਗਾ। ਕਿਸੇ ਨੇ ਮਰਦ ਕਾ ਚੇਲਾ ਬਾਬਾ ਬੰਦਾ ਸਿੰਘ ਨੂੰ ਤੇ ਕਿਸੇ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਲਿਖ ਮਾਰਿਆ ਹੈ। ਕਈ ਸੱਜਣ ਅਜੇ ਆਉਣ ਵਾਲੇ ਇਕ ਹੋਰ 97 ਸੰਮਤ ਦੀ ਉਡੀਕ ਵਿਚ ਔਸੀਆਂ ਪਾ ਰਹੇ ਹਨ।

ਗਿਆਨੀ ਊਧਮ ਸਿੰਘ ਜੀ ਨੇ ਆਪਣੀ ਲਿਖੀ ਪੁਸਤਕ "ਗੁਰੂ ਨਾਨਕ ਜੀਵਨ—ਇਕ ਨਵੀਂ ਖੋਜ" ਵਿਚ ਸਫਾ 221 ਤੇ 222 ਪੁਰ ਮਰਦ ਦੇ ਚੇਲੇ ਦੀ ਕਾਫੀ ਖੋਜ ਕੀਤੀ ਹੈ, ਇਸ ਦਾ ਭੀ ਕੋਈ ਸਿਰ ਪੈਰ ਪ੍ਰਤੀਤ ਨਹੀਂ ਹੋ ਰਿਹਾ। ਕਦੀ ਖੋਜ ਹੱਥੋਂ ਜਜ਼ਬਾਤ ਬਾਹਰ ਹੋ ਜਾਂਦੇ ਹਨ ਅਤੇ ਕਿਤੇ ਜਜ਼ਬਾਤ ਖੋਜ ਨੂੰ ਨਪੁੰਸਕ ਬਣਾ ਦਿੰਦੇ ਹਨ। ਤੱਤ ਸਾਰ ਤਾਂ ਉਹਨਾਂ ਆਪਣੀ ਮਰਜ਼ੀ ਨਾਲ ਇਹ ਕੱਢਿਆ ਹੈ ਕਿ ਮਰਦ ਗੁਰੂ ਗੋਬਿੰਦ ਸਿੰਘ ਜੀ ਹਨ ਅਤੇ ਚੇਲਾ ਖਾਲਸਾ ਪੰਥ। "ਗੁਰੂ ਗੋਬਿੰਦ ਸਿੰਘ ਜੀ ਕਿਵੇਂ ਮਰਦ ਹਨ" ਬਾਰੇ ਦਲੀਲ ਬੇਮਿਸਾਲ ਪੇਸ਼ ਕੀਤੀ ਹੈ, ਯਥਾ "ਵਹਿ ਪ੍ਰਗਟਿਓ ਮਰਦ ਅਗੰਮੜਾ" ਵੱਲੋਂ ਭਾਈ ਗੁਰਦਾਸ ਸਿੰਘ। (ਪਤਾ ਨਹੀਂ ਇਸੇ ਕਾਵਿ ਟੋਟੇ ਦਾ ਇਹ ਕੁਫਰ 'ਗੁਰ ਸਿਮਰ ਮਨਾਈ ਕਾਲਕਾ' ਨੂੰ ਕਿਉਂ ਇਥੇ ਹੀ ਪ੍ਰਕਾਸ਼ਤ ਨਹੀਂ ਕੀਤਾ ਗਿਆ)। ਗਿ: ਊਧਮ ਸਿੰਘ ਜੀ ਨੇ ਕੈਸਾ ਸੁੰਦਰ ਲਿਖਿਆ ਹੈ—"ਸ਼ੇਰਸ਼ਾਹ ਨੂੰ ਮਰਦ ਕਾ ਚੇਲਾ ਮੰਨਣ ਵਾਲੇ ਭੁੱਲ ਵਿਚ ਹਨ। ਭਵਿਖਤਕਾਲ ਲਈ ਗੁਰੂ ਨਾਨਕ ਦੀ ਦ੍ਰਿਸ਼ਟੀ ਵਿਚ ਅਜਿਹਾ ਕੋਈ ਵਿਅਕਤੀ ਨਹੀਂ ਸੀ ਆਇਆ (ਸ਼ੇਰਸ਼ਾਹ ਦਾ ਮੁਰਸ਼ਦ) ਜਿਸ ਨੂੰ ਗੁਰੂ ਜੀ ਨੇ ਮਰਦ ਦੀ ਉਪਾਧੀ ਦਿਤੀ।" ਭਾਵ ਇਹ ਕਿ ਗਿਆਨੀ ਜੀ ਦੀ ਰਾਏ ਵਿਚ ਪਾਤਸ਼ਾਹ ਗੁਰੂ ਨਾਨਕ ਨੂੰ ਕੁਲ ਦੁਨੀਆਂ ਨਾ-ਮਰਦ ਹੀ ਨਜ਼ਰ ਆਈ! ਕਿਆ ਕਮਾਲ ਦੀ ਖੋਜ ਹੈ! ਗਿਆਨੀ ਜੀ ਨੇ ਇਕ ਹੋਰ ਹਵਾਲਾ ਕਿਸੇ ਹੱਥ ਲਿਖਤ ਪੱਤਰ ਦਾ, ਜੋ ਭਾਈ ਮਨੀ ਸਿੰਘ ਜੀ ਦੇ ਨਾਮ ਨਾਲ ਜੁੜਿਆ ਪਾਇਆ ਹੈ, ਦਿਤਾ ਹੈ, ਯਥਾ—"ਉਸ ਦੇ ਪਿਛੋਂ ਦਸਵਾਂ ਅਵਤਾਰ ਸਾਡਾ ਨਰ ਰੂਪ ਹੋਵੇਗਾ।" ਪਤਾ ਨਹੀਂ ਇਹੋ ਜਿਹੀਆਂ ਬੇ-ਸਿਰ ਪੈਰ ਲਿਖਤਾਂ ਦੇ ਹਵਾਲੇ ਸਾਡੇ ਵਿਦਵਾਨ ਸੱਜਣ ਕਿਉਂ ਦੇਣਾ ਲੋਚਦੇ ਹਨ? ਕੀ ਗੁਰੂ ਨਾਨਕ ਪਾਤਸ਼ਾਹ ਦਾ ਕੇਵਲ ਦਸਵਾਂ (ਅਵਤਾਰ) ਜਾਮਾ ਨਰ ਰੂਪ ਸੀ? ਬਾਕੀਆਂ ਬਾਰੇ ਸ਼ੰਕੇ ਦੀ ਗੁੰਜਾਇਸ਼ ਕਿਥੇ ਹੈ? ਗੁਰੂ ਪਾਤਸ਼ਾਹ ਦਾ ਨਿਸਚੇ ਤੌਰ

ਤੇ ਕੋਈ ਜਾਮਾ ਇਸਤਰੀ ਰੂਪ ਵਿਚ ਨਹੀਂ ਹੋਇਆ, ਸਭ ਨਰ ਰੂਪ ਵਿਚ ਹੀ ਹੋਏ ਹਨ। ਜੇ ਨਰ ਤੋਂ ਭਾਵ ਸੂਰਬੀਰਤਾ ਹੈ, ਤਾਂ ਕੀ ਗੁਰੂ ਹਰਗੋਬਿੰਦ (ਛੇਵਾਂ ਜਾਮਾ) ਦੀ ਸੂਰਬੀਰਤਾ ਸਰਬ ਸਿਧ ਨਹੀਂ?

ਦਰਅਸਲ ਇਸ ਵਿਚ ਵਿਦਵਾਨਾਂ ਦਾ ਕੋਈ ਬਹੁਤਾ ਦੋਸ਼ ਨਹੀਂ। ਵਿਦਵਾਨ ਹੁੰਦਾ ਹੀ ਉਹੋ ਹੈ ਜੋ ਵਿਦਵਤਾ ਨੂੰ ਦਿਖਾਈ ਜਾਏ। ਕਈ ਵਾਰ ਵਾਲ ਦੀ ਖੱਲ ਉਤਾਰ ਕੇ ਵਿਦਵਤਾ ਜ਼ਿਆਦਾ ਚਮਕਦੀ ਹੈ। ਮਰਦ ਕਾ ਚੇਲਾ ਤਾਂ ਸਪੱਸ਼ਟ ਹੀ ਸ਼ੇਰਸ਼ਾਹ ਸੂਰੀ ਹੈ ਅਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਵਰਗੇ ਮਹਾਨ ਖੋਜੀਆਂ ਅਤੇ ਸ: ਮਨਮੋਹਣ ਸਿੰਘ ਜੀ ਐਡਵੋਕੇਟ ਵਰਗੇ ਸਭ ਸੂਝਵਾਨਾਂ ਨੇ ਸ਼ੇਰ ਸ਼ਾਹ ਸੂਰੀ ਬਾਰੇ ਇਕੋ ਹੀ ਰਾਏ ਦਿਤੀ ਹੈ ਜੋ ਆਪ ਹੀ ਪਰਤੱਖ ਹੈ। "ਮਰਦ ਕਾ ਚੇਲਾ" ਇਕ ਮੁਹਾਵਰੇ ਰੂਪ ਵਿਚ ਹੈ ਜੋ ਸਦਾ ਬੋਲੀ ਦਾ ਸ਼ਿੰਗਾਰ ਹੁੰਦੇ ਹਨ। ਇਹ ਸਾਬਤ ਕਰਦੇ ਫਿਰਨਾ ਕਿ ਕੌਣ ਮਰਦ ਹੋਇਆ ਹੈ ਅਤੇ ਕੌਣ ਨਾਮਰਦ ਜਾਂ ਇਸਤਰੀ, ਬੜੀ ਫ਼ਜ਼ੂਲ ਗੱਲ ਹੈ ਅਤੇ ਨਾਜਾਇਜ਼ ਜਿਹੀ ਹਰਕਤ ਹੈ। ਫਿਰ, ਗੁਰੂ ਨਾਨਕ ਸਾਹਿਬ ਦੀ ਨਜ਼ਰ ਵਿਚ ਕੌਣ ਮਰਦ ਸੀ ਤੇ ਕੌਣ ਨਾਮਰਦ, ਸਿੱਖ ਪੰਥ ਲਈ ਵਾਧੂ ਦਾ ਨਵਾਂ ਟੈਂਟਾ ਖੜ੍ਹਾ ਕਰਨ ਤੁਲ ਕੁਹਝਾ ਕੰਮ ਤੇ ਗੈਰ-ਜ਼ਿੰਮੇਦਾਰਾਨਾ ਹਰਕਤ ਹੈ। ਮੁਹਾਵਰਿਆਂ ਅਤੇ ਕਹਾਵਤਾਂ ਦੇ ਸਮੁਚੇ ਅਰਥ ਭਾਵ ਵਿਚਾਰੇ ਜਾਂਦੇ ਹਨ। ਲਫ਼ਜ਼ਾਂ ਨੂੰ ਵਿਕੋਲਿਤਰੇ ਕਰਕੇ ਵਾਚਣ ਨਾਲ ਇਹਨਾਂ ਦਾ ਨਾਸ਼ ਮਾਰੇ ਜਾਣ ਦਾ ਖਤਰਾ ਹੈ। "ਮਰਦ ਕਾ ਚੇਲਾ" ਭਾਲਣ ਲਈ ਅਜਿਹੇ ਗਿਆਨੀਆਂ ਨੂੰ ਪਹਿਲਾਂ ਚੇਲੇ ਦੇ ਮੁਰਸ਼ਦ ਦੀ ਖੋਜ ਕਰਨੀ ਪੈਂਦੀ ਹੈ ਅਤੇ ਸਿੱਖ ਪੰਥ ਵੱਲੋਂ ਪੂਰੀਆਂ ਸਹੂਲਤਾਂ ਨਾ ਮਿਲ ਸਕਣ ਕਾਰਨ ਸ਼ੇਰਸ਼ਾਹ ਦੇ ਮੁਰਸ਼ਦ ਦੀ ਪੂਰੀ ਖੋਜ ਕਰਨ ਵਿਚ ਗਿਆਨੀ ਵੀਰਾਂ ਨੂੰ ਮਹਾਨ ਬਿਪਤਾ ਦੇ ਮੂੰਹ ਵਿਚ ਪੈਣਾ ਪੈ ਜਾਂਦਾ ਹੈ।

ਹੁਣ ਅਸੀਂ ਇਕ ਨਰਮ ਜਿਹੀ ਮਿਸਾਲ ਦੇ ਕੇ ਇਹ ਝਗੜਾ ਅੰਤਮ ਦਮਾਂ ਉਤੇ ਲੈ ਆਉਂਦੇ ਹਾਂ। "ਇਕ ਲੜਕਾ ਇਕ ਵੱਡੇ ਔਖੇ ਕੰਮ ਨੂੰ ਹੱਥ ਪਾ ਬਹਿੰਦਾ ਹੈ, ਜਿਸ ਦੇ ਪੂਰੇ ਹੋਣ ਦੀ ਉਸ ਦੇ ਸਾਥੀਆਂ ਅਤੇ ਸੰਬੰਧੀਆਂ ਨੂੰ ਕੋਈ ਆਸ ਨਹੀਂ। ਲੜਕਾ ਲਗਨ ਨਾਲ ਆਪਣੇ ਕੰਮ ਵਿਚ ਰੁਝਿਆ ਰਹਿੰਦਾ ਹੈ ਅਤੇ ਅਚਾਨਕ ਸਫਲਤਾ ਹਾਸਲ ਕਰਕੇ ਆਪਣੇ ਸਾਥੀਆਂ ਅਤੇ ਸੰਬੰਧੀਆਂ ਵਿਚ ਆ ਪੁੱਜਦਾ ਹੈ। ਸਾਥੀਆਂ ਨੂੰ ਇਹ ਖਬਰ ਹੈਰਾਨ ਕਰ ਦਿੰਦੀ ਹੈ, ਪਰ ਮੇਲ ਸਮੇਂ ਇਕ ਵਿਅਕਤੀ ਉਸ ਲੜਕੇ ਨੂੰ ਪ੍ਰਸੰਸਾ ਵਜੋਂ ਇਉਂ ਸੰਬੋਧਨ ਕਰਦਾ ਹੈ :

'ਬੱਲੇ ਓਏ ਸ਼ੇਰ ਦਿਆ ਬੱਚਿਆ, ਤੂੰ ਇਕ ਨਾ ਪੂਰਾ ਹੋ ਸਕਣ ਵਾਲਾ ਕੰਮ ਪੂਰਾ ਕਰ ਲਿਆ ਹੈ।'

ਮੇਰਾ ਖਿਆਲ ਹੈ ਕਿ ਸਾਡੇ ਵਿਦਵਾਨ ਇਕ ਦਮ ਇਸ ਉਤੇ ਭੀ ਇਤਰਾਜ਼ ਕਰ ਦੇਣਗੇ ਕਿਉਂਕਿ ਉਹਨਾਂ ਨੇ ਤਾਂ ਇਹੋ ਹੱਠ ਕਰਨਾ ਹੈ ਕਿ ਨਵੀਂ ਖੋਜ ਰਾਹੀਂ

ਇਹ ਸਾਬਤ ਕਰੋ ਕਿ ਲੜਕੇ ਦਾ ਬਾਪ ਆਦਮੀ ਨਹੀਂ, ਜੰਗਲ ਦਾ ਕੋਈ ਸ਼ੇਰ ਹੈ, ਜਿਸਦਾ ਕਿ ਉਹ ਬੱਚਾ ਹੈ। ਪਿਆਰਿਓ! ਬਿਲਕੁਲ ਇਸੇ ਤਰ੍ਹਾਂ "ਮਰਦ ਕੇ ਚੇਲੇ" ਤੋਂ ਭਾਵ ਸੂਰਬੀਰ ਦਾ ਮੁਰਸ਼ਦ ਭਾਲਣ ਦੀ ਉੱਕੀ ਹੀ ਲੋੜ ਨਹੀਂ। ਸ਼ੇਰਸ਼ਾਹ ਸੂਰੀ ਤਾਂ ਉਂਝ ਭੀ ਦਲੇਰ, ਸੂਰਬੀਰ ਤੇ ਨੇਕ ਖਿਆਲਾਂ ਵਾਲਾ ਬੰਦਾ ਕਰਕੇ ਵੀ ਜਾਣਿਆ ਜਾਂਦਾ ਹੈ, ਪਰਜਾ ਦੀ ਭਲਿਆਈ ਲਈ ਭੀ ਇਸਨੇ ਅਨੇਕਾਂ ਕੰਮ ਕੀਤੇ ਸਨ।

# ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ

ਆਸਾ, ਮਹਲਾ ੧

ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥੧॥
ਕਰਤਾ, ਤੂੰ ਸਭਨਾ ਕਾ ਸੋਈ॥
ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ॥੧॥ ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਵਿਗੋਏ ਕੁਤੀਂ, ਮੁਇਆ ਸਾਰ ਨ ਕਾਈ॥
ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ॥੨॥
ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ॥
ਮਰਿ ਮਰਿ ਜੀਵੈ, ਤਾ ਕਿਛੁ ਪਾਏ, ਨਾਨਕ, ਨਾਮੁ ਵਖਾਣੇ॥੩॥੫॥੩੯॥

*(ਪੰਨਾ ੩੬੦)*

ਵਿਆਖਿਆ : ਬਾਬਰ ਦੀ ਫੌਜ ਨੇ ਸੈਦਪੁਰ ਤੇ ਕਹਿਰੀ ਹਮਲਾ ਕਰਕੇ ਸੈਦਪੁਰੀ ਹਾਕਮਾਂ ਅਤੇ ਲੋਕਾਂ ਦੀ ਬੁਰੀ ਤਰ੍ਹਾਂ ਦੁਰਗਤ ਬਣਾਈ ਸੀ। ਸੈਦਪੁਰੀਏ, ਰੱਬ ਨੂੰ ਪੂਰੀ ਤਰ੍ਹਾਂ ਵਿਸਾਰੀ ਬੈਠੇ ਸਨ ਅਤੇ ਸਿਰਫ ਐਸ਼ੋ-ਇਸ਼ਰਤ ਵਿਚ ਹੀ ਗਲਤਾਨ ਨਹੀਂ ਸਨ, ਬਲਕਿ ਭਲੇ ਪੁਰਖਾਂ ਨੂੰ ਤੰਗ ਕਰਨ ਵਿਚ ਵੀ ਕੋਈ ਕਸਰ ਨਹੀਂ ਸਨ ਛੱਡ ਰਹੇ। ਇਥੋਂ ਦੇ ਪਠਾਣ ਹਾਕਮ ਮੰਨੇ ਹੋਏ ਜ਼ਾਲਮ ਸਨ। ਹਮਲਾ ਕਰਨ ਵਾਲੇ ਮੁਗਲ ਭੀ ਕਰੜੇ ਅਤੇ ਤਕੜੇ ਹਨ। ਸੈਦਪੁਰੀਆਂ ਦੀ ਇਸ ਲਾ-ਮਿਸਾਲ ਦੁਰਗਤ ਪਰਥਾਇ ਹੀ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਸੀ।

## ਸ਼ਬਦ ਦੇ ਅਰਥ

**ਕਰਤਾ ਤੂੰ ਸਭਨਾ ਕਾ ਸੋਈ॥**
**ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥**

**ਪਦ ਅਰਥ** : **ਕਰਤਾ**—ਹੇ ਕਰਤਾ। **ਸੋਈ**—ਉਹੀ, ਇਕੋ ਜਿਹਾ, ਸੁਧ ਲੈਣ ਵਾਲਾ। **ਸਕਤਾ**—ਤਕੜਾ, ਜ਼ਾਲਮ। **ਮਨਿ**—ਮਨ ਵਿਚ। **ਰੋਸੁ**—ਗੁੱਸਾ, ਰੋਸਾ।

**ਵਿਆਖਿਆ** : ਸ੍ਰੀ ਗੁਰੂ ਗਰੰਥ ਸਾਹਿਬ ਦੀ ਲਿਖਣ ਸ਼ੈਲੀ ਵਿਚ ਰਹਾਉ ਦੀਆਂ ਤੁਕਾਂ ਵਿਚ ਸਦਾ ਸ਼ਬਦ ਦਾ ਮੁਖ (ਕੇਂਦਰੀ) ਭਾਵ ਹੁੰਦਾ ਹੈ। ਇਸ ਸ਼ਬਦ ਦੀਆਂ ਤੁਕਾਂ ਵਿਚ ਗੁਰਦੇਵ ਕਹਿੰਦੇ ਹਨ ਕਿ ਹੇ ਕਰਤਾਰ, ਤੂੰ ਸਭ ਜੀਵਾਂ ਦਾ ਇਕੋ ਜਿਹਾ ਮਾਲਕ ਹੈਂ ਅਤੇ ਸਭ ਦੀ ਸਾਰ ਲੈਣ ਵਾਲਾ ਹੈਂ। ਜੇ ਕੋਈ ਤਾਕਤਵਰ ਜ਼ਾਲਮ ਕਿਸੇ ਦੂਜੇ ਤਾਕਤਵਰ ਜ਼ਾਲਮ ਕੀ ਮਾਰ ਕੁਟਾਈ ਕਰੇ, ਤਾਂ ਕਿਸੇ ਦੇ ਮਨ ਵਿਚ ਕੋਈ ਗੁੱਸਾ ਜਾਂ ਰੋਸਾ ਪੈਦਾ ਨਹੀਂ ਹੁੰਦਾ। ਇਹ ਬਿਲਕੁਲ ਕੁਦਰਤੀ ਗੱਲ ਹੈ। ਇਸ ਲਈ ਭਾਵੇਂ ਸੈਦਪੁਰੀਆਂ ਦੀ ਮੁਗ਼ਲਾਂ ਹੱਥੀਂ ਬਹੁਤ ਦੁਰਗਤ ਹੋਈ ਹੈ ਪਰ ਇਸ ਉਤੇ ਨਾ ਕਿਸੇ ਮਨੁੱਖ ਦੇ ਮਨ ਵਿਚ ਤੇ ਨਾ ਹੀ ਕਰਤਾਰ ਨੂੰ ਕੋਈ ਰੋਸ ਹੋਇਆ ਹੈ। (ਇਸ ਉਤੇ ਰੋਸ ਕਾਹਨੂੰ ਹੋਣਾ ਸੀ?)

**ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕਰਲਾਣੇ, ਤੈਂਕੀ ਦਰਦੁ ਨ ਆਇਆ॥**

(ਨੋਟ : **ਪਾਠ ਕਰਲਾਣੇ ਹੈ, ਕੁਰਲਾਣੇ ਨਹੀਂ**)

**ਪਦ ਅਰਥ** : **ਖੁਰਾਸਾਨ**—ਈਰਾਨ ਦੇ ਪੂਰਬ ਅਤੇ ਅਫ਼ਗਾਨਿਸਤਾਨ ਦੇ ਪੱਛਮ ਵੱਲ ਦਾ ਦੇਸ। **ਖਸਮਾਨਾ**—ਪੱਖ, ਸਪੁਰਦਗੀ, ਜਿਤਣਾ (ਇਸ ਸ਼ਬਦ ਵਿਚ ਇਹ ਅਰਥ ਨਹੀਂ, ਇਥੇ ਅਰਥ "ਪੱਖ" ਹੀ ਹੈ) **ਜਮੁ ਕਰਿ**—ਜਮਰਾਜ ਬਣਾ ਕੇ। **ਏਤੀ**—ਇਤਨੀ। **ਕਰਲਾਣੇ**—ਪੁਕਾਰ ਉਠੇ, ਕੁਰਲਾ ਉਠੇ। **ਦਰਦੁ**—ਦੁਖ ਤਕਲੀਫ਼।

**ਵਿਆਖਿਆ** : ਸੈਦਪੁਰੀਆਂ ਨੇ ਬਹੁਤ ਅੱਤ ਚੁੱਕ ਰੱਖੀ ਸੀ। ਇਸ ਦਾ ਫਲ ਤਾਂ ਉਹਨਾਂ ਨੂੰ ਭੁਗਤਾਉਣਾ ਹੀ ਸੀ। ਪਾਤਿਸ਼ਾਹ ਕਹਿੰਦੇ ਹਨ ਕਿ ਹੇ ਕਰਤਾਰ! ਤੂੰ ਖੁਰਾਸਾਨ ਦਾ, ਭਾਵ ਖੁਰਾਸਾਨ ਦੇ ਮੁਗਲਾਂ ਦਾ ਤਾਂ ਇਸ ਜੰਗ ਵਿਚ ਪੱਖ ਕੀਤਾ ਤੇ ਹਿੰਦੁਸਤਾਨ ਦੇ ਪਠਾਣਾਂ ਦੀ ਕੁਟਾਈ ਕਰਵਾਕੇ ਚੰਗੀ ਤਰ੍ਹਾਂ ਡਰਾ ਦਿੱਤਾ। ਦਰਅਸਲ, ਕਰਤਾਰ ਸਦਾ ਹੀ ਨਿਰਦੋਸ਼ ਅਰ ਨਿਰਪੱਖ ਹੈ। ਕਰਤਾਰ ਵਿਚ ਨਾ ਤਾਂ ਕੋਈ ਦੋਸ਼ ਹੈ ਤੇ ਨਾ ਉਹ ਆਪਣੇ ਆਪ ਨੂੰ ਕੋਈ ਦੋਸ਼ ਆਉਣ ਦਿੰਦਾ ਹੈ। ਇਹ ਤਾਂ ਕੇਵਲ ਧਰਮ ਨੂੰ ਪੂਰੀ ਤਰ੍ਹਾਂ ਭੁਲਾਏ ਬੈਠੇ ਅਤੇ ਅੱਤ ਚੁੱਕੀ ਸੈਦਪੁਰੀ

ਪਠਾਣਾਂ ਨੂੰ ਸਜ਼ਾ ਦੇਣ ਲਈ ਕਰਤਾਰ ਨੇ ਮੁਗ਼ਲ ਬਾਬਰ ਨੂੰ ਜਮਰਾਜ ਬਣਾਕੇ ਸੈਦਪੁਰ ਉਤੇ ਚੜ੍ਹਾ ਦਿਤਾ ਹੈ। ਸੈਦਪੁਰੀਆਂ ਨੂੰ ਮੁਗ਼ਲਾਂ ਤੋਂ ਇਤਨੀ ਕੁੱਟ ਪਈ ਕਿ ਕੁਰਲਾ ਉਠੇ ਪਰ ਇਸ ਉਤੇ, ਹੇ ਕਰਤਾਰ ਤੈਨੂੰ ਕੋਈ ਦੁਖ ਜਾਂ ਤਕਲੀਫ ਮਹਿਸੂਸ ਨਹੀਂ ਹੋਈ। ਅਜਿਹੇ ਦੁਸ਼ਟਾਂ ਨੂੰ ਕੁੱਟ ਪੈਣ ਅਤੇ ਕਿਸ ਨੂੰ ਦੁਖ ਹੋ ਸਕਦਾ ਹੈ? (ਕਾਰਨ ਰਹਾਉ ਦੀਆਂ ਤੁਕਾਂ ਵਿਚ ਪਹਿਲਾਂ ਹੀ ਆ ਚੁਕਾ ਹੈ।)

**ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ॥**
**ਰਤਨ ਵਿਗਾੜਿ ਵਿਗੋਏ ਕੁਤੀਂ, ਮੁਇਆ ਸਾਰ ਨ ਕਾਈ॥**
**ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ॥੨॥**

**ਪਦ ਅਰਥ : ਸਕਤਾ ਸੀਹੁ**—ਤਾਕਤਵਰ ਸ਼ੇਰ। **ਪੈ ਵਗੈ**—ਵੱਗ ਨੂੰ ਪੈ ਕੇ, ਗਊਆਂ ਦੇ ਵੱਗ ਉਤੇ ਹੱਲਾ ਕਰਕੇ। **ਪੁਰਸਾਈ**—ਪੁਰਸ਼-ਪੁਣਾ, ਪੁਰਸ਼ਾਰਥ, ਸੂਰਮਤਾਈ। **ਰਤਨ ਵਿਗਾੜਿ**—ਮਨੁਖਾ ਜੀਵਨ ਰੂਪੀ ਰਤਨ ਨੂੰ ਵਿਸ਼ਿਆਂ ਵਿਕਾਰਾਂ ਵਿਚ ਵਿਗਾੜ ਕੇ। **ਵਿਗੋਏ ਕੁਤੀਂ**—ਕੁਤਿਆਂ ਦੀ ਤਰ੍ਹਾਂ ਖੁਆਰ ਹੋਏ, ਕੁਤਿਆਂ ਦੀ ਮੌਤ ਮਰੇ। **ਮੁਇਆਂ**—ਮੋਇਆਂ ਦੀ। **ਸਾਰ**—ਸੁਧ, ਖਬਰ। **ਕਾਈ**—ਕੋਈ। **ਜੋੜਿ**—ਜੋੜ ਕੇ, ਮਿਲਾ ਕੇ। **ਵਿਛੋੜੇ**—ਵਿਛੋੜਦਾ ਹੈ। **ਵੇਖੁ**—ਵੇਖੋ, ਵੇਖ।

**ਵਿਆਖਿਆ :** ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ, ਅਸਲ ਗੱਲ ਤਾਂ ਇਹ ਹੈ ਕਿ ਜੇ ਕੋਈ ਜ਼ੋਰਾਵਰ ਸ਼ੇਰ ਗਊਆਂ ਦੇ ਵੱਗ ਉਤੇ ਹੱਲਾ ਕਰਕੇ ਪੈ ਜਾਵੇ ਤਾਂ ਵੱਗ ਦੇ ਮਾਲਕ ਨੂੰ ਹੀ ਵੱਗ ਦੀ ਰਖਿਆ ਲਈ ਪੁਰਸ਼ਾਰਥ ਕਰਨਾ ਬਣਦਾ ਹੈ। ਜ਼ਾਲਮ ਸੈਦਪੁਰੀ ਪਠਾਣ ਗਰੀਬਾਂ ਦਾ ਲਹੂ ਪੀ ਰਹੇ ਸਨ, ਧਰਮੀ ਬੰਦਿਆਂ ਨੂੰ ਕੁਚਲ ਰਹੇ ਸਨ, ਸੋ ਇਹਨਾਂ ਦੋਖੀਆਂ ਨੂੰ ਕਰਤਾਰ ਨੇ ਯੋਗ ਦੰਡ ਦੇਣ ਲਈ ਕੋਈ ਹੀਲਾ ਤਾਂ ਬਣਾਉਣਾ ਹੀ ਸੀ। ਰੱਬ ਨੂੰ ਵਿਸਾਰ ਕੇ ਤੇ ਵਿਸ਼ਿਆਂ-ਵਿਕਾਰਾਂ ਵਿਚ ਗਲਤਾਨ ਹੋ ਕੇ ਇਹਨਾਂ ਪਠਾਣਾਂ ਨੇ ਆਪਣਾ ਮਨੁੱਖੀ ਜੀਵਨ ਰੂਪੀ ਰਤਨ ਵਿਗਾੜ ਦਿਤਾ ਸੀ। ਮਨੁੱਖਾ ਜੀਵਨ ਦੇ ਰਤਨ ਨੂੰ ਵਿਗਾੜ ਕੇ ਇਹ ਅੱਜ ਕੁੱਤਿਆਂ ਦੀ ਤਰ੍ਹਾਂ ਖੁਆਰ ਹੋਏ ਹਨ। ਇਹ ਇਤਨੀ ਭਾਰੀ ਗਿਣਤੀ ਵਿਚ ਮਰੇ ਹਨ ਕਿ ਮੋਇਆਂ ਦੀ ਕੋਈ ਸੁਧ ਜਾਂ ਖ਼ਬਰ ਹੀ ਨਹੀਂ ਕਿ ਕਿਤਨੇ ਮਰੇ ਹਨ। ਕਰਤਾਰ ਆਪ ਹੀ ਸੰਜੋਗ ਬਣਾ ਕੇ ਜੀਵਾਂ ਨੂੰ ਜੋੜ ਦਿੰਦਾ ਹੈ, ਫਿਰ ਆਪਣੇ ਹੁਕਮ ਵਿਚ ਹੀ ਮੌਤ ਦੁਆਰਾ ਜੀਵਾਂ ਨੂੰ ਇਕ ਦੂਜੇ ਤੋਂ ਵਿਛੋੜ ਦਿੰਦਾ ਹੈ। ਵੇਖੋ! ਇਹੋ ਕਰਤਾਰ ਦੀ ਵਡਿਆਈ ਹੈ।

**ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ॥**
**ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ॥**
**ਮਰਿ ਮਰਿ ਜੀਵੈ ਤਾ ਕਿਛੁ ਪਾਏ, ਨਾਨਕ ਨਾਮੁ ਵਖਾਣੇ॥੩॥੫॥੩੯॥**

**ਪਦ ਅਰਥ** : **ਨਾਉ**—ਨਾਮ। **ਨਾਉ ਧਰਾਏ**—ਅਖਵਾ ਲਏ। **ਸਾਦ** — ਸੁਆਦ, ਰੰਗ-ਰਲੀਆਂ। **ਮਨਿ ਭਾਣੇ**—ਮਨ-ਭਾਉਂਦੇ। **ਖਸਮੈ ਨਦਰੀ**—ਮਾਲਕ ਪ੍ਰਭੂ ਦੀ ਨਜ਼ਰ ਵਿਚ। **ਕੀੜਾ ਆਵੈ**—ਕੀੜੇ ਜਾਂ ਕਿਰਮ ਦੀ ਤਰ੍ਹਾਂ ਤੁੱਛ ਚੀਜ਼ ਪ੍ਰਤੀਤ ਹੁੰਦੀ ਹੈ। **ਜੇਤੇ ਚੁਗੈ**—ਜਿਤਨੇ ਚੋਗ ਚੁਗਦਾ ਹੈ ਜਾਂ ਭੋਗ ਭੋਗਦਾ ਹੈ। **ਦਾਣੇ**—ਦਾਣਿਆਂ ਦੀ ਤਰ੍ਹਾਂ ਤੁੱਛ। **ਮਰਿ ਮਰਿ ਜੀਵੈ**—ਵਿਕਾਰਾਂ ਵੱਲੋਂ ਪੂਰੀ ਤਰ੍ਹਾਂ ਮਰਕੇ ਜੀਵਨ ਜੀਵੇ। **ਨਾਮ ਵਖਾਣੇ**—ਪ੍ਰਭੂ ਦੀ ਸਿਫ਼ਤ-ਸਲਾਹੁਤਾ ਕਰੇ।

**ਵਿਆਖਿਆ** : ਗੁਰੂ ਪਾਤਿਸ਼ਾਹ ਦਸਦੇ ਹਨ ਕਿ ਧਨ ਜਾਇਦਾਦ ਦੀ ਬਹੁਤਾਤ ਅਰ ਸਰੀਰਕ ਅਤੇ ਰਾਜਸੀ ਤਾਕਤ ਦੇ ਨਸ਼ੇ ਵਿਚ ਜੇ ਕੋਈ ਮਨੁੱਖ ਆਪਣਾ ਨਾਮ ਵੱਡਾ ਕਰਕੇ ਅਖਵਾ ਲਏ ਅਤੇ ਮਨ-ਭਾਉਂਦੇ ਮਾਇਕ ਸੁਆਦ ਭੋਗੇ, ਪਰ ਮਾਲਕ ਪ੍ਰਭੂ ਦੀ ਨਜ਼ਰ ਵਿਚ ਉਸ ਦੀ ਪਾਇਆਂ ਇਕ ਅਤੀ ਤੁੱਛ ਕਿਰਮ ਜਾਂ ਕੀੜੇ ਵਰਗੀ ਹੀ ਹੁੰਦੀ ਹੈ ਅਤੇ ਉਹ ਜਿਹੜੇ ਵੰਨ-ਸੁਵੰਨੇ ਮਾਇਕ ਭੋਗਾਂ ਦੇ ਭੋਗਣ ਨੂੰ ਬਹੁਤ ਕੁਝ ਸਮਝੀ ਬੈਠਾ ਹੈ, ਉਹਨਾਂ ਦੀ ਪਾਇਆਂ ਵੀ ਉਹਨਾਂ ਤੁੱਛ ਦਾਣਿਆਂ ਜਾਂ ਕਣਾਂ ਦੀ ਤਰ੍ਹਾਂ ਹੈ ਜੋ ਇਕ ਤੁੱਛ ਕੀੜਾ ਚੁਗਦਾ ਹੈ। ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜੇ ਕੋਈ ਪੁਰਖ ਵਿਕਾਰਾਂ ਵੱਲੋਂ ਪੂਰੀ ਤਰ੍ਹਾਂ ਮਰ ਕੇ ਜੀਵਨ ਜੀਵੇ, ਤੇ ਪ੍ਰਭੂ ਦੀ ਸਿਫ਼ਤ-ਸਲਾਹੁਤਾ ਕਰੇ, ਤਾਂ ਹੀ ਸਮਝੋ, ਉਸ ਨੇ ਜੀਵਨ ਵਿਚ ਕੁਝ ਪ੍ਰਾਪਤ ਕੀਤਾ ਹੈ।

## ਇਸ ਸ਼ਬਦ ਸੰਬੰਧੀ ਪਏ ਭੁਲੇਖੇ ਦਾ ਨਿਰਣਾ

ਇਸ ਸ਼ਬਦ ਦੇ ਅਰਥ ਤਾਂ ਸਪਸ਼ਟ ਹਨ ਕਿ ਕਰਤਾਰ ਦੇ ਹੁਕਮ ਅਟੱਲ ਹਨ ਤੇ ਉਸ ਦੇ ਹੁਕਮਾਂ ਅਨੁਸਾਰ ਜੇ ਕਿਸੇ ਜ਼ਾਲਮ, ਪਾਪੀ, ਹਤਿਆਰੇ ਨੂੰ ਆਪਣੇ ਕੀਤੇ ਘੋਰ ਪਾਪਾਂ ਅਤੇ ਬੱਜਰ ਗੁਨਾਹਾਂ ਦੀ ਸਖਤ ਸਜ਼ਾ ਮਿਲੇ ਤਾਂ ਕੁਦਰਤੀ ਹੈ ਕਿ ਕਿਸੇ ਭੀ ਭਲੇ ਪੁਰਖ ਦੇ ਮਨ ਵਿਚ ਕੀਤੇ ਕੁਕਰਮਾਂ ਦੀ ਸਜ਼ਾ ਭੁਗਤਦੇ ਹੋਏ ਕੁਕਰਮੀ ਅਤੇ ਅਤਿਆਚਾਰੀ ਉਤੇ ਤਰਸ ਨਹੀਂ ਆ ਸਕਦਾ। ਪ੍ਰਭੂ ਵੀ ਅਜਿਹੇ ਪਾਪੀ, ਹਤਿਆਰੇ ਅਤੇ ਦੁਰਾਚਾਰੀ ਨੂੰ ਸਜ਼ਾ ਮਿਲਦੀ ਵੇਖ ਕੇ ਕਦੀ ਮਨ ਵਿਚ ਕ੍ਰੋਧਿਤ ਜਾਂ ਦੁਖੀ ਨਹੀਂ ਹੋ ਸਕਦਾ। ਪਰੰਤੂ ਆਮ ਵਿਦਵਾਨਾਂ ਨੇ ਅਨਜਾਣੇ ਵਿਚ **"ਏਤੀ ਮਾਰ ਪਈ ਕਰਲਾਣੇ ਤੈਂਕੀ ਦਰਦ ਨ ਆਇਆ"** ਤੁਕ ਦਾ ਨਜਾਇਜ਼ ਤੌਰ ਤੇ ਸਵਾਲੀਆ ਫ਼ਿਕਰਾ ਬਣਾ ਕੇ ਸਰਬ ਉਚ ਗੁਰਮਤਿ ਸਿਧਾਂਤਾਂ ਨੂੰ ਬੜੀ ਨੀਵੀਂ ਤੇ ਹਾਸੋ-ਹੀਣੀ ਪ੍ਰਿਸ਼ਟ-ਭੂਮੀ ਵਿਚ ਉਤਾਰ ਦਿਤਾ ਹੈ। ਆਸਾ ਰਾਗ ਦੇ ਇਕ ਸਾਰੇ ਸ਼ਬਦ ਦੇ ਅਰਥਾਂ ਸਮੇਂ ਅਨਜਾਣੇ ਵਿਚ ਬੜਾ ਖਰੂਦ ਮਚਵਾ ਦਿਤਾ ਗਿਆ ਹੈ। ਚੰਗੇ ਚੰਗੇ ਧੁਰੰਧਰ ਵਿਦਵਾਨ ਭੀ ਏਥੇ ਕਾਫੀ ਟਪਲਾ ਖਾ ਗਏ ਹਨ, ਤੇ ਅਨਜਾਣੇ ਵਿਚ ਗੁਰੂ ਨਾਨਕ ਪਾਤਿਸ਼ਾਹ ਦੀ ਵਿਚਾਰਧਾਰਾ ਨੂੰ ਅਰਥ ਕਰਨ ਸਮੇਂ ਕੱਟ ਗਏ ਹਨ।

ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੇ ਇਸ ਪਹਿਲੂ ਨੂੰ ਹੋਰ ਨਿਰਸੰਸੇ ਬਨਾਉਣ ਹਿਤ ਉਹਨਾਂ ਦੀ ਹੀ ਪਾਵਨ ਬਾਣੀ ਵਿਚੋਂ ਕੁਝ ਸਤਰਾਂ ਹੇਠਾਂ ਦਿਤੀਆਂ ਜਾਂਦੀਆਂ ਹਨ, ਜਿਹਨਾਂ ਨੂੰ ਸਮਝ ਲੈਣ ਤੋਂ ਪਿਛੋਂ ਬਾਬਰਵਾਣੀ ਦੇ ਸ਼ਬਦਾਂ ਦਾ ਅਰਥ ਭਾਵ ਹੋਰ ਸੁਖੈਨ ਢੰਗ ਨਾਲ ਸੰਸੇ-ਰਹਿਤ ਰੂਪ ਵਿਚ ਸਮਝਿਆ ਜਾ ਸਕੇਗਾ। ਬਾਬਰਵਾਣੀ ਦੇ ਸ਼ਬਦਾਂ ਦੇ ਅਰਥ ਭਾਵਾਂ ਸੰਬੰਧੀ ਪਏ ਅਨੇਕਾਂ ਭੁਲੇਖਿਆਂ ਤੋਂ ਕੇਵਲ ਏਸੇ ਸੂਰਤ ਵਿਚ ਹੀ ਬਚਿਆ ਜਾ ਸਕਦਾ ਹੈ। ਕਰਤਾਰ ਦੀ ਰਜ਼ਾ, ਭਾਣੇ ਜਾਂ ਹੁਕਮ ਬਾਰੇ, ਗੁਰੂ ਨਾਨਕ ਸਾਹਿਬ ਨੇ ਹੇਠ ਲਿਖੀ ਤੁਕ, ਜਪੁ ਜੀ ਸਾਹਿਬ ਵਿਚ, ਚਾਰ ਵਾਰ ਵਰਤੀ ਹੈ।

**ਜੋ ਤੁਧੁ ਭਾਵੈ, ਸਾਈ ਭਲੀ ਕਾਰ॥** *(ਜਪੁ ਜੀ—੪)*

ਇਹ ਖ਼ਿਆਲ ਕਰਨਾ ਜ਼ਰੂਰੀ ਹੈ ਕਿ ਜਪੁ ਜੀ ਸਾਹਿਬ ਗੁਰਮਤਿ ਵਿਚਾਰਧਾਰਾ ਦਾ ਮੁੱਢ ਅਤੇ ਗੁਰਮਤਿ ਵਿਚਾਰਾਂ ਦਾ ਤੱਤ ਸਾਰ ਹੈ। ਇਹ ਗੁਰਸਿੱਖ ਦੇ ਨਿਤਨੇਮ ਦੀ ਬਾਣੀ ਹੈ। ਇਸ ਵਿਚ ਉਪਰੋਕਤ ਤੁਕ ਚਾਰ ਵਾਰ ਵਰਤੀ ਗਈ ਹੈ। ਰੱਬ ਦਾ ਭਾਣਾ ਗੁਰੂ ਨਾਨਕ ਸਾਹਿਬ ਨੂੰ ਕਿਤਨਾ ਮਿੱਠਾ ਤੇ ਪਿਆਰਾ ਲਗਦਾ ਹੈ, ਬਿਲਕੁਲ ਪਰਤੱਖ ਹੈ।

ਵਿਦਵਾਨਾਂ ਨੇ ਜਪੁ ਜੀ ਸਾਹਿਬ ਦੇ ਮੂਲ ਵਿਸ਼ੇ ਨੂੰ ਇਸ ਸਵਾਲ ਦੇ ਗਿਰਦ ਸਿੱਧ ਕੀਤਾ ਹੈ ਕਿ :

**ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥**

*(ਜਪੁ ਜੀ—੧)*

ਅਤੇ ਅਗਲੀ ਤੁੱਕ ਵਿਚ ਗੁਰੂ ਨਾਨਕ ਪਾਤਿਸ਼ਾਹ ਨੇ ਇਸ ਅਤਿ ਅਹਿਮ ਗੁੰਝਲਦਾਰ ਅਤੇ ਔਖੇ ਸੁਆਲ ਦਾ ਇਹ ਉੱਤਰ ਦਿਤਾ ਹੈ :

**ਹੁਕਮਿ ਰਜਾਈ ਚਲਣਾ, ਨਾਨਕ, ਲਿਖਿਆ ਨਾਲਿ॥**

*(ਜਪੁ ਜੀ—੧)*

ਸਚਿਆਰ ਬਣਨ ਤੇ ਕੂੜ ਦੀ ਕੰਧ ਨੂੰ ਤੋੜਨ ਲਈ ਗੁਰੂ ਨਾਨਕ ਪਾਤਿਸ਼ਾਹ ਨੇ ਇਕੋ ਹੀ ਤਰੀਕਾ ਤਜਵੀਜ਼ ਕੀਤਾ ਹੈ ਕਿ ਮਨੁੱਖ ਪ੍ਰਭੂ ਦੇ ਹੁਕਮ ਜਾਂ ਰਜ਼ਾ ਨੂੰ ਸਮਝੇ ਤੇ ਮਿੱਠਾ ਕਰਕੇ ਮੰਨੇ। (ਹਾਂ, ਇਹ ਗੱਲ ਵੱਖਰੀ ਹੈ ਕਿ ਪ੍ਰਭੂ ਦਾ ਹੁਕਮ, ਭਾਣਾ ਜਾਂ ਰਜ਼ਾ ਕੀ ਹੈ, ਹਰ ਬੰਦਾ ਆਪਣੇ ਯਤਨਾਂ ਨਾਲ ਕਿਸੇ ਤਰ੍ਹਾਂ ਨਹੀਂ ਸਮਝ ਸਕਦਾ। ਪ੍ਰਭੂ ਦਾ ਹੁਕਮ, ਭਾਣਾ ਅਥਵਾ ਰਜ਼ਾ ਕੀ ਹੈ, ਇਹ ਗੱਲ ਕੇਵਲ ਸੱਚਾ ਗੁਰੂ ਹੀ ਸਮਝਾ ਸਕਦਾ ਹੈ, ਔਰ ਸੱਚਾ ਗੁਰੂ ਹੈ ਗੁਰਬਾਣੀ।)

ਪ੍ਰਭੂ ਦਾ ਭਾਣਾ ਗੁਰੂ ਨਾਨਕ ਪਾਤਿਸ਼ਾਹ ਨੂੰ ਕਿਤਨਾ ਚੰਗਾ, ਕਿਤਨਾ ਮਿੱਠਾ ਤੇ ਕਿਤਨਾ ਪਿਆਰਾ ਲਗਦਾ ਹੈ, ਬਿਲਾਵਲੁ ਰਾਗ ਦੇ ਇਕ ਸ਼ਬਦ ਦੀ

ਇਸ ਤੁਕ ਤੋਂ ਭੀ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ :

**ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ॥**

*(ਬਿਲਾਵਲੁ, ਮਹਲਾ ੧—੭੯੫)*

ਉਪਰੋਕਤ ਦਿੱਤੇ ਗਏ ਗੁਰਬਾਣੀ ਪ੍ਰਮਾਣਾਂ ਤੋਂ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਸਪਸ਼ਟ ਹੋ ਜਾਂਦੀ ਹੈ। ਗੁਰੂ ਨਾਨਕ ਸਾਹਿਬ ਨੇ ਇਸ ਸ਼ਬਦ ਵਿਚ ਵੀ ਰੱਬ ਉੱਤੇ ਕੋਈ ਗਿਲਾ ਸ਼ਿਕਵਾ ਨਹੀਂ ਕੀਤਾ ਨਾ ਹੀ ਕੋਈ ਮਿੱਠਾ ਨਿਹੋਰਾ ਹੀ ਰੱਬ ਨੂੰ ਦਿੱਤਾ ਹੈ।

ਸ਼ਬਦ ਦੇ ਅਰਥ ਕਰਨ ਸਮੇਂ ਰਹਾਉ ਦੀਆਂ ਤੁਕਾਂ ਨੂੰ ਮੁਖ ਰੱਖਣਾ ਬੜਾ ਜ਼ਰੂਰੀ ਹੈ। ਰਹਾਉ ਦੀਆਂ ਤੁਕਾਂ ਦੀ ਵਿਆਖਿਆ ਬਾਕੀ ਸਾਰਾ ਸ਼ਬਦ ਹੁੰਦਾ ਹੈ। ਇਸ ਸ਼ਬਦ ਦੇ ਅਰਥ ਕਰਨ ਲਗਿਆਂ ਆਮ ਵਿਦਵਾਨ ਰਹਾਉ ਦੀਆਂ ਅਗਲੀਆਂ ਤੁਕਾਂ :

**ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥**
**ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥**

ਨਾਲ ਗਲਤ ਸੰਬੰਧ ਜੋੜ ਲੈਂਦੇ ਹਨ, ਜਿਸ ਤੋਂ ਭੁਲੇਖੇ ਕਾਰਨ ਉਹ ਇਹਨਾਂ ਤੁਕਾਂ ਦਾ ਗਲਤ ਅਰਥ ਕਰ ਗਏ ਹਨ, ਜਦੋਂ ਕਿ ਇਥੇ 'ਅਰਥ' ਸੈਦਪੁਰੀ ਪਠਾਣ ਹਾਕਮਾਂ ਤੋਂ ਹੈ ਜਿਹਨਾਂ ਦਾ ਫਰਜ਼ ਸੈਦਪੁਰੀ ਜਨਤਾ ਦੀ ਰਾਖੀ ਕਰਨਾ ਸੀ। ਪਰ ਉਹ ਤਾਂ ਰੱਬ ਨੂੰ ਵਿਸਾਰ ਕੇ ਤੇ ਵਿਸ਼ਿਆਂ ਵਿਕਾਰਾਂ ਵਿਚ ਗਲਤਾਨ ਹੋ ਕੇ ਆਪਣਾ ਮਨੁੱਖੀ ਜੂਨ ਰੂਪੀ ਰਤਨ ਵਿਗਾੜ ਕੇ ਕੁਤਿਆਂ ਦੀ ਤਰ੍ਹਾਂ ਖੁਆਰ ਹੋ ਰਹੇ ਸਨ।

ਇਸੇ ਤੁਕ ਤੋਂ ਬਾਅਦ ਆਈ ਤੁਕ :

**ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ॥**

ਵਿਚ ਗੁਰੂ ਪਾਤਸ਼ਾਹ ਕਹਿੰਦੇ ਹਨ ਕਿ ਕਰਤਾਰ, ਆਪ ਹੀ ਸੰਜੋਗ ਬਣਾ ਕੇ ਜੀਵਾਂ ਨੂੰ ਜੋੜ ਦਿੰਦਾ ਹੈਂ ਤੇ ਫਿਰ ਆਪਣੇ ਹੁਕਮ ਵਿਚ ਹੀ ਮੌਤ ਦੁਆਰਾ ਜੀਵਾਂ ਨੂੰ ਇਕ ਦੂਜੇ ਤੋਂ ਵਿਛੋੜ ਦਿੰਦਾ ਹੈਂ। ਹੇ ਕਰਤਾਰ, ਇਹੋ ਹੀ ਤੇਰੀ ਵਡਿਆਈ ਹੈ। ਕੈਸਾ ਅਚੰਭਾ ਹੈ ਕਿ ਗੁਰੂ ਪਾਤਸ਼ਾਹ ਪਹਿਲੇ ਤਾਂ ਰੱਬ ਨੂੰ ਸ਼ਿਕਵਾ ਦੇਣ ਕਿ ਤੂੰ ਠੀਕ ਨਹੀਂ ਕੀਤਾ ਤੇ ਫਿਰ ਕਹਿਣ ਕਿ ਪ੍ਰਮਾਤਮਾ, ਤੇਰਾ ਭਾਣਾ ਹੀ ਐਸਾ ਹੈ ਜੀਵਾਂ ਨੂੰ ਵਿਛੋੜਨਾ ਤੇ ਮਿਲਾਉਣਾ, ਇਹ ਗੱਲ ਕਤਈ ਤੌਰ ਤੇ ਠੀਕ ਨਹੀਂ ਜਾਪਦੀ।

ਅਸਲ ਵਿਚ ਤੁੱਕ **"ਏਤੀ ਮਾਰ ਪਈ ਕਰਲਾਣੇ ਤੈਂਕੀ ਦਰਦ ਨ ਆਇਆ"** ਨੂੰ ਜ਼ੋਰ ਦੇ ਕੇ ਸੁਆਲੀਆ ਫਿਕਰਾ ਬਣਾ ਕੇ ਪੜ੍ਹਨ ਦਾ ਅਭਿਆਸ

ਏਨਾ ਪੱਕ ਚੁਕਾ ਹੈ ਕਿ ਇਹ ਤੁਕ ਸਾਨੂੰ ਸੁਆਲੀਆ ਫਿਕਰਾ ਹੀ ਲੱਗਣ ਲੱਗ ਪਈ ਹੈ। ਜੇ ਆਰਾਮ ਨਾਲ ਇਸ ਤੁੱਕ ਨੂੰ ਇਹ ਸਮਝ ਕੇ ਪੜ੍ਹੀਏ ਕਿ ਇਹ ਸੁਆਲੀਆ ਫਿਕਰਾ ਨਹੀਂ, ਤਾਂ ਅਰਥ ਸਪੱਸ਼ਟ ਹੋ ਜਾਣਗੇ ਕਿ ਤੈਨੂੰ ਕੋਈ ਦਰਦ ਨਹੀਂ ਆਇਆ। ਇਹ ਸਾਡੇ ਪੜ੍ਹਨ ਤੇ ਨਿਰਭਰ ਕਰਦਾ ਹੈ ਕਿ ਅਸੀਂ ਕਿਸੇ ਫਿਕਰੇ ਨੂੰ ਕਿਵੇਂ ਪੜ੍ਹਦੇ ਹਾਂ। ਉਦਾਹਰਨ ਦੇ ਤੌਰ ਤੇ ਇਸ ਫਿਕਰੇ ਨੂੰ ਪੜ੍ਹੋ :

ਕੀ ਤੂੰ ਕੱਲ੍ਹ ਦਿੱਲੀ ਜਾਵੇਂਗਾ?

ਅਰਥ ਸਪਸ਼ਟ ਹਨ ਕਿ ਕੱਲ ਦਿੱਲੀ ਜਾਣ ਬਾਰੇ ਪੁੱਛਿਆ ਗਿਆ ਹੈ।

ਹੁਣ 'ਕੱਲ੍ਹ' ਤੇ ਜ਼ੋਰ ਦੇ ਕੇ ਤੇ ਬਿਸਰਾਮ ਦੇ ਕੇ ਪੜ੍ਹੋ :

ਕੀ ਤੂੰ 'ਕੱਲ੍ਹ' ਦਿੱਲੀ ਜਾਵੇਂਗਾ?

'ਤੂੰ' ਤੇ ਜ਼ੋਰ ਦੇ ਕੇ ਤੇ ਬਿਸਰਾਮ ਦੇ ਕੇ ਪੜ੍ਹੋ :

ਕੀ 'ਤੂੰ' ਕੱਲ੍ਹ ਦਿੱਲੀ ਜਾਵੇਂਗਾ?

ਹੁਣ 'ਦਿੱਲੀ' ਤੇ ਜ਼ੋਰ ਦੇ ਕੇ ਪੜ੍ਹੋ :

ਕੀ ਤੂੰ ਕੱਲ੍ਹ 'ਦਿੱਲੀ' ਜਾਵੇਂਗਾ?

ਹੁਣ 'ਜਾਵੇਂਗਾ' ਤੇ ਜ਼ੋਰ ਦੇ ਕੇ ਪੜ੍ਹੋ :

ਕੀ ਤੂੰ ਕੱਲ੍ਹ ਦਿੱਲੀ 'ਜਾਵੇਂਗਾ'?

ਇਕੋ ਫਿਕਰੇ ਨੂੰ ਵੱਖ ਵੱਖ ਸ਼ਬਦਾਂ ਤੇ ਜ਼ੋਰ ਦੇਣ ਨਾਲ ਅਰਥ ਵੱਖ ਵੱਖ ਬਣ ਰਹੇ ਹਨ। ਇਸੇ ਤਰ੍ਹਾਂ "ਤੈਂਕੀ ਦਰਦੁ ਨ ਆਇਆ" ਨੂੰ ਜ਼ੋਰ ਦੇ ਕੇ ਸੁਆਲੀਆ ਫਿਕਰਾ ਬਨਾਉਣ ਨਾਲ ਅਰਥ ਗਲਤ ਹੋ ਰਹੇ ਹਨ।

ਨਿਰਣਾ : "ਏਤੀ ਮਾਰ ਪਈ ਕਰਲਾਣੇ ਤੈਂਕੀ ਦਰਦੁ ਨ ਆਇਆ" ਸਵਾਲੀਆ ਫਿਕਰਾ ਨਹੀਂ, ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ। ਇਸ ਨੂੰ ਸਵਾਲੀਆ ਫਿਕਰਾ ਬਣਾ ਕੇ ਪੜ੍ਹਨ ਪਿਛੋਂ ਸ਼ਬਦ ਦੀਆਂ ਬਾਕੀ ਤੁਕਾਂ ਨੂੰ ਭੀ ਗਲਤ ਅਰਥਾਂ ਵਿਚ ਗਲਤ ਵਿਚਾਰ ਮਗਰ ਲਾਉਣਾ ਪੈਂਦਾ ਹੈ। ਐਸੀ ਹਰਕਤ ਕਰਨ ਨਾਲ ਇਕ ਤਾਂ ਗੁਰਮਤਿ ਸਿਧਾਂਤਾਂ ਦਾ ਹੀ ਖੰਡਨ ਹੋ ਜਾਂਦਾ ਹੈ ਤੇ ਦੂਜੇ ਅਸੀਂ ਅਨਜਾਣੇ ਵਿਚ ਗੁਰੂ ਨਾਨਕ ਸਾਹਿਬ ਦੀ ਮਹਾਨ ਸ਼ਖਸੀਅਤ ਨੂੰ ਬਿਨਾਂ ਕਾਰਨ ਗ੍ਰਹਿਣ ਲਗਾ ਕੇ ਪਾਪ ਦੇ ਭਾਗੀ ਬਣਦੇ ਹਾਂ। ਉਹ ਗੁਰੂ ਨਾਨਕ ਜੋ ਸਦਾ "ਜੋ ਤੁਧੁ ਭਾਵੈ ਸਾਈ ਭਲੀ ਕਾਰ" ਤੇ "ਜੋ ਤੁਧੁ ਭਾਵੈ ਸੋਈ ਚੰਗਾ" ਦੀ ਮਹਾਨ ਉੱਚੀ ਤੇ ਪਵਿੱਤਰ ਆਵਾਜ਼ ਬੁਲੰਦ ਕਰੇ ਤੇ ਇਹੋ ਉਪਦੇਸ਼ ਆਪਣੇ ਗੁਰਸਿੱਖਾਂ ਨੂੰ ਦੇਵੇ, ਉਸ ਮਹਾਨ ਪਾਕ ਪਵਿੱਤਰ ਹਸਤੀ ਨੂੰ ਰੱਬ ਮੂਹਰੇ ਗਿਲੇ ਸ਼ਿਕਵੇ ਕਰਨ ਤੇ ਲਾ ਦੇਣਾ ਕਿਥੋਂ ਦੀ ਸ਼ਰਾਫਤ ਤੇ ਨੇਕੀ ਹੈ? ਇਤਿਹਾਸ ਨਾਲ

ਧੱਕਾ, ਗੁਰਬਾਣੀ ਵਿਚ ਆਏ ਗੁਰਮਤਿ ਸਿਧਾਂਤਾਂ ਦਾ ਵਿਰੋਧ, ਅਤੇ ਫਿਰ ਗੁਰੂ ਨਾਨਕ ਸਾਹਿਬ ਦੀ ਮਹਾਨ ਸ਼ਖਸੀਅਤ ਨੂੰ ਧੁੰਧਲਾਉਣ ਦਾ ਕੁਕਰਮ—ਇਹ ਸਭ ਕੁਝ ਅਸੀਂ ਅਨਜਾਣੇ ਵਿਚ ਹੀ ਕਰ ਜਾਂਦੇ ਹਾਂ। ਖਿਆਲ ਰਹੇ ਕਿ ਇਕ ਗਲਤ ਖਿਆਲ ਨੂੰ ਸਾਰੇ ਸ਼ਬਦ ਉਤੇ ਆਰੋਪਤ ਕਰਨ ਲਈ ਤੁਕਾਂ ਦੇ ਅਰਥ ਭੀ ਖਿੱਚ ਧੂਹ ਕੇ ਗ਼ਲਤ ਪਾਸੇ ਲਿਆਉਣੇ ਪੈਂਦੇ ਹਨ।

# ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥

ਰਾਗੁ ਆਸਾ, ਮਹਲਾ ੧, ਅਸਟਪਦੀਆ ਘਰ ੩

ੴ ਸਤਿਗੁਰ ਪ੍ਰਸਾਦਿ

ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨ੍ਹਿ, ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥੧॥
ਆਦੇਸੁ, ਬਾਬਾ ਆਦੇਸੁ॥
ਆਦਿ ਪੁਰਖ, ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ॥੧॥ਰਹਾਉ॥
ਜਦਹੁ ਸੀਆ ਵੀਆਹੀਆ, ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ, ਦੰਦ ਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ, ਝਲੇ ਝਿਮਕਨਿ ਪਾਸਿ॥੨॥
ਇਕੁ ਲਖੁ ਲਹਨ੍ਹਿ ਬਹਿਠੀਆ, ਲਖੁ ਲਹਨ੍ਹਿ ਖੜੀਆ॥
ਗਰੀ ਛੁਹਾਰੇ ਖਾਂਦੀਆ, ਮਾਣਨ੍ਹਿ ਸੇਜੜੀਆ॥
ਤਿਨ੍ਹ ਗਲਿ ਸਿਲਕਾ ਪਾਈਆ, ਤੁਟਨ੍ਹਿ ਮੋਤਸਰੀਆ॥੩॥
ਧਨੁ ਜੋਬਨੁ ਦੁਇ ਵੈਰੀ ਹੋਇ, ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ, ਜੇ ਭਾਵੈ ਦੇਇ ਸਜਾਇ॥੪॥
ਅਗੋ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ॥
ਸਾਹਾਂ ਸੁਰਤਿ ਗਵਾਈਆ, ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ, ਕੁਇਰੁ ਨ ਰੋਟੀ ਖਾਇ॥੫॥
ਇਕਨਾ ਵਖਤ ਖੁਆਈਅਹਿ, ਇਕਨ੍ਹਾ ਪੂਜਾ ਜਾਇ॥
ਚਉਕੇ ਵਿਣੁ ਹਿੰਦਵਾਣੀਆ, ਕਿਉ ਟਿਕੇ ਕਢਹਿ ਨਾਇ॥
ਰਾਮੁ ਨ ਕਬਹੂ ਚੇਤਿਓ, ਹੁਣਿ ਕਹਣਿ ਨ ਮਿਲੈ ਖੁਦਾਇ॥੬॥

ਇਕਿ ਘਰਿ ਆਵਹਿ ਆਪਣੈ, ਇਕਿ ਮਿਲਿ ਮਿਲਿ ਪੁਛਹਿ ਸੁਖ॥
ਇਕਨ੍ਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ॥
ਜੋ ਤਿਸੁ ਭਾਵੈ ਸੋ ਥੀਐ, ਨਾਨਕ ਕਿਆ ਮਾਨੁਖ॥੭॥੧੧॥

*(ਪੰਨਾ ੪੧੭)*

ਵਿਆਖਿਆ : ਆਸਾ ਰਾਗ ਦੀ ਇਸ ਅਸ਼ਟਪਦੀ ਵਿਚ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਨੇ ਉਸ ਭਿਆਨਕ ਦੁਰਦਸ਼ਾ ਦਾ ਚਿਤਰਨ ਕੀਤਾ ਹੈ ਜੋ ਸੈਦਪੁਰੀ ਹਾਕਮਾਂ ਦੀ ਬਾਬਰ ਦੀ ਫੌਜ ਵੱਲੋਂ ਕੀਤੀ ਗਈ। ਧਨ-ਜਾਇਦਾਦ, ਜਵਾਨੀ ਔਰ ਤਾਕਤ ਦੇ ਨਸ਼ੇ ਵਿਚ ਸੈਦਪੁਰੀ ਹਾਕਮ ਅੰਨ੍ਹੇ ਹੋ ਕੇ ਕਾਮ-ਕੇਲਾਂ ਵਿਚ ਬੁਰੀ ਤਰ੍ਹਾਂ ਗ਼ਲਤਾਨ ਹੋ ਕੇ ਜੀਵਨ ਦੇ ਮਾਇਕ ਅਨੰਦਾਂ ਦੇ ਭੋਗਣ ਨੂੰ ਹੀ ਆਪਣੇ ਜੀਵਨ ਦਾ ਇਕੋ ਇਕ ਨਿਸ਼ਾਨਾ ਬਣਾਈ ਬੈਠੇ ਸਨ। ਆਪਣੇ ਸਿਰਜਣਹਾਰ, ਪਾਲਣਹਾਰ ਤੇ ਸਰਬ ਸ਼ਕਤੀਮਾਨ ਰੱਬ ਨੂੰ ਸਮੇਤ ਇਨਸਾਨੀ ਫਰਜ਼ਾਂ ਦੇ ਉਹ ਪੂਰੀ ਤਰ੍ਹਾਂ ਭੁੱਲ ਚੁਕੇ ਸਨ। ਕੇਲ ਕਰੇਂਦੇ ਹੰਝ ਨੋ ਅਚਿੰਤੇ ਹੀ ਬਾਜਾਂ ਨੇ ਆ ਘੇਰਿਆ ਤੇ ਬਹੁਤ ਬੁਰੀ ਕੀਤੀ। ਇਸ ਭੈ-ਦਾਈ ਨਜ਼ਾਰੇ ਵਿਚ ਗੁਰੂ ਨਾਨਕ ਦੇਵ ਜੀ ਕਰਤਾਰ ਦੀ ਮਹਾਨ ਸ਼ਕਤੀ ਦਾ ਕਰਿਸ਼ਮਾ ਦੇਖਦੇ ਹਨ ਅਤੇ ਇਸ ਨੂੰ ਇਕ ਰੱਬੀ ਚੋਜ, ਜਿਸਦਾ ਕੋਈ ਭੇਤ ਨਹੀਂ ਪਾ ਸਕਦਾ, ਹੀ ਸਮਝਦੇ ਹਨ।

## ਸ਼ਬਦ ਦੇ ਅਰਥ

**ਆਦੇਸੁ ਬਾਬਾ ਆਦੇਸੁ॥**
**ਆਦਿ ਪੁਰਖ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ॥੧॥ ਰਹਾਉ॥**

ਪਦ ਅਰਥ : ਆਦੇਸੁ—ਨਮਸਕਾਰ। ਬਾਬਾ—ਹੇ ਵਾਹਿਗੁਰੂ, ਹੇ ਪਿਤਾ। ਦੇਖਹਿ—ਦੇਖ ਰਿਹਾ ਹੈਂ। ਕਰਿ ਕਰਿ—ਕਰ ਕਰ ਕੇ। ਵੇਸ—ਨਜ਼ਾਰੇ, ਭਾਣੇ।੧। ਰਹਾਉ।

ਅਰਥ : ਰਹਾਉ ਦੀਆਂ, ਸ਼ਬਦ ਦੇ ਮੁਖ ਭਾਵ ਦੀਆਂ, ਤੁਕਾਂ ਵਿਚ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਹੇ ਪ੍ਰਭੂ ਪਿਤਾ, ਮੇਰਾ ਤੈਨੂੰ ਨਮਸਕਾਰ ਹੈ, ਬਾਰ ਬਾਰ ਨਮਸਕਾਰ ਹੈ। ਹੇ ਆਦਿ ਪੁਰਖ ਪਰਮੇਸ਼ਵਰ! ਕਿਸੇ ਨੇ ਵੀ ਤੇਰੇ ਹੁਕਮਾਂ ਦਾ ਅੰਤ ਭੇਤ, ਪ੍ਰਾਪਤ ਨਹੀਂ ਕੀਤਾ। ਤੂੰ ਅਨੇਕਾਂ ਕਿਸਮਾਂ ਦੇ ਭਾਣੇ ਅਤੇ ਨਜ਼ਾਰੇ ਵਰਤਾ ਕੇ ਆਪ ਹੀ ਉਹਨਾਂ ਨੂੰ ਵੇਖ ਰਿਹਾ ਹੈਂ।

ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨਿ੍, ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨਿ੍ ਹਦੂਰਿ॥੧॥

ਪਦ ਅਰਥ : ਜਿਨਿ ਸਿਰਿ—ਜਿਹਨਾਂ ਦੇ ਸਿਰ ਉਤੇ। ਸੋਹਨਿ—ਸ਼ੋਭਾ ਦਿੰਦੀਆਂ ਹਨ, ਸ਼ੋਭਾ ਦਿੰਦੀਆਂ ਸਨ। ਮਾਂਗੀ—ਮਾਂਗ ਵਿਚ, ਚੀਰਨੀ ਵਿਚ। ਪਾਇ—ਪਾ ਕੇ। ਕਾਤੀ—ਕੈਂਚੀ ਨਾਲ। ਮੁੰਨੀਅਨਿ੍—ਮੁੰਨੇ ਜਾ ਰਹੇ ਹਨ। ਗਲ ਵਿਚਿ—ਮੂੰਹ ਜਾਂ ਸੰਘ ਵਿਚ। ਧੂੜਿ—ਘੱਟਾ, ਮਿੱਟੀ। ਹਦੂਰਿ—ਨੇੜੇ।੧।

ਅਰਥ : ਜਿਹਨਾਂ ਸੈਦਪੁਰੀ ਇਸਤਰੀਆਂ ਦੇ ਸਿਰ ਤੇ ਕਾਲੇ ਕੇਸਾਂ ਦੀਆਂ ਖ਼ੂਬਸੂਰਤ ਪਟੀਆਂ ਸ਼ੋਭਾ ਦਿੰਦੀਆਂ ਸਨ ਅਤੇ ਜਿਹਨਾਂ ਦੇ ਕੇਸਾਂ ਦੀਆਂ ਚੀਰਨੀਆਂ ਵਿਚ ਸੰਧੂਰ ਅਥਵਾ ਸਿੰਗਰਫ ਸੁਭਾਇਮਾਨ ਸੀ, ਉਹੋ ਸਿਰ ਬਾਬਰ ਦੀ ਹਮਲਾਵਰ ਫੌਜ ਕੈਂਚੀਆਂ ਨਾਲ ਮੁੰਨ ਕੇ ਬੇਪਤ ਕਰ ਰਹੀ ਹੈ ਅਤੇ ਇਹਨਾਂ ਇਸਤਰੀਆਂ ਦੇ ਮੂੰਹ ਅਰ ਸੰਘ ਘੱਟੇ ਨਾਲ ਭਰ ਰਹੇ ਹਨ। ਜੋ ਇਸਤਰੀਆਂ ਪਹਿਲਾਂ ਸੁੰਦਰ ਮਹੱਲਾਂ ਵਿਚ ਨਿਵਾਸ ਕਰਦੀਆਂ ਸਨ, ਉਹਨਾਂ ਨੂੰ ਉਥੋਂ ਕੱਢ ਕੇ ਬਾਹਰ ਧੱਕ ਦਿੱਤਾ ਗਿਆ ਹੈ ਤੇ ਉਹ ਹੁਣ ਮਹੱਲਾਂ ਦੇ ਨਜ਼ਦੀਕ ਵੀ ਫਟਕ ਨਹੀਂ ਸਕਦੀਆਂ।

ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥੨॥

ਪਦ ਅਰਥ : ਸੀਆ ਵੀਆਹੀਆ—ਵਿਆਹੀਆਂ ਗਈਆਂ ਸਨ। ਸੋਹਨਿ—ਸ਼ੋਭਾ ਦਿੰਦੇ ਸਨ। ਹੀਡੋਲੀ—ਡੋਲੀ, ਪਾਲਕੀ। ਦੰਦ ਖੰਡ—ਹਾਥੀ ਦੰਦ ਦੇ ਚੂੜੇ। ਕੀਤੇ ਰਾਸਿ—ਸਜਾਏ ਹੋਏ ਸਨ। ਝਲੇ—ਪੱਖੇ। ਝਿਮਕਿਨਿ—ਚਮਕਦੇ ਸਨ, ਲਿਸ਼ਕਦੇ ਸਨ। ਪਾਸਿ—ਪਾਸ, ਕੋਲ।੨।

ਅਰਥ : ਕਦੀ ਉਹ ਵੇਲਾ ਭੀ ਸੀ ਜਦ ਇਹ ਸੁੰਦਰ ਇਸਤਰੀਆਂ ਵਿਆਹੀਆਂ ਗਈਆਂ ਸਨ। ਉਸ ਸਮੇਂ ਉਹਨਾਂ ਦੇ ਲਾੜੇ ਉਹਨਾਂ ਕੋਲ ਸ਼ੋਭਾ ਦੇ ਰਹੇ ਸਨ। ਉਹ ਡੋਲਿਆਂ ਵਿਚ ਬੈਠ ਕੇ ਆਪਣੇ ਲਾੜਿਆਂ ਦੇ ਘਰ (ਸਹੁਰੀਂ) ਪੁੱਜੀਆਂ ਸਨ ਅਤੇ ਉਹਨਾਂ ਨੇ ਆਪਣੀਆਂ ਬਾਹਾਂ ਉਤੇ ਹਾਥੀ ਦੰਦ ਦੇ ਚੂੜੇ ਸਜਾਏ ਹੋਏ ਸਨ। ਬੜੇ ਚਾਵਾਂ ਨਾਲ ਸਹੁਰੇ ਘਰਾਂ ਵਿਚ ਉਹਨਾਂ ਉਤੋਂ ਸ਼ਗਨਾਂ ਦਾ ਪਾਣੀ ਵਾਰਿਆ ਗਿਆ ਸੀ ਅਤੇ ਉਹਨਾਂ ਦੇ ਹੱਥਾਂ ਵਿਚ ਸ਼ੀਸ਼ਿਆਂ ਦੇ ਟੁਕੜਿਆਂ ਨਾਲ ਸੰਜੁਗਤ ਪੱਖੇ ਲਿਸ਼ਕਾਂ ਮਾਰਦੇ ਸਨ।

ਇਕੁ ਲਖੁ ਲਹਨਿ੍ ਬਹਿਠੀਆ, ਲਖੁ ਲਹਨਿ੍ ਖੜੀਆ॥
ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ॥
ਤਿਨ੍ ਗਲਿ ਸਿਲਕਾ ਪਾਈਆ, ਤੁਟਨਿ੍ ਮੋਤਸਰੀਆ॥੩॥

ਪਦ ਅਰਥ : ਲਹਨਿ੍—ਲੈਂਦੀਆਂ ਸਨ। ਬਹਿਠੀਆ—ਬੈਠੀਆਂ।

ਖੜੀਆ—ਖਲੋਤੀਆਂ। ਮਾਣਨਿ੍ ਸੇਜੜੀਆ—ਸੇਜਾਂ ਮਾਣਦੀਆਂ ਸਨ, ਸੇਜਾਂ ਦੇ ਸੁਖ ਭੋਗਦੀਆਂ ਸਨ। ਸਿਲਕਾ—ਰੱਸੀਆਂ, ਫਾਹੀਆਂ। ਮੋਤਸਰੀਆ—ਮੋਤੀਆਂ ਦੀਆਂ ਮਾਲਾਂ।੩।

ਅਰਥ : ਕੋਈ ਸਮਾਂ ਸੀ ਜਦ ਮਾਇਆ ਦੀ ਬਹੁਤਾਇਤ ਕਰਕੇ ਇਹ ਨਵ-ਵਿਆਹੀਆਂ ਸੁੰਦਰੀਆਂ ਸਹੁਰੇ ਘਰ ਆ ਕੇ ਬੈਠੀਆਂ ਹੋਈਆਂ ਸ਼ਗਨਾਂ ਦਾ ਇਕ ਇਕ ਲੱਖ ਰੁਪਈਆ ਲੈਂਦੀਆਂ ਸਨ ਤੇ ਧਨ ਦੀ ਬਹੁਲਤਾ ਕਾਰਨ ਖੜੇ ਹੋਣ ਦਾ ਭੀ ਲੱਖ ਰੁਪਈਆ ਲੈ ਲੈਂਦੀਆਂ ਸਨ। ਗਰੀ ਛੁਹਾਰੇ ਆਦਿ ਸੁਆਦੀ ਪਦਾਰਥ ਖਾਂਦੀਆਂ ਸਨ ਅਤੇ ਸੇਜ ਦੇ ਸੁਖਾਂ ਨੂੰ ਭੋਗਦੀਆਂ ਸਨ, ਅੱਜ ਉਹਨਾਂ ਹੀ ਸੁੰਦਰ ਇਸਤਰੀਆਂ ਦੇ ਗਲ ਬਾਬਰ ਦੇ ਸਿਪਾਹੀਆਂ ਨੇ ਰੱਸੀਆਂ ਜਾਂ ਫਾਹੀਆਂ ਪਾ ਰਖੀਆਂ ਸਨ ਅਤੇ ਉਹਨਾਂ ਦੇ ਗਲਾਂ ਵਿਚ ਪਏ ਕੀਮਤੀ ਮੋਤੀਆਂ ਦੇ ਹਾਰ ਟੁੱਟ ਟੁੱਟ ਕੇ ਡਿਗ ਰਹੇ ਹਨ।

ਧਨੁ ਜੋਬਨੁ ਦੁਇ ਵੈਰੀ ਹੋਏ, ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ, ਜੇ ਭਾਵੈ ਦੇਇ ਸਜਾਇ॥੪॥

ਪਦ ਅਰਥ : ਜੋਬਨੁ—ਜਵਾਨੀ, ਸੁੰਦਰਤਾ। ਜਿਨ੍ਹੀ—ਜਿਹੜੇ ਧਨ ਤੇ ਜੋਬਨ ਨੇ, ਜਿਹਨਾਂ ਨੇ। ਰੰਗੁ—ਨਸ਼ਾ। ਦੂਤਾ—ਸਿਪਾਹੀਆਂ। ਤਿਸੁ—ਉਸ ਮਾਲਕ। ਸਜਾਇ—ਸਜਾ।੪।

ਅਰਥ : ਕੋਈ ਸਮਾਂ ਸੀ ਜਦ ਧਨ ਅਤੇ ਜਵਾਨੀ ਨੇ ਸੁੰਦਰੀਆਂ ਨੂੰ ਮਾਇਆ ਦੇ ਮੋਹ ਵਿਚ ਲਾ ਕੇ ਜਾਣੋ ਨਸ਼ਾ ਚਾੜ੍ਹ ਰਖਿਆ ਸੀ ਅਤੇ ਜਵਾਨੀ ਨਾਲ ਇਹਨਾਂ ਸੁੰਦਰੀਆਂ ਨੂੰ ਬੜਾ ਪਿਆਰ ਸੀ, ਪਰ ਅੱਜ ਉਹਨਾਂ ਦੇ ਧਨ ਅਤੇ ਜਵਾਨੀ ਦੀ ਸੁੰਦਰਤਾ ਹੀ ਉਹਨਾਂ ਦੇ ਦੁਸ਼ਮਣ ਬਣ ਗਏ ਹਨ। ਬਾਬਰ ਨੇ ਆਪਣੇ ਸਿਪਾਹੀਆਂ ਨੂੰ ਹਰ ਪਰਕਾਰ ਦਾ ਧੱਕਾ ਕਰਨ ਦਾ ਹੁਕਮ ਦੇ ਰਖਿਆ ਸੀ ਅਤੇ ਉਹ ਇਹਨਾਂ ਧਨਵਾਨ ਅਤੇ ਸੁੰਦਰ ਇਸਤਰੀਆਂ ਨੂੰ ਬੇਪੱਤ ਕਰਕੇ ਨਾਲ ਲੈ ਚੱਲੇ ਸਨ। ਅਸਲ ਗੱਲ ਤਾਂ ਇਹ ਹੈ ਕਿ ਪਰਮੇਸ਼ਰ ਸਰਬ ਸ਼ਕਤੀਮਾਨ ਹੈ ਅਤੇ ਜੀਵਾਂ ਦੇ ਹੱਥ ਵੱਸ ਕੁਝ ਭੀ ਨਹੀਂ। ਪਠਾਣ ਹਾਕਮ ਪ੍ਰਭੂ ਨੂੰ ਭੁੱਲੇ ਪਏ ਸਨ। ਜੇ ਪਰਮੇਸ਼ਰ ਨੂੰ ਚੰਗਾ ਲੱਗੇ ਤਾਂ ਉਹ ਕਿਸੇ ਨੂੰ ਵਡਿਆਈ ਦਿੰਦਾ ਹੈ ਅਤੇ ਜੇ ਉਸ ਨੂੰ ਭਾਵੇ, ਉਹ ਕਿਸੇ ਨੂੰ ਸਜ਼ਾ ਵੀ ਦੇ ਦਿੰਦਾ ਹੈ। ਭਾਵ, ਜੀਵ ਆਪਣੇ ਜ਼ੋਰ ਨਾਲ ਵਡਿਆਈ ਜਾਂ ਸਜ਼ਾ ਨਹੀਂ ਪ੍ਰਾਪਤ ਕਰਦੇ, ਇਹ ਤਾਂ ਕੇਵਲ ਰੱਬ ਦੇ ਹੁਕਮ ਅਥਵਾ ਉਸ ਦੇ ਅਟੱਲ ਨਿਯਮਾਂ ਅਨੁਸਾਰ ਹੀ ਜੀਵਾਂ ਨੂੰ ਪ੍ਰਾਪਤ ਹੁੰਦੀਆਂ ਹਨ।

ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥
ਸਾਹਾਂ ਸੁਰਤਿ ਗਵਾਈਆ, ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ, ਕੁਇਰੁ ਨ ਰੋਟੀ ਖਾਇ॥੫॥

ਪਦ ਅਰਥ : ਅਗੋ ਦੇ—ਪਹਿਲਾਂ ਹੀ। ਚੇਤੀਐ—ਯਾਦ ਰੱਖੀਏ, ਚੇਤੇ ਰੱਖੀਏ। ਕਾਇਤੁ—ਕਿਉਂ? ਸਾਹਾਂ—ਪਠਾਣ ਹਾਕਮਾਂ ਨੇ। ਸੁਰਤਿ—ਸੁਧ, ਹੋਸ਼, ਵਿਵੇਕ। ਗਵਾਈਆ—ਗੁਆ ਦਿਤੀ ਸੀ। ਰੰਗਿ—ਅਨੰਦ ਮਾਣਨ ਵਿਚ। ਤਮਾਸੈ ਚਾਇ—ਤਮਾਸ਼ਿਆਂ ਅਥਵਾ ਵਿਸ਼ਈ ਨਜ਼ਾਰਿਆਂ ਦੇ ਚਾਅ ਵਿਚ। ਬਾਬਰਵਾਣੀ ਫਿਰਿ ਗਈ—ਬਾਬਰ ਦੇ ਰਾਜ ਦਾ ਢੰਡੋਰਾ ਪਿਟ ਗਿਆ। ਕੁਇਰੁ—ਕੁੰਵਰ, ਪਠਾਣ ਸ਼ਾਹਜ਼ਾਦਾ॥੫॥

ਅਰਥ : (ਵਡਿਆਈ ਜਾਂ ਸਜ਼ਾ ਕਿਵੇਂ ਮਿਲਦੀ ਹੈ ਅਤੇ ਰੱਬ ਦਾ ਭਾਣਾ ਅਥਵਾ ਹੁਕਮ ਕੀ ਹੈ ਜਾਂ ਰੱਬ ਦੇ ਅਟੱਲ ਨਿਯਮ ਕੀ ਹਨ, ਇਸ ਤੁਕ ਤੋਂ ਭਲੀ ਭਾਂਤ ਸਪੱਸ਼ਟ ਹੋ ਜਾਂਦੇ ਹਨ।) ਜੇ ਜੀਵ ਪਹਿਲਾਂ ਹੀ ਰੱਬ ਨੂੰ, ਤੇ ਰੱਬ ਸਬੰਧੀ ਫਰਜ਼ਾਂ ਨੂੰ ਯਾਦ ਰੱਖਣ, ਚੇਤੇ ਵਿਚ ਰੱਖਣ, ਤਾਂ ਉਹਨਾਂ ਨੂੰ ਸਜ਼ਾ ਕਿਉਂ ਮਿਲੇ? ਭਾਵ ਇਹ ਕਿ ਸਜ਼ਾ ਤਦ ਹੀ ਮਿਲਦੀ ਹੈ ਜਦ ਜੀਵ ਰੱਬ ਨੂੰ ਵਿਸਾਰ ਦਿੰਦਾ ਹੈ ਅਤੇ ਧਰਮ ਸੰਬੰਧੀ ਆਪਣੇ ਫ਼ਰਜ਼ਾਂ ਨੂੰ ਭੁੱਲ ਕੇ ਕੁਰਾਹੇ ਪੈ ਜਾਂਦਾ ਹੈ। ਸੈਦਪੁਰੀ ਪਠਾਣਾਂ ਨੂੰ ਸਜ਼ਾ ਮਿਲਣ ਦਾ ਇਹੋ ਕਾਰਨ ਸੀ। ਸੈਦਪੁਰੀ ਸਾਹਾਂ ਅਥਵਾ ਪਠਾਣ ਹਾਕਮਾਂ ਨੇ ਦੁਨੀਆਵੀ ਅਨੰਦ ਮਾਣਨ ਵਿਚ ਅਤੇ ਵਿਸ਼ਈ ਨਜ਼ਾਰਿਆਂ ਅਥਵਾ ਤਮਾਸ਼ਿਆਂ ਦੇ ਚਾਅ ਵਿਚ ਸੁਧ-ਬੁਧ ਅਥਵਾ ਵਿਵੇਕ ਗੁਆ ਦਿਤਾ ਸੀ। ਉਹਨਾਂ ਨੂੰ ਧਰਮ-ਅਧਰਮ, ਭਲੇ-ਬੁਰੇ, ਸਰ-ਅਪਸਰ ਦੀ ਸਾਰ ਨਹੀਂ ਸੀ ਰਹਿ ਗਈ। ਨਤੀਜਾ ਇਹ ਹੋਇਆ ਕਿ ਬਾਬਰ ਦੇ ਰਾਜ ਦਾ ਢੰਡੋਰਾ ਪਿਟ ਗਿਆ ਅਤੇ ਪਠਾਣਾਂ ਨੂੰ ਇਬਰਤਨਾਕ ਸ਼ਿਕਸਤ ਹੋਈ। ਪਠਾਣ ਸ਼ਹਿਜ਼ਾਦੇ ਨੂੰ ਭਾਵ ਪਠਾਣ ਪੁੱਤਰ ਨੂੰ ਰੋਟੀ ਖਾਣੀ ਭੀ ਮੁਹਾਲ ਹੋ ਗਈ।

ਇਕਨਾ ਵਖਤ ਖੁਆਈਅਹਿ, ਇਕਨ੍ਹਾ ਪੂਜਾ ਜਾਇ॥
ਚਉਕੇ ਵਿਣੁ ਹਿੰਦਵਾਣੀਆ, ਕਿਉ ਟਿਕੇ ਕਢਹਿ ਨਾਇ॥
ਰਾਮੁ ਨ ਕਬਹੂ ਚੇਤਿਓ, ਹੁਣਿ ਕਹਣਿ ਨ ਮਿਲੈ ਖੁਦਾਇ॥੬॥

ਪਦ ਅਰਥ : ਇਕਨਾ—ਕਈਆਂ। ਵਖਤ—ਨਿਮਾਜ਼ ਦੇ ਵਕਤ। ਖੁਆਈਅਹਿ—ਖੁੰਝਾਏ ਜਾ ਰਹੇ ਹਨ। ਪੂਜਾ ਜਾਇ—ਪੂਜਾ ਪਾਠ ਦਾ ਸਮਾਂ ਪੂਜਾ ਪਾਠ ਕੀਤੇ ਬਿਨਾਂ ਜਾ ਰਿਹਾ ਹੈ। ਨਾਇ—ਨਹਾ ਕੇ।੬।

ਵਿਆਖਿਆ : ਸੈਦਪੁਰ ਦੀਆਂ ਇਸਤਰੀਆਂ ਦਾ ਬੁਰਾ ਹਾਲ ਹੋਇਆ ਹੈ। ਮੁਸਲਮਾਨ ਇਸਤਰੀਆਂ ਦੇ ਨਿਮਾਜ਼ ਦੇ ਵਕਤ ਨਿਮਾਜ਼ ਪੜ੍ਹੇ ਬਿਨਾਂ ਖੁੰਝ ਰਹੇ ਹਨ

ਅਤੇ ਹਿੰਦੂਆਣੀਆਂ ਦਾ ਪੂਜਾ ਪਾਠ ਦਾ ਸਮਾਂ ਪੂਜਾ ਪਾਠ ਕੀਤੇ ਬਿਨਾਂ ਬਿਅਰਥ ਜਾ ਰਿਹਾ ਹੈ। ਏਥੇ ਤਾਂ ਜਾਨ ਦੇ ਲਾਲੇ ਪਏ ਸਨ, ਨਿਮਾਜ਼ ਜਾਂ ਪੂਜਾ ਕਿਸ ਨੇ ਕਰਨੀ ਸੀ? (ਹਿੰਦੂਆਣੀਆਂ ਵਿਚਾਰੀਆਂ ਤਾਂ ਬਹੁਤ ਹੀ ਕਸ਼ਟ ਵਿਚ ਫਸੀਆਂ ਪਈਆਂ ਸਨ। ਸੁੱਚੇ ਚੌਂਕੇ ਬਣਾਉਣੇ, ਕਾਰਾਂ ਕੱਢਣੀਆਂ, ਰਸਮੀ ਇਸ਼ਨਾਨ ਕਰਨੇ, ਵੰਨ-ਸੁਵੰਨੇ ਤਿਲਕ ਜਾਂ ਟਿੱਕੇ ਲਗਾਉਣੇ ਇਸ ਮੱਤ ਦੇ ਜਗਤ-ਵਿਖਿਆਤ ਸਿਧਾਂਤ ਹਨ) ਮੁਗਲਾਂ ਦੇ ਇਸ ਕਹਿਰੀ ਹਮਲੇ ਕਾਰਨ ਹੁਣ ਹਿੰਦੂਆਣੀਆਂ ਚੌਂਕੇ ਬਿਨਾਂ ਆਪਣੇ ਰਸਮੀ ਇਸ਼ਨਾਨ ਕਰਕੇ ਟਿੱਕੇ ਕਿਵੇਂ ਲਾਉਣ? ਧਨ, ਜਾਇਦਾਦ ਅਤੇ ਜਵਾਨੀ ਦੀ ਸੁੰਦਰਤਾ ਦੇ ਨਸ਼ੇ ਵਿਚ ਪਹਿਲੇ ਇਹਨਾਂ ਨੇ ਕਦੀ ਰਾਮ ਨੂੰ ਨਹੀਂ ਸੀ ਯਾਦ ਕੀਤਾ, ਹੁਣ ਆਪਣੇ ਮੱਤ ਦੇ ਰਾਮ ਨੂੰ ਯਾਦ ਕਰਨਾ ਤਾਂ ਕਿਤੇ ਰਿਹਾ, ਦੂਜੇ ਦੇ ਮੱਤ ਦਾ ਖ਼ੁਦਾ ਲਫ਼ਜ਼ ਕਹਿਣਾ ਭੀ ਨਹੀਂ ਮਿਲ ਰਿਹਾ।

ਇਕਿ ਘਰਿ ਆਵਹਿ ਆਪਣੈ, ਇਕਿ ਮਿਲਿ ਮਿਲਿ ਪੁਛਹਿ ਸੁਖ॥
ਇਕਨ੍ਹਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ॥
ਜੋ ਤਿਸੁ ਭਾਵੈ ਸੋ ਥੀਐ, ਨਾਨਕ, ਕਿਆ ਮਾਨੁਖ॥੭॥੧੧॥

ਪਦ ਅਰਥ : ਇਕਿ—ਕਈ। ਇਕਨ੍ਹਾ ਏਹੋ ਲਿਖਿਆ—ਕਈਆਂ ਦੀ ਕਿਸਮਤ ਵਿਚ ਇਹੋ ਲਿਖਿਆ ਸੀ। ਥੀਐ—ਹੁੰਦਾ ਹੈ, ਵਾਪਰਦਾ ਹੈ॥੭॥

ਵਿਆਖਿਆ : ਬਾਬਰ ਦੀ ਫੌਜ ਨੇ ਬੜੀ ਭਿਆਨਕ ਕਤਲੇਆਮ ਕੀਤੀ। ਹਰ ਘਰ 'ਚੋਂ ਅਨੇਕਾਂ ਬੰਦੇ ਮਾਰੇ ਗਏ ਤੇ ਕੈਦ ਕੀਤੇ ਗਏ। ਕੇਵਲ ਕੁਝ ਬੰਦੇ ਹੀ ਕਤਲੇ ਆਮ ਵਿਚੋਂ ਅਤੇ ਕੈਦ ਹੋਣੋਂ ਬਚ ਸਕੇ। ਬਾਅਦ ਵਿਚ ਇਹਨਾਂ ਵਿਚੋਂ ਕਈ ਆਪਣੇ ਘਰ ਵਾਪਸ ਆ ਰਹੇ ਹਨ ਅਤੇ ਇਹਨਾਂ ਵਿਚੋਂ ਕੁਝ ਇਕ ਦੂਜੇ ਤੋਂ ਸੁਖ ਕੁਸ਼ਲਤਾ ਬਾਰੇ ਪੁੱਛ ਰਹੇ ਹਨ। ਕਈਆਂ ਨਾਲ ਤਾਂ ਬਹੁਤ ਮਾੜੀ ਹੋਈ ਕਿ ਘਰ ਦੇ ਜੀਅ ਅਤੇ ਸਾਰੇ ਸੰਬੰਧੀ ਮਾਰੇ ਗਏ ਹਨ। ਇਹ ਬੈਠ ਕੇ ਆਪਣਾ ਆਪਣਾ ਦੁਖ ਰੋ ਰਹੇ ਹਨ। ਉਹਨਾਂ ਦੀ ਕਿਸਮਤ ਵਿਚ ਇਹੋ ਕਸ਼ਟ ਲਿਖਿਆ ਸੀ। ਗੁਰੂ ਨਾਨਕ ਸਾਹਿਬ ਅੰਤ ਵਿਚ ਨਿਰਨਾ ਕਢਦੇ ਹੋਏ ਰੱਬ ਦੇ ਹੁਕਮ, ਭਾਣੇ ਅਥਵਾ ਅਟੱਲ ਨਿਯਮਾਂ ਬਾਰੇ ਤੱਤ ਸਾਰ ਦੀ ਗੱਲ ਕਹਿੰਦੇ ਹਨ ਕਿ ਮਨੁੱਖ ਆਪਣੇ ਆਪ ਨੂੰ ਜੋ ਜੀਅ ਕਰੇ ਸਮਝ ਲਏ, ਪਰ ਇਸ ਦੀ ਪਾਇਆਂ ਹੀ ਕੀ ਹੈ। ਰੱਬ ਸਾਹਵੇਂ ਮਨੁੱਖ ਇਕ ਬਹੁਤ ਤੁੱਛ ਜਿਹੀ ਹਸਤੀ ਦਾ ਮਾਲਕ ਹੈ। ਪ੍ਰਭੂ ਦਾ ਭਾਣਾ ਅਥਵਾ ਹੁਕਮ ਹੀ ਸਭ ਥਾਂ ਵਰਤਦਾ ਹੈ। ਉਸ ਦੇ ਅਟੱਲ ਨਿਯਮਾਂ ਅਨੁਸਾਰ ਜੋ ਉਸ ਨੂੰ ਭਾਉਂਦਾ ਹੈ, ਉਹੋ ਹੀ ਜਗਤ ਵਿਚ ਵਾਪਰਦਾ ਹੈ।

# ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ॥

ਆਸਾ, ਮਹਲਾ ੧

ਕਹਾ ਸੁ ਖੇਲ, ਤਬੇਲਾ ਘੋੜੇ, ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ, ਕਹਾ ਸੁ ਲਾਲ ਕਵਾਈ॥
ਕਹਾ ਸੁ ਆਰਸੀਆ ਮੁਹ ਬੰਕੇ, ਐਥੈ ਦਿਸਹਿ ਨਾਹੀ॥੧॥
ਇਹੁ ਜਗੁ ਤੇਰਾ, ਤੂ ਗੋਸਾਈ॥
ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵੈ ਭਾਂਈ॥੧॥ ਰਹਾਉ॥
ਕਹਾਂ ਸੁ ਘਰ ਦਰ ਮੰਡਪ ਮਹਲਾ, ਕਹਾ ਸੁ ਬੰਕ ਸਰਾਈ॥
ਕਹਾਂ ਸੁ ਸੇਜ ਸੁਖਾਲੀ ਕਾਮਣਿ, ਜਿਸੁ ਵੇਖਿ ਨੀਦ ਨ ਪਾਈ॥
ਕਹਾ ਸੁ ਪਾਨ ਤੰਬੋਲੀ ਹਰਮਾ, ਹੋਈਆ ਛਾਈ ਮਾਈ॥੨॥
ਇਸ ਜਰ ਕਾਰਣਿ, ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ॥੩॥
ਕੋਟੀ ਹੂ ਪੀਰ, ਵਰਜਿ ਰਹਾਏ, ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ, ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ ਲਾਇਆ॥੪॥
ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ॥
ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ॥
ਜਿਨ੍ ਕੀ ਚੀਰੀ ਦਰਗਹ ਪਾਟੀ, ਤਿਨ੍ਾ ਮਰਣਾ ਭਾਈ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ, ਭਟਿਆਣੀ ਠਕੁਰਾਣੀ॥
ਇਕਨ੍ਾ ਪੇਰਣ ਸਿਰ ਖੁਰ ਪਾਟੇ, ਇਕਨ੍ਾ ਵਾਸੁ ਮਸਾਣੀ॥
ਜਿਨ੍ ਕੇ ਬੰਕੇ ਘਰੀ ਨ ਆਇਆ, ਤਿਨ੍ ਕਿਉ ਰੈਣਿ ਵਿਹਾਣੀ॥੬॥
ਆਪੇ ਕਰੇ ਕਰਾਏ ਕਰਤਾ, ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ, ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ, ਨਾਨਕ ਲਿਖਿਆ ਪਾਈਐ॥੭॥੧੨॥

*(ਪੰਨਾ ੪੧੭)*

ਵਿਆਖਿਆ : ਬਾਬਰ ਦੀ ਮੁਗਲੀਆ ਫ਼ੌਜ ਨੇ ਜਦ ਪਠਾਣਾਂ ਉਤੇ ਕਹਿਰੀ ਹੱਲਾ ਕਰਕੇ ਸੈਦਪੁਰ ਨੂੰ ਤਬਾਹ ਕਰ ਦਿੱਤਾ, ਸ਼ਹਿਰ ਲੁੱਟ ਪੁੱਟ ਲਿਆ, ਅੱਗਾਂ

ਲਗਾਈਆਂ, ਇਸਤਰੀਆਂ ਦੀ ਬੇਪੱਤੀ ਕੀਤੀ, ਬੜੇ ਬੜੇ ਜੋਰਾਵਰ ਪਠਾਣ ਹਾਕਮਾਂ ਨੂੰ ਵੀ ਰੋਟੀ ਖੁਣੋਂ ਵੀ ਆਤੁਰ ਕਰ ਛੱਡਿਆ, ਅਤੇ ਇਸ ਤਰ੍ਹਾਂ ਪਠਾਣਾਂ ਨੇ ਆਪਣੇ ਉਹਨਾਂ ਪਾਪ ਕਰਮਾਂ ਅਤੇ ਅਤਿਆਚਾਰਾਂ ਦਾ ਭਿਅੰਕਰ ਫਲ ਭੁਗਤਿਆ, ਜਿਹੜੇ ਪਾਪ ਕਰਮ, ਧਰਮ-ਵਿਰੋਧੀ ਆਚਾਰ ਅਤੇ ਅਤਿਆਚਾਰ ਉਹ ਅਰਸੇ ਤੋਂ ਕਰ ਰਹੇ ਸਨ। ਸੈਦਪੁਰੀਆਂ ਦੀ ਇਸੇ ਭੈ-ਦਾਈ ਦੁਰਦਸ਼ਾ ਨੂੰ ਹੀ ਪਾਤਿਸ਼ਾਹ ਗੁਰੂ ਨਾਨਕ ਨੇ ਇਸ ਸ਼ਬਦ ਵਿਚ ਕਲਮ ਬੰਦ ਕੀਤਾ ਹੈ ਅਤੇ ਇਸ ਉਤੇ ਆਪਣੇ ਮਹਾਨ ਆਤਮਕ ਵਿਚਾਰਾਂ ਵਾਲੇ ਕੁਝ ਨੁਕਤੇ (Comments) ਭੀ ਦਿਤੇ ਹਨ।

## ਸ਼ਬਦ ਦੇ ਅਰਥ

ਇਹੁ ਜਗੁ ਤੇਰਾ, ਤੂ ਗੋਸਾਈ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥ ਰਹਾਉ॥

ਪਦ ਅਰਥ : ਗੁਸਾਈ—ਮਾਲਕ। ਥਾਪਿ—ਪੈਦਾ ਕਰਕੇ, ਬਣਾ ਕੇ। ਉਥਾਪੇ—ਨਾਸ਼ ਕਰ ਦਿੰਦਾ ਹੈ, ਉਖਾੜ ਦੇਂਦਾ ਹੈ। ਜਰੁ—ਧਨ, ਜਾਇਦਾਦ। ਭਾਂਈ—ਹੋਰਨਾਂ ਨੂੰ।

ਰਹਾਉ ਦੀਆਂ ਇਹਨਾਂ ਤੁਕਾਂ ਵਿਚ ਪ੍ਰਭੂ ਦੇ ਅਟੱਲ ਨਿਯਮਾਂ ਅਤੇ ਧਰਮ ਦੇ ਅਟੱਲ ਨਿਯਮਾਂ ਦਾ ਬਿਆਨ ਪਾਤਸ਼ਾਹ ਗੁਰੂ ਨਾਨਕ ਵੱਲੋਂ ਕੀਤਾ ਗਿਆ ਹੈ। ਹੇ ਪ੍ਰਭ! ਇਹ ਸਾਰੀ ਸ੍ਰਿਸ਼ਟੀ ਜਾਂ ਸਾਰਾ ਜਗਤ ਤੇਰਾ ਹੀ ਹੈ ਤੇ ਤੂੰ ਹੀ ਸਾਰੀ ਸ੍ਰਿਸ਼ਟੀ ਦਾ ਮਾਲਕ ਹੈਂ। ਵਾਹਿਗੁਰੂ ਇਕ ਘੜੀ ਵਿਚ ਜਗਤ ਦੀਆਂ ਵੱਡੀਆਂ ਵੱਡੀਆਂ ਗੁੰਝਲਦਾਰ ਚੀਜ਼ਾਂ ਸਿਰਜ ਕੇ ਪਲਾਂ ਵਿਚ ਹੀ ਫਨਾਹ ਤੇ ਤਬਾਹ ਭੀ ਕਰ ਦਿੰਦਾ ਹੈ। ਧਰਤੀ ਉਤੇ ਧਨ ਜਾਇਦਾਦ ਤੇ ਇਸ ਦੇ ਸੋਮਿਆਂ ਉਤੇ ਕਬਜ਼ਾ ਕਰੀ ਬੈਠਿਆਂ ਤੋਂ ਸਭ ਧਨ ਜਾਇਦਾਦ ਦੇ ਸਾਧਨ ਖ਼ੋਹ ਲੈਂਦਾ ਤੇ ਹੋਰਨਾਂ ਨੂੰ ਵੰਡ ਦਿੰਦਾ ਹੈ। (ਇਹ ਸਭ ਪ੍ਰਭੂ ਦੇ ਆਪਣੇ ਅਟੱਲ ਨਿਯਮਾਂ ਦੇ ਅਨੁਸਾਰ ਹੀ ਹੁੰਦਾ ਹੈ।)

ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥ ੧॥

ਪਦ ਅਰਥ : ਤਬੇਲਾ—ਅਸਤਬਲ। ਭੇਰੀ—ਨਗਾਰੇ। ਸਹਨਾਈ — ਸ਼ਹਨਾਈ, ਤੂਤੀਆਂ। ਤੇਗਬੰਦ—ਗਾਤਰੇ। ਗਾਡੇਰੜਿ—ਪਸ਼ਮੀਨੇ ਦੇ। ਕਵਾਈ—ਪੁਸ਼ਾਕ, ਵਰਦੀ। ਆਰਸੀਆ—ਸ਼ੀਸ਼ੇ। ਮੁਹ ਬੰਕੇ—ਸੁੰਦਰ ਮੁਖੜੇ। ਦਿਸਹਿ ਨਾਹੀ—ਨਹੀਂ ਦਿਸਦੇ।

ਵਿਆਖਿਆ : ਪਾਤਿਸ਼ਾਹ ਗੁਰੂ ਨਾਨਕ ਸੈਦਪੁਰੀਆਂ ਦੀ ਲੱਕ ਤੋੜਵੀਂ ਹਾਰ

ਮਗਰੋਂ ਹੋਈ ਖੌਫਨਾਕ ਤਬਾਹੀ ਨੂੰ ਵੇਖ ਕੇ ਕਹਿੰਦੇ ਹਨ ਕਿ ਐਸ਼ੋ ਇਸ਼ਰਤ ਵਿਚ ਗਲਤਾਨ ਪਠਾਣਾਂ ਦੀਆਂ ਉਹ ਰਾਗ ਰੰਗ ਭਰੀਆਂ ਅਯਾਸ਼ੀ ਦੀਆਂ ਖੇਡਾਂ ਅਸਤਬਲ ਤੇ ਸੁੰਦਰ ਘੋੜੇ ਕਿਥੇ ਗਏ? ਉਹਨਾਂ ਦੇ ਨਗਾਰੇ ਅਤੇ ਸ਼ਹਿਨਾਈਆਂ ਕਿਥੇ ਗਈਆਂ? ਸੈਦਪੁਰੀਆਂ ਦੇ ਖ਼ੂਬਸੂਰਤ ਕੀਮਤੀ ਪਸ਼ਮੀਨੇ ਦੇ ਤੇਗਬੰਦ (ਗਾਤਰੇ) ਕਿਥੇ ਗਏ ਤੇ ਉਹਨਾਂ ਦੀਆਂ ਲਾਲ ਫ਼ੌਜੀ ਵਰਦੀਆਂ ਕਿਥੇ ਚਲੀਆਂ ਗਈਆਂ? ਅਯਾਸ਼ੀ ਵਿਚ ਗਲਤਾਨ ਸੈਦਪੁਰੀਆਂ ਦੇ ਘਰਾਂ ਵਿਚ ਪਏ ਸ਼ੀਸ਼ੇ (ਦਰਪਣ) ਅੱਜ ਕਿਥੇ ਹਨ, ਤੇ ਕਿਥੇ ਉਹ ਖ਼ੂਬਸੂਰਤ ਬਣ ਬਣ ਬਹਿਣ ਵਾਲੇ ਚਿਹਰੇ? ਬਾਬਰ ਮੀਰ ਵੱਲੋਂ ਹੋਈ ਤਬਾਹੀ ਪਿੱਛੋਂ ਅੱਜ ਇਹਨਾਂ ਚੀਜ਼ਾਂ ਵਿਚੋਂ ਕੋਈ ਵੀ ਨਹੀਂ ਦਿਸ ਰਹੀ।

(ਨੋਟ : ਕਈ ਟੀਕਾਕਾਰਾਂ ਨੇ ਤੇਗਬੰਦ ਦਾ ਅਰਥ ਤਲਵਾਰ ਧਾਰਨ ਕਰਨ ਵਾਲੇ ਭਾਵ ਖੜਗਧਾਰੀ, ਤੇ ਗਾਡੇਰੜਿ ਦਾ ਅਰਥ ਰਥਾਂ ਤੇ ਚੜ੍ਹ ਕੇ ਜੰਗ ਕਰਨ ਵਾਲੇ ਵੀ ਕੀਤੇ ਹਨ ਜੋ ਏਥੇ ਠੀਕ ਨਹੀਂ ਢੁਕਦੇ।)

**ਕਹਾਂ ਸੁ ਘਰ ਦਰ ਮੰਡਪ ਮਹਲਾ, ਕਹਾ ਸੁ ਬੰਕ ਸਰਾਈ॥**
**ਕਹਾਂ ਸੁ ਸੇਜ ਸੁਖਾਲੀ ਕਾਮਣਿ, ਜਿਸੁ ਵੇਖਿ ਨੀਦ ਨ ਪਾਈ॥**
**ਕਹਾ ਸੁ ਪਾਨ ਤੰਬੋਲੀ ਹਰਮਾ, ਹੋਈਆ ਛਾਈ ਮਾਈ॥੨॥**

**ਪਦ ਅਰਥ :** ਮੰਡਪ—ਸ਼ਾਮਿਆਨੇ। ਬੰਕ ਸਰਾਈ—ਸੁਹਣੀਆਂ ਸਰਾਵਾਂ। ਸੁਖਾਲੀ—ਕਾਮ ਆਤਰੁ, ਕਾਮ ਨਾਲ ਭਰੀਆਂ। ਕਾਮਣਿ—ਕਾਮਨੀ, ਇਸਤਰੀ। ਤੰਬੋਲੀ—ਪਾਨ ਵੇਚਣ ਵਾਲੀਆਂ, ਪਾਨ ਦੇ ਬੀੜੇ ਲਗਾਣ ਵਾਲੀਆਂ। ਹਰਮਾ—ਪਰਦੇਦਾਰ ਸੁੰਦਰੀਆਂ। ਹੋਈਆ ਛਾਈ ਮਾਈ—ਛਾਂ ਦੀ ਤਰ੍ਹਾਂ ਅਲੋਪ ਹੋ ਗਈਆਂ।

**ਵਿਆਖਿਆ :** ਬਾਬਰ ਵੱਲੋਂ ਕੀਤੀ ਤਬਾਹੀ ਪਿਛੋਂ ਦੀ ਖ਼ੌਫਨਾਕ ਦੁਰਦਸ਼ਾ ਦੇਖਕੇ ਅਨੰਤ ਕਲਾ ਠਾਕੁਰ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ ਕਿ ਅੱਜ ਸੈਦਪੁਰੀਆਂ ਦੇ ਸੁੰਦਰ ਮਕਾਨ, ਵੱਡੇ ਵੱਡੇ ਸ਼ਾਨਦਾਰ ਦਰਵਾਜੇ, ਬੜੇ ਸ਼ਾਮਿਆਨੇ ਅਤੇ ਸੁੰਦਰ ਮਹੱਲ ਕਿਥੇ ਹਨ? ਪਠਾਣਾਂ ਵਲੋਂ ਬਣਾਈਆਂ ਗਈਆਂ ਦਿਲਕਸ਼ ਸਰਾਵਾਂ ਅੱਜ ਕਿਥੇ ਹਨ? ਕਿਥੇ ਹਨ ਅੱਜ ਸੈਦਪੁਰੀ ਕਾਮਾਤੁਰ ਇਸਤਰੀਆਂ ਦੀਆਂ ਸੇਜਾਂ ਜਿਹਨਾਂ ਦੇ ਸ਼ਬਾਬ ਨੂੰ ਦੇਖ ਕੇ ਉਹਨਾਂ ਦੇ ਪਤੀਆਂ ਦੀਆਂ ਅੱਖਾਂ ਵਿਚੋਂ ਨੀਂਦ ਉਡ ਜਾਂਦੀ ਸੀ? ਕਿਥੇ ਹਨ ਅੱਜ ਉਹ ਪਾਨ ਤੇ ਪਾਨ ਦੇ ਬੀੜੇ ਲਗਾਉਣ ਵਾਲੀਆਂ ਤੰਬੋਲੀਆਂ ਅਤੇ ਕਿਥੇ ਹਨ ਅੱਜ ਉਹ ਪਠਾਣਾਂ ਦੀਆਂ ਪਰਦਿਆਂ ਵਿਚ ਰਹਿਣ ਵਾਲੀਆਂ ਸੁੰਦਰੀਆਂ? ਇਹਨਾਂ ਵਿਚੋਂ ਸਭ ਕੁਝ ਅੱਜ ਛਾਂ ਮਾਨਿੰਦ ਅਲੋਪ ਹੋ ਚੁੱਕਾ ਹੈ।

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

ਪਦ ਅਰਥ : ਜਰ ਕਾਰਣਿ—ਧਨ ਦੇ ਕਾਰਨ, ਦੌਲਤ ਦੀ ਖਾਤਰ। ਘਣੀ—ਬਹੁਤ ਲੋਕਾਈ। ਵਿਗੁਤੀ—ਤਬਾਹ ਹੋਈ ਹੈ। ਖੁਆਈ—ਖੁਆਰ ਕੀਤੀ ਹੈ। ਖੁਆਏ—ਮਲੀਆ ਮੇਟ ਕਰਨਾ ਹੋਵੇ, ਰਾਹੋਂ ਖੁੰਝਾਉਣਾ ਹੋਵੇ। ਚੰਗਿਆਈ—ਚੰਗੇ ਗੁਣ, ਨੇਕੀ।

ਵਿਆਖਿਆ : ਇਸ ਬੰਦ ਵਿਚ ਪਾਤਸ਼ਾਹ ਧਰਮ ਦੇ ਕੁਝ ਅਟੱਲ ਸਿਧਾਂਤਾਂ ਦੀ ਚਰਚਾ ਕਰਦੇ ਹੋਏ ਕਹਿੰਦੇ ਹਨ ਕਿ ਧਨ ਦੌਲਤ ਦੀ ਖਾਤਰ ਬਹੁਤ ਲੋਕਾਈ ਤਬਾਹ ਹੋਈ ਹੈ ਅਤੇ ਅੱਜ ਤਕ ਇਸ ਧਨ ਦੌਲਤ ਦੀ ਸਿਫ਼ਤ ਇਹ ਹੈ ਕਿ ਦੌਲਤ ਪਾਪ ਕਰਮ ਕੀਤੇ ਬਿਨਾਂ ਇਕੱਠੀ ਹੋ ਹੀ ਨਹੀਂ ਸਕਦੀ ਅਤੇ ਮਰਨ ਸਮੇਂ ਇਹ ਧਨ ਦੌਲਤ ਇਥੇ ਹੀ ਰਹਿ ਜਾਂਦੀ ਹੈ ਅਤੇ ਮਰਨ ਵਾਲੇ ਦੇ ਨਾਲ ਭੀ ਨਹੀਂ ਜਾਂਦੀ। ਉਪਰੰਤ ਗੱਲ ਇਹ ਹੈ ਕਿ ਜਿਸ ਨੂੰ ਭੀ ਪ੍ਰਭੂ ਨੇ ਆਪਣੇ ਅਟੱਲ ਨਿਯਮਾਂ ਅਧੀਨ ਮਲੀਆ ਮੇਟ ਕਰਨਾ ਹੁੰਦਾ ਹੈ, ਉਸ ਤੋਂ ਪਹਿਲਾਂ ਹੀ ਚੰਗੇ ਗੁਣ ਤੇ ਨੇਕੀ ਦਾ ਆਚਾਰ ਖੋਹ ਲੈਂਦਾ ਹੈ।

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥

ਪਦ ਅਰਥ : ਕੋਟੀ ਹੂ—ਕਰੋੜਾਂ ਹੀ, ਕਈ। ਵਰਜ ਰਹਾਏ—ਰੋਕ ਕੇ ਰੱਖੇ ਗਏ। ਮੀਰੁ—ਮੀਰ ਬਾਬਰ। ਥਾਨ—ਘਰ। ਮੁਕਾਮ—ਪੱਕੇ ਅਸਥਾਨ, ਧਰਮ ਅਸਥਾਨ। ਬਿਜ ਮੰਦਰ—ਪੱਕੇ ਮਜ਼ਬੂਤ ਮਹੱਲ। ਮੁਛਿ ਮੁਛਿ—ਟੁਕੜੇ ਕਰਕੇ। ਕੁਇਰ—ਪਠਾਣ ਸ਼ਾਹਜ਼ਾਦੇ। ਰੁਲਾਇਆ—ਮਿੱਟੀ ਘੱਟੇ ਵਿਚ ਰੋਲ ਦਿੱਤਾ। ਪਰਚਾ ਲਾਇਆ—ਕਰਾਮਾਤ ਦਿਖਲਾਈ।

ਵਿਆਖਿਆ : ਪਠਾਣ ਹਾਕਮਾਂ ਨੇ ਜਦ ਇਹ ਸੁਣਿਆ ਕਿ ਮੀਰ ਬਾਬਰ ਹਮਲਾ ਕਰਕੇ ਆ ਰਿਹਾ ਹੈ, ਤਾਂ ਉਹਨਾਂ ਨੇ ਅਨੇਕਾਂ ਪੀਰ-ਫਕੀਰ ਰੋਕ ਕੇ ਆਪਣੇ ਕੋਲ ਰੱਖ ਲਏ ਤਾਂ ਜੁ ਉਹ ਟੂਣੇ ਜਾਦੂ ਕਰ ਕਰ ਕੇ ਅਤੇ ਤਸਬੀਆਂ ਫੇਰ ਫੇਰ ਕੇ ਬਾਬਰ ਦੇ ਹਮਲੇ ਨੂੰ ਰੋਕ ਦੇਣ, ਜਾਂ ਕਿਸੇ ਕਰਾਮਾਤੀ ਸ਼ਕਤੀ ਨਾਲ ਬਾਬਰ ਦੀ ਫੌਜ ਨੂੰ ਅੰਨ੍ਹਾ ਕਰਕੇ ਹਮਲੇ ਲਈ ਅਸਮਰਥ ਬਣਾ ਦੇਣ। ਪਰ ਪ੍ਰਭੂ ਦੇ ਭਾਣੇ ਵਿਚ ਨਾ ਹਮਲਾ ਰੋਕਿਆ ਜਾ ਸਕਿਆ ਤੇ ਨਾ ਹੀ ਮੁਗਲ ਫੌਜ ਨੂੰ ਅੰਨ੍ਹਾ ਕੀਤਾ ਜਾ ਸਕਿਆ। ਬੜੇ ਬੜੇ ਪੱਕੇ ਮਕਾਨ, ਧਰਮ ਅਸਥਾਨ, ਪੱਕੇ ਮਜ਼ਬੂਤ ਮਹੱਲ ਬਾਬਰ

ਦੀਆਂ ਫੌਜਾਂ ਵੱਲੋਂ ਲਾਈਆਂ ਅੱਗਾਂ ਨਾਲ ਸੜ ਗਏ। ਪਠਾਣ ਸ਼ਾਹਜ਼ਾਦਿਆਂ ਨੂੰ ਮੁਗ਼ਲਾਂ ਨੇ ਟੋਟੇ ਕਰਕੇ ਮਿੱਟੀ ਵਿਚ ਰੋਲ ਦਿਤਾ। ਪੀਰਾਂ ਫਕੀਰਾਂ ਤੇ ਧਰਮ ਦੇ ਠੇਕੇਦਾਰਾਂ ਦੇ ਜਾਦੂਆਂ ਟੂਣਿਆਂ ਤੇ ਤਸਬੀਆਂ ਦੇ ਪਰਭਾਵ ਨਾਲ ਕੋਈ ਮੁਗਲ ਫੌਜੀ ਅੰਨ੍ਹਾ ਨਾ ਹੋਇਆ ਅਤੇ ਕਿਸੇ ਪੀਰ-ਸਾਧ ਨੇ ਕੋਈ ਕਰਾਮਾਤ ਨਾ ਦਿਖਾਈ।

**ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ।**
**ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ।**
**ਜਿਨ੍ ਕੀ ਚੀਰੀ ਦਰਗਹ ਪਾਟੀ, ਤਿਨ੍ਹਾ ਮਰਣਾ ਭਾਈ॥ ੫॥**

ਪਦ ਅਰਥ : ਓਨ੍ਹੀ—ਉਹਨਾਂ ਪਠਾਣਾਂ ਨੇ। ਹਸਤਿ ਚਿੜਾਈ—ਹੱਥਾਂ ਉਤੇ (ਪਠਾਣਾਂ ਦੀਆਂ ਬੰਦੂਕਾਂ) ਚਿੜ ਚਿੜ ਕਰਾ ਕੇ ਰੱਖ ਲਈਆਂ। ਚੀਰੀ—ਚਿੱਠੀ। ਜਿਨ੍ ਕੀ ਚੀਰੀ ਦਰਗਹ ਪਾਟੀ—ਰੱਬ ਵਲੋਂ ਜਿਹਨਾਂ ਦੀ ਮੌਤ ਆ ਗਈ, ਰੱਬ ਦੀ ਦਰਗਾਹ ਤੋਂ ਹੀ ਜਿਹਨਾਂ ਦੀ ਉਮਰ ਦੀ ਚਿੱਠੀ ਪਾਟ ਗਈ।

ਵਿਆਖਿਆ : ਮੁਗਲਾਂ ਅਤੇ ਪਠਾਣਾਂ ਦਾ ਭਾਰੀ ਜੰਗ ਹੋਇਆ ਅਤੇ ਦੋਹਾਂ ਧਿਰਾਂ ਨੇ ਮੈਦਾਨੇ ਜੰਗ ਵਿਚ ਰੱਜ ਕੇ ਤਲਵਾਰ ਚਲਾਈ। ਮੁਗਲਾਂ ਨੇ ਨਿਸ਼ਾਨੇ ਬੰਨ੍ਹ ਬੰਨ੍ਹ ਕੇ ਬੰਦੂਕਾਂ ਚਲਾਈਆਂ। ਪਠਾਣਾਂ ਨੇ ਭੀ ਮੁਕਾਬਲਾ ਕੀਤਾ ਤੇ ਹੱਥ ਵਿਚ ਬੰਦੂਕਾਂ ਉਹਨਾਂ ਨੇ ਭੀ ਚੁੱਕੀਆਂ ਪਰ ਉਹ ਜਾਣੋ ਚੱਲਣ ਤੋਂ ਪਹਿਲੇ ਹੀ ਹੱਥਾਂ ਵਿਚ ਚਿੜ ਚਿੜ ਕਰ ਕੇ ਵਿਹਲ ਹੋ ਗਈਆਂ। ਰੱਬ ਦੀ ਦਰਗਾਹ ਤੋਂ ਹੀ ਜਿਹਨਾਂ ਦੀ ਉਮਰ ਦੀ ਚਿੱਠੀ ਫਟ ਗਈ ਸੀ ਭਾਵ ਰੱਬ ਵੱਲੋਂ ਹੀ ਜਿਹਨਾਂ ਦੀ ਮੌਤ ਦਾ ਸਮਾਂ ਪੁੱਜ ਚੁਕਾ ਸੀ, ਉਹਨਾਂ ਪਠਾਣ ਫ਼ੌਜਾਂ ਨੇ ਮੈਦਾਨੇ ਜੰਗ ਵਿਚ ਮਰਨਾ ਹੀ ਸੀ।

**ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥**
**ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ॥**
**ਜਿਨ੍ ਕੇ ਬੰਕੇ ਘਰੀ ਨ ਆਇਆ, ਤਿਨ੍ ਕਿਉ ਰੈਣਿ ਵਿਹਾਣੀ॥ ੬॥**

ਪਦ ਅਰਥ : ਪੇਰਣ—ਬੁਰਕੇ। ਸਿਰ ਖੁਰ—ਸਿਰ ਤੋਂ ਪੈਰਾਂ ਤਕ। ਮਸਾਣੀ—ਮਸਾਣਾਂ ਵਿਚ। ਬੰਕੇ—ਸੁੰਦਰ ਪਤੀ। ਰੈਣਿ—ਰਾਤ।

ਵਿਆਖਿਆ : ਹਿੰਦੁਆਣੀਆਂ ਅਤੇ ਹੋਰ ਤੁਰਕਾਣੀਆਂ, ਭਟਿਆਣੀਆਂ ਅਤੇ ਠਕੁਰਾਣੀਆਂ ਸਭ ਇਸਤਰੀਆਂ ਦਾ ਹੀ ਬੁਰਾ ਹਾਲ ਹੋਇਆ। ਕਈਆਂ ਦੇ ਬੁਰਕੇ ਜਾਂ ਪੁਸ਼ਾਕਾਂ ਸਿਰ ਤੋਂ ਲੈ ਕੇ ਪੈਰਾਂ ਤਕ ਹੀ ਫਟ ਗਏ ਅਤੇ ਕਈਆਂ ਨੂੰ ਕਤਲੇਆਮ ਸਮੇਂ ਮਰਨਾ ਹੀ ਪੈ ਗਿਆ ਅਤੇ ਉਹਨਾਂ ਦਾ ਵਾਸਾ ਮਸਾਣਾਂ ਵਿਚ ਜਾ ਹੋਇਆ। ਜਿਹੜੀਆਂ ਇਸਤਰੀਆਂ ਕਤਲੇਆਮ ਵਿਚੋਂ ਮਰਨੋਂ ਬਚ ਭੀ ਗਈਆਂ, ਉਹਨਾਂ ਦਾ ਬਚਣਾ ਹੋਰ ਬੱਦਤਰ ਸੀ ਅਰਥਾਤ ਜਿਹਨਾਂ ਦੇ ਸੁਹਣੇ

ਪਿਆਰੇ ਪਤੀ ਮੈਦਾਨੇ ਜੰਗ ਵਿਚੋਂ ਵਾਪਸ ਜ਼ਿੰਦਾ ਨਹੀਂ ਪਰਤ ਸਕੇ ਸਨ, ਉਹ ਇਕੱਲੀਆਂ ਜ਼ਿੰਦਗੀ ਦੀ ਬਿਪਤਾ ਭਰੀ ਰਾਤ ਕਿਵੇਂ ਬਿਤਾਉਣਗੀਆਂ?

**ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥**
**ਦੂਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥**
**ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥੧੨॥**

**ਪਦ ਅਰਥ :** **ਆਖਿ**—ਆਖ ਕੇ। **ਭਾਣੈ**—ਭਾਣੇ ਵਿਚ। **ਕਿਸ ਥੈ**—ਕਿਸ ਦੇ। **ਜਾਇ ਰੂਆਈਐ**—ਜਾਕੇ ਰੋਈਏ। **ਹੁਕਮੀ**—ਹੁਕਮ ਦਾ ਮਾਲਕ ਵਾਹਿਗੁਰੂ। **ਹੁਕਮਿ**—ਹੁਕਮ ਵਿਚ। **ਚਲਾਏ**—ਚਲਾ ਕੇ। **ਵਿਗਸੈ**—ਪਰਸੰਨ ਹੁੰਦਾ ਹੈ।

**ਵਿਆਖਿਆ :** ਅੰਤ ਵਿਚ ਪਾਤਿਸ਼ਾਹ ਗੁਰੂ ਨਾਨਕ ਪ੍ਰਭੂ ਦੇ ਅਟੱਲ ਨਿਯਮਾਂ ਦਾ ਫਿਰ ਬਿਆਨ ਕਰਦੇ ਹਨ ਅਤੇ ਗੁਰਮਤਿ ਵਿਸ਼ਵਾਸ ਅਤੇ ਅਕੀਦੇ ਦ੍ਰਿੜ ਕਰਾਉਂਦੇ ਹਨ। ਕਰਤਾਰ ਆਪਣੇ ਅਟੱਲ ਕਾਨੂੰਨਾਂ ਅਨੁਸਾਰ ਆਪ ਹੀ ਸਭ ਕੁਝ ਕਰਦਾ ਹੈ ਤੇ ਉਹਨਾਂ ਅਟੱਲ ਕਾਨੂੰਨਾਂ ਅਨੁਸਾਰ ਸ੍ਰਿਸ਼ਟੀ ਦੇ ਹਰ ਜੀਵ ਪਾਸੋਂ ਆਪ ਹੀ ਸਭ ਕੁਝ ਕਰਵਾਉਂਦਾ ਹੈ, ਇਸ ਲਈ ਕਰਤਾਰ ਨੂੰ ਛੱਡ ਕੇ ਹੋਰ ਕਿਸੇ ਕੀਤੇ ਹੋਏ ਨੂੰ ਅਸੀਂ ਆਪਣੇ ਮਨ ਦੀ ਬਿਰਥਾ ਕਿਉਂ ਦੱਸੀਏ? ਭਾਵ ਇਹ ਹੈ ਕਿ ਸਿਰਜਣਹਾਰ, ਸਰਬ ਸ਼ਕਤੀਮਾਨ ਪਰਮੇਸ਼ਰ ਨੂੰ ਛੱਡ ਕੇ ਹੋਰ ਕਿਸੇ ਦੇ ਹੱਥ ਵਿਚ ਕੁਝ ਨਹੀਂ, ਇਸ ਲਈ ਕਰਤਾਰ ਨੂੰ ਛੱਡ ਕੇ ਹੋਰ ਕਿਸੇ ਦਾ ਆਸਰਾ ਫੜਨਾ ਬੇਅਰਥ ਹੈ। ਹਰ ਜੀਵ ਨੂੰ ਦੁੱਖ ਅਥਵਾ ਸੁੱਖ, ਹੇ ਪ੍ਰਭੂ ਤੇਰੇ ਅਟੱਲ ਨਿਯਮਾਂ ਅਧੀਨ ਹੀ ਮਿਲਦੇ ਹਨ, ਇਸ ਲਈ ਹੇ ਸਰਬ ਸਮਰੱਥ ਅਕਾਲ ਪੁਰਖ! ਤੈਨੂੰ ਛੱਡ ਕੇ ਅਸੀਂ ਤੇਰੇ ਕੀਤੇ ਹੋਇਆਂ ਪਾਸ ਜਾ ਕੇ ਕਿਉਂ ਰੋਈਏ। (ਸਾਨੂੰ ਇਸ ਗੱਲ ਨੂੰ ਭੀ ਨਹੀਂ ਭੁਲਣਾ ਚਾਹੀਦਾ ਕਿ ਪ੍ਰਭੂ ਦਾ ਹੁਕਮ ਅਥਵਾ ਤਪਾਵਸੁ ਭੀ ਸਦਾ ਸੱਚਾ ਹੁੰਦਾ ਹੈ।) "ਹੁਕਮ" ਦਾ ਮਾਲਕ ਵਾਹਿਗੁਰੂ ਆਪਣੇ ਹੁਕਮ ਨੂੰ ਆਪਣੇ ਅਟੱਲ ਢੰਗ ਨਾਲ ਚਲਾ ਕੇ ਪਰਸੰਨ ਹੁੰਦਾ ਹੈ ਅਤੇ ਅਸੀਂ ਜੀਵ ਉਸ ਦੇ ਅਟੱਲ ਨਿਯਮਾਂ ਅਧੀਨ ਆਪਣੇ ਕਰਮਾਂ ਅਨੁਸਾਰ ਪ੍ਰਭੂ ਵੱਲੋਂ ਲਿਖੇ ਲੇਖਾਂ ਵਾਲਾ ਫਲ ਹੀ ਪਰਾਪਤ ਕਰਦੇ ਹਾਂ।

# ਪਉਣੈ ਪਾਣੀ ਅਗਨੀ ਕਾ ਮੇਲੁ

ਗਉੜੀ, ਮਹਲਾ ॥ ੧ ॥

ਪਉਣੈ ਪਾਣੀ, ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥
ਨਉ ਦਰਵਾਜੇ, ਦਸਵਾ ਦੁਆਰੁ ॥ ਬੁਝੁ ਰੇ ਗਿਆਨੀ, ਏਹੁ ਬੀਚਾਰੁ ॥ ੧ ॥
ਕਥਤਾ ਬਕਤਾ, ਸੁਨਤਾ ਸੋਈ ॥
ਆਪੁ ਬੀਚਾਰੇ, ਸੁ ਗਿਆਨੀ ਹੋਈ ॥ ੧ ॥ ਰਹਾਉ ॥
ਦੇਹੀ ਮਾਟੀ, ਬੋਲੈ ਪਉਣੁ ॥ ਬੁਝੁ ਰੇ ਗਿਆਨੀ, ਮੂਆ ਹੈ ਕਉਣੁ ॥
ਮੂਈ ਸੁਰਤਿ, ਬਾਦੁ ਅਹੰਕਾਰੁ ॥ ਓਹੁ ਨ ਮੂਆ, ਜੋ ਦੇਖਣਹਾਰੁ ॥ ੨ ॥
ਜੈ ਕਾਰਣਿ, ਤਟਿ ਤੀਰਥ ਜਾਹੀ ॥ ਰਤਨ ਪਦਾਰਥ, ਘਟ ਹੀ ਮਾਹੀ ॥
ਪੜਿ ਪੜਿ ਪੰਡਿਤੁ, ਬਾਦੁ ਵਖਾਣੈ ॥ ਭੀਤਰਿ ਹੋਦੀ, ਵਸਤੁ ਨ ਜਾਣੈ ॥ ੩ ॥
ਹਉ ਨ ਮੂਆ, ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥
ਕਹੁ ਨਾਨਕ, ਗੁਰਿ, ਬ੍ਰਹਮੁ ਦਿਖਾਇਆ ॥
ਮਰਤਾ ਜਾਤਾ, ਨਦਰਿ ਨ ਆਇਆ ॥ ੪ ॥ *(ਪੰਨਾ ੧੫੨)*

ਵਿਆਖਿਆ : ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਗੁਰੂ ਪਾਤਸ਼ਾਹ 'ਗਿਆਨੀ' ਦੇ ਲੱਛਣ ਸਮਝਾ ਰਹੇ ਹਨ ਕਿ ਜੋ ਇਨਸਾਨ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਗਿਆਨੀ ਹੈ। ਗੁਰਬਾਣੀ ਵਿਚ ਇਸ ਵਿਚਾਰ ਨੂੰ ਹੋਰ ਵੀ ਕਈ ਥਾਈਂ ਇਉਂ ਅੰਕਿਤ ਕੀਤਾ ਗਿਆ ਹੈ :

ਜੋ ਜਨ ਲੂਝਹਿ ਮਨੈ ਸਿਉ, ਸੇ ਸੂਰੇ ਪਰਧਾਨਾ ॥
ਹਰਿ ਸੇਤੀ ਸਦਾ ਮਿਲਿ ਰਹੇ, ਜਿਨੀ ਆਪੁ ਪਛਾਨਾ ॥
ਗਿਆਨੀਆ ਕਾ ਇਹੁ ਮਹਤੁ ਹੈ, ਮਨ ਮਾਹਿ ਸਮਾਨਾ ॥
ਹਰਿ ਜੀਉ ਕਾ ਮਹਲੁ ਪਾਇਆ, ਸਚੁ ਲਾਇ ਧਿਆਨਾ ॥
ਜਿਨ ਗੁਰ ਪਰਸਾਦੀ ਮਨੁ ਜੀਤਿਆ, ਜਗੁ ਤਿਨਹਿ ਜਿਤਾਨਾ ॥

*(ਮਾਰੂ, ਵਾਰ ਮ: ੩—੧੦੮੯)*

ਅਰਥ : ਜੋ ਮਨੁੱਖ ਆਪਣੇ ਮਨ ਨਾਲ ਲੜਦੇ ਹਨ, ਉਹ ਸੂਰਮੇ ਇਨਸਾਨ ਬਣਦੇ ਹਨ, ਉਹ ਮੰਨੇ-ਪ੍ਰਮੰਨੇ ਜਾਂਦੇ ਹਨ: ਜਿਨ੍ਹਾਂ ਨੇ ਆਪਣੇ ਆਪ ਨੂੰ

ਪਛਾਣਿਆ ਹੈ ਉਹ ਸਦਾ ਰੱਬ ਨਾਲ ਮਿਲੇ ਰਹਿੰਦੇ ਹਨ। ਗਿਆਨਵਾਨ ਬੰਦਿਆਂ ਦੀ ਵਡਿਆਈ ਹੀ ਇਹ ਹੈ ਕਿ ਉਹ ਆਪਣੇ ਮਨ ਵਿਚ ਟਿਕੇ ਰਹਿੰਦੇ ਹਨ, ਭਾਵ ਮਾਇਆ ਦੇ ਪਿੱਛੇ ਭਟਕਣ ਦੇ ਥਾਂ, ਅੰਦਰ ਵੱਲ ਪਰਤੇ ਰਹਿੰਦੇ ਹਨ। ਇਸ ਤਰ੍ਹਾਂ ਸੁਰਤਿ ਜੋੜ ਕੇ ਉਹਨਾਂ ਨੂੰ ਰੱਬ ਦਾ ਘਰ ਲੱਭ ਪੈਂਦਾ ਹੈ। ਜਿਨ੍ਹਾਂ ਨੇ ਗੁਰੂ ਦੀ ਮਿਹਰ ਨਾਲ ਆਪਣੇ ਮਨ ਨੂੰ ਜਿੱਤਿਆ ਹੈ, ਉਹਨਾਂ ਨੇ ਜਗਤ ਜਿੱਤ ਲਿਆ ਹੈ। ਗੁਰੂ ਨਾਨਕ ਪਾਤਸ਼ਾਹ ਵੀ ਫ਼ੁਰਮਾਉਂਦੇ ਹਨ :

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥**
**ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥**

*(ਸਿਰੀ ਰਾਗ, ਮ: ੧—੨੫)*

**ਅਰਥ** : ਨਾਨਕ ਬੇਨਤੀ ਕਰਦਾ ਹੈ ਕਿ ਅਸਲ ਗਿਆਨਵਾਨ ਮਨੁੱਖ ਉਹ ਹੈ ਜੋ ਆਪਣੇ ਅਸਲੇ ਨੂੰ ਪਛਾਣਦਾ ਹੈ, ਜੋ ਉਸ ਪਰਮਾਤਮਾ ਨੂੰ ਹੀ ਅਕਲ ਦਾਤਾ ਸਮਝਦਾ ਹੈ, ਜੋ ਗੁਰੂ ਦੀ ਮਿਹਰ ਨਾਲ ਆਪਣੀ ਚਤੁਰਾਈ ਛੱਡ ਕੇ ਅਕਲ-ਦਾਤੇ ਪ੍ਰਭੂ ਦੇ ਗੁਣਾਂ ਦਾ ਵਿਚਾਰ ਕਰਦਾ ਹੈ। ਅਜੇਹਾ ਗਿਆਨਵਾਨ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ।

## ਸ਼ਬਦ ਦੇ ਅਰਥ

**ਕਥਤਾ ਬਕਤਾ ਸੁਨਤਾ ਸੋਈ॥**
**ਆਪੁ ਬੀਚਾਰੇ ਸੁ ਗਿਆਨੀ ਹੋਈ॥੧॥ ਰਹਾਉ॥**

**ਪਦ ਅਰਥ** : **ਆਪੁ**—ਆਪਣੇ ਆਪ, ਆਪਣੇ ਅਸਲੇ ਨੂੰ। **ਬੀਚਾਰੇ**—ਚੇਤੇ ਰਖਦਾ ਹੈ। **ਸੁ**—ਉਹ ਪ੍ਰਾਣੀ। **ਗਿਆਨੀ**—ਗਿਆਨਵਾਨ।

**ਅਰਥ** : ਰਹਾਉ ਦੇ ਬੰਦ, ਜੋ ਸ਼ਬਦ ਦਾ ਧੁਰਾ ਹੈ, ਵਿਚ ਗੁਰੂ ਨਾਨਕ ਸਾਹਿਬ ਗਿਆਨੀ ਦੇ ਲੱਛਣ ਸਮਝਾ ਰਹੇ ਹਨ ਕਿ ਜੋ ਇਨਸਾਨ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਗਿਆਨੀ ਹੈ।

ਗਿਆਨਵਾਨ ਪੁਰਖ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਪਰਮਾਤਮਾ ਹੀ ਹਰੇਕ ਜੀਵ ਵਿਚ ਵਿਆਪਕ ਹੋ ਕੇ ਬੋਲਣ ਅਤੇ ਸੁਣਨ ਵਾਲਾ ਹੈ, ਭਾਵ ਉਸਦੀ ਜੋਤ ਸਭ ਵਿਚ ਕੰਮ ਕਰਦੀ ਹੈ।

ਇਸੇ ਵਿਚਾਰ ਨੂੰ ਗੁਰੂ ਨਾਨਕ ਸਾਹਿਬ ਧਨਾਸਰੀ ਰਾਗ ਵਿਚ ਇਉਂ ਦ੍ਰਿੜ ਕਰਾਉਂਦੇ ਹਨ :

ਸਭ ਮਹਿ ਜੋਤਿ, ਜੋਤਿ ਹੈ ਸੋਇ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥

*(ਧਨਾਸਰੀ ਮ: ੧—੧੩)*

**ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ॥**

*(ਸੋਰਠਿ, ਮ: ੪—੬੧੭)*

**ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥**
**ਨਉ ਦਰਵਾਜੇ ਦਸਵਾ ਦੁਆਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥੧॥**

**ਪਦ ਅਰਥ :** ਚਪਲ—ਕਿਸੇ ਇਕ ਥਾਂ ਨਾ ਟਿਕਣ ਵਾਲੀ। ਖੇਲੁ—ਦੌੜ ਭੱਜ। ਨਉ ਦਰਵਾਜੇ—ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਇਕ ਮੂੰਹ, ਲਿੰਗ ਤੇ ਗੁਦਾ (ਪਖਾਨੇ ਵਾਲੀ ਥਾਂ)। ਦਸਵਾ ਦੁਆਰੁ—ਦਿਮਾਗ। ਹੇ ਗਿਆਨੀ—ਹੇ ਗਿਆਨਵਾਨ ਪੁਰਖ॥

**ਅਰਥ :** ਹੇ ਗਿਆਨਵਾਨ ਮਨੁੱਖ! ਇਹ ਗੱਲ ਸਮਝ ਕਿ ਹਵਾ, ਪਾਣੀ, ਅੱਗ ਆਦਿ ਤੱਤਾਂ ਦੇ ਮਿਲਾਪ ਤੋਂ ਇਹ ਸਰੀਰ ਬਣਦਾ ਹੈ ਤੇ ਇਸ ਵਿਚ ਚੰਚਲ ਅਤੇ ਭਟਕਦੀ ਬੁਧੀ ਦੀ ਦੌੜ-ਭੱਜ ਸ਼ੁਰੂ ਹੋ ਜਾਂਦੀ ਹੈ। ਸਰੀਰ ਦੇ ਨੌਂ ਦਰਵਾਜੇ ਇਸ ਵਿਚ ਫ਼ਸੇ ਰਹਿੰਦੇ ਹਨ ਅਤੇ ਦਿਮਾਗ (ਦਸਵਾਂ ਦੁਆਰ) ਹੀ ਹੈ, ਜਿਸ ਰਾਹੀਂ ਆਤਮਕ ਜੀਵਨ ਦੀ ਸੂਝ ਪੈ ਸਕਦੀ ਹੈ।

ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ॥
ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥੨॥

**ਪਦ ਅਰਥ :** ਦੇਹੀ ਮਾਟੀ—ਮਿਟੀ ਆਦਿ ਤੱਤਾਂ ਤੋਂ ਬਣਿਆ ਸਰੀਰ। ਬੋਲੈ **ਪਉਣ**—ਸੁਆਸਾਂ ਦਾ ਬੋਲਣਾ (ਚਲਣਾ)। ਮੂਆ ਹੈ ਕਉਣ—ਗਿਆਨ ਦੀ ਸੋਝੀ ਹੋਣ ਤੇ ਕੌਣ ਮਰਦਾ ਹੈ। ਮੂਈ—ਖਤਮ ਹੋ ਜਾਣਾ (ਅੰਦਰੋਂ ਨਿਕਲ ਜਾਣਾ)। **ਸੁਰਤਿ**—ਆਦਤ (ਮਾਇਕ ਪਦਾਰਥਾਂ ਦੀ ਖਿੱਚ), ਵਾਦੀਆਂ। **ਬਾਦੁ**—ਬਦੀ (ਮਾਇਆ ਖਾਤਰ ਮਨ ਦਾ ਤੌਖਲਾ ਤੇ ਇਸ ਤੌਖਲੇ ਤੋਂ ਉਪਜੇ ਭੈੜੇ ਖਿਆਲ)। **ਓਹੁ**—ਜੀਵਾਤਮਾ।੨।

**ਅਰਥ :** ਹੇ ਗਿਆਨੀ ਮਨੁੱਖ! ਇਸ ਸਿਧਾਂਤ ਨੂੰ ਸਮਝ ਕਿ ਇਸ ਮਿੱਟੀ ਆਦਿ ਤੱਤਾਂ ਤੋਂ ਬਣੇ ਸਰੀਰ ਵਿਚ ਸੁਆਸ ਚਲਦਾ ਰਹਿੰਦਾ ਹੈ ਤੇ ਗੁਰੂ ਨੂੰ ਪ੍ਰਾਪਤ

ਕੀਤਿਆਂ ਅੰਦਰੋਂ ਆਪਾ ਭਾਵ, ਬਦੀਆਂ ਤੋਂ ਅਹੰਕਾਰ ਵਾਲੀ ਬਿਰਤੀ ਦੀ ਮੌਤ ਹੋ ਜਾਂਦੀ ਹੈ ਤੇ ਜੀਵਾਤਮਾ ਸਗੋਂ ਬਲਵਾਨ ਹੋ ਜਾਂਦੀ ਹੈ। ਜੋ ਸਭ ਦੀ ਸੰਭਾਲ ਕਰਨ ਵਾਲੇ ਪਰਮਾਤਮਾ ਦੀ ਅੰਸ਼ ਹੈ। ਜਿਵੇਂ ਕਿ ਗੁਰਬਾਣੀ ਵਿਚ ਹੋਰ ਵੀ ਫੁਰਮਾਨ ਹੈ :

ਬਲਤੋ ਜਲਤੋ ਤਉਕਿਆ, ਗੁਰ ਚੰਦਨੁ ਸੀਤਲਾਇਓ॥ ੧॥
ਅਗਿਆਨ ਅੰਧੇਰਾ ਮਿਟਿ ਗਇਆ, ਗੁਰ ਗਿਆਨੁ ਦੀਪਾਇਓ॥ ੨॥

*(ਗਉੜੀ, ਮ: ੫—੨੪੧)*

(ਤਉਕਿਆ—ਜਲਦੇ ਬਲਦੇ ਨੂੰ ਤੁੰਕਾ ਦਿਤਾ।)

ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥

ਪਦ ਅਰਥ : ਤਟਿ ਤੀਰਥ—ਤੀਰਥਾਂ ਤੇ ਦਰਿਆਵਾਂ ਦੇ ਤਟਾਂ (ਕੰਢਿਆਂ) ਤੇ ਪਾਪ ਧੋਣ ਦੇ ਅਖੌਤੀ ਖਿਆਲ ਨਾਲ ਯਾਤਰਾਵਾਂ ਕਰਨੀਆਂ। ਜਾਹੀ—(ਇਸ ਨੂੰ ਪੜ੍ਹਨ ਲੱਗਿਆਂ ਬਿੰਦੀ ਬੁਲਾ ਕੇ ਪੜ੍ਹੋ—ਜਾਹੀਂ) ਭਾਵ ਜਾਂਦਾ ਹੈ।

ਅਰਥ : ਗੁਰੂ ਸਾਹਿਬ ਕਰਮ-ਕਾਂਡਾਂ ਵਿਚ ਗ੍ਰਸੇ ਮਨੁੱਖ ਨੂੰ ਸਾਫ਼ ਦਸਦੇ ਹਨ ਕਿ ਹੇ ਭਾਈ! ਜਿਸ ਨਾਮ-ਰਤਨ ਨੂੰ ਲੱਭਣ ਲਈ ਤੂੰ ਤੀਰਥਾਂ ਤੇ ਜਾ ਰਿਹਾ ਹੈਂ—ਉਹ ਤਾਂ ਤੇਰੇ ਹਿਰਦੇ ਵਿਚ ਵਸਦਾ ਹੈ। ਗੁਰੂ ਸਾਹਿਬ ਨੇ ਇਹ ਗੱਲ ਬਹੁਤ ਥਾਈਂ ਦੁਹਰਾਈ ਹੈ :

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥

*(ਧਨਾਸਰੀ, ਮ: ੧—੬੮੭)*

ਤੀਰਥ ਦੇਖਿ, ਨ ਜਲ ਮਹਿ ਪੈਸਉ, ਜੀਅ ਜੰਤ ਨ ਸਤਾਵਉਗੋ॥
ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨ੍ਹਾਉਗੋ॥

*(ਰਾਮਕਲੀ, ਭਗਤ ਨਾਮਦੇਉ ਜੀ—੯੭੩)*

ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥ ੩॥

ਪਦ ਅਰਥ : ਬਾਦੁ—ਬਹਿਸ, ਚਰਚਾ। ਹੋਦੀ—ਹੁੰਦੀ।

ਅਰਥ : ਪੰਡਿਤ ਆਦਿਕ ਧਾਰਮਕ ਆਗੂ ਆਪਣੇ ਅੰਦਰਲੇ ਜੀਵਾਤਮਾ ਨਾਲ ਸਾਂਝ ਪਾਉਣ ਨੂੰ ਤਿਆਰ ਹੀ ਨਹੀਂ—ਇਸ ਕਰਕੇ ਉਹ ਵੇਦ ਪੁਸਤਕਾਂ ਪੜ੍ਹ

ਪੜ੍ਹ ਕੇ ਭੀ ਫੋਕੀ ਬਹਿਸ ਵਿਚ ਉਲਝੇ ਰਹਿੰਦੇ ਹਨ।

ਹਉ ਨ ਮੂਆ ਮੇਰੀ ਮੁਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥
ਮਰਤਾ ਜਾਤਾ ਨਦਰਿ ਨ ਆਇਆ॥੪॥

ਪਦ ਅਰਥ : ਹਉ—ਮੈਂ, ਜੀਵਾਤਮਾ। ਮੂਈ—ਮਰਨਾ, ਖਤਮ ਹੋਣਾ। ਬਲਾਇ—ਅਗਿਆਨਤਾ ਦੀ ਲਾਹਨਤ। ਗੁਰਿ—ਗੁਰੂ ਨੇ। ਬ੍ਰਹਮੁ—ਪ੍ਰਮਾਤਮਾ। ਜਾਤਾ—ਜੰਮਦਾ।੪।

ਅਰਥ : ਗੁਰੂ ਨਾਨਕ ਸਾਹਿਬ ਅਖੀਰਲੇ ਬੰਦ ਦਸਦੇ ਹਨ ਕਿ ਹੇ ਮਨੁੱਖ! ਜਿਸ ਇਨਸਾਨ ਦੀ ਪ੍ਰਮਾਤਮਾ ਨਾਲ ਸਾਂਝ ਪੈ ਜਾਂਦੀ ਹੈ ਉਸ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਪ੍ਰਭੂ ਜਨਮ ਮਰਨ ਤੋਂ ਰਹਿਤ ਹੈ, ਸਰਬ-ਵਿਆਪਕ ਹੈ ਤੇ ਜੀਵਾਤਮਾ ਉਸ ਪ੍ਰਭੂ ਦਾ ਇਕ ਅੰਸ਼ ਹੈ। ਗੁਰੂ ਗਿਆਨ ਨਾਲ ਮਾੜੀਆਂ ਸੁਰਤੀਆਂ (ਬਲਾਇ) ਖਤਮ ਹੋ ਜਾਂਦੀਆਂ ਹਨ। ਜਿਵੇਂ ਕਿ ਗੁਰੂ ਰਾਮਦਾਸ ਜੀ ਨੇ ਵੀ ਸਿਰੀ ਰਾਗ ਵਿਚ ਇਹੀ ਗੱਲ ਦੁਹਰਾਈ ਹੈ :

ਵੀਆਹੁ ਹੋਆ ਮੇਰੇ ਬਾਬੁਲਾ, ਗੁਰਮੁਖੇ ਹਰਿ ਪਾਇਆ॥
ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ ਪ੍ਰਚੰਡੁ ਬਲਾਇਆ॥
ਬਲਿਆ ਗੁਰ ਗਿਆਨੁ, ਅੰਧੇਰਾ ਬਿਨਸਿਆ, ਹਰਿ ਰਤਨੁ ਪਦਾਰਥੁ ਲਾਧਾ॥
ਹਉਮੈ ਰੋਗੁ ਗਇਆ, ਦੁਖੁ ਲਾਥਾ, ਆਪ ਆਪੈ ਗੁਰਮਤਿ ਖਾਧਾ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ, ਨਾ ਕਦੇ ਮਰੈ ਨ ਜਾਇਆ॥
ਵੀਆਹੁ ਹੋਆ ਮੇਰੇ ਬਾਬੋਲਾ, ਗੁਰਮੁਖੇ ਹਰਿ ਪਾਇਆ॥

*(ਸਿਰੀ ਰਾਗ, ਮ: ੪—੭੮)*

ਅਰਥ : ਹੇ ਮੇਰੇ ਪਿਤਾ! ਪ੍ਰਭੂ-ਪਤੀ ਨਾਲ ਮੇਰਾ ਵਿਆਹ ਹੋ ਗਿਆ ਹੈ, ਗੁਰੂ ਦੀ ਸ਼ਰਨ ਪੈ ਕੇ ਮੈਨੂੰ ਪ੍ਰਭੂ-ਪਤੀ ਮਿਲ ਪਿਆ ਹੈ। ਗੁਰੂ ਦਾ ਬਖਸ਼ਿਆ ਹੋਇਆ ਗਿਆਨ-ਰੂਪੀ ਸੂਰਜ ਦਾ ਪ੍ਰਕਾਸ਼ ਇਤਨਾ ਤੇਜ਼ ਹੈ ਕਿ ਮੇਰੇ ਅੰਦਰੋਂ ਬੇ-ਸਮਝੀ ਦਾ ਹਨੇਰਾ ਦੂਰ ਹੋ ਗਿਆ ਹੈ। ਗੁਰੂ ਦਾ ਦਿੱਤਾ ਗਿਆਨ ਮੇਰੇ ਅੰਦਰ ਚਮਕ ਪਿਆ ਹੈ, ਮਾਇਆ-ਮੋਹ ਦਾ ਹਨੇਰਾ ਦੂਰ ਹੋ ਗਿਆ ਹੈ, ਉਸ ਚਾਨਣ ਦੀ ਬਰਕਤ ਨਾਲ ਮੈਨੂੰ ਪਰਮਾਤਮਾ ਦਾ ਨਾਮ-ਰੂਪੀ ਕੀਮਤੀ ਰਤਨ ਲੱਭ ਪਿਆ ਹੈ। ਗੁਰੂ ਦੀ ਮਤ ਤੇ ਤੁਰਿਆਂ ਮੇਰਾ ਹਉਮੈ ਦਾ ਰੋਗ ਦੂਰ ਹੋ ਗਿਆ ਹੈ, ਹਉਮੈ ਦਾ

ਦੁਖ ਮੁੱਕ ਗਿਆ ਹੈ, ਆਪੇ ਦੇ ਗਿਆਨ ਨਾਲ ਮੇਰਾ ਆਪਾ-ਭਾਵ ਖ਼ਤਮ ਹੋ ਗਿਆ ਹੈ।

ਗੁਰੂ ਦੀ ਸ਼ਰਨ ਪਿਆਂ ਮੈਨੂੰ ਉਹ ਖਸਮ ਮਿਲ ਗਿਆ ਹੈ ਜਿਸ ਦੀ ਹਸਤੀ ਨੂੰ ਕਦੇ ਕਾਲ ਪੋਹ ਨਹੀਂ ਸਕਦਾ, ਜੋ ਨਾਸ਼-ਰਹਿਤ ਹੈ, ਜੋ ਨਾ ਕਦੇ ਮਰਦਾ ਹੈ ਨਾ ਜੰਮਦਾ ਹੈ। ਹੇ ਮੇਰੇ ਪਿਤਾ! ਗੁਰੂ ਦੀ ਸ਼ਰਨ ਪੈ ਕੇ ਮੇਰਾ ਪਰਮਾਤਮਾ-ਪਤੀ ਨਾਲ ਵਿਆਹ ਹੋ ਗਿਆ ਹੈ, ਮੈਨੂੰ ਪਰਮਾਤਮਾ ਮਿਲ ਗਿਆ ਹੈ।

**ਵੀਚਾਰ** : ਇਸ ਸ਼ਬਦ ਨੂੰ ਰਾਗੀ ਸਿੰਘ ਵਿਸ਼ੇਸ਼ ਕਰਕੇ ਕਿਸੇ ਪ੍ਰਾਣੀ ਦੇ ਮਰਨ ਉਪਰੰਤ, ਕੀਰਤਨ ਕਰਨ ਸਮੇਂ ਸੋਹਣੀਆਂ ਸੋਹਣੀਆਂ ਸੁਰਾਂ ਉਤੇ ਗਾਉਂਦੇ ਹਨ। ਇਹ ਸ਼ਬਦ ਅਜਿਹੇ ਮੌਕੇ ਤੇ ਉਚੇਚੇ ਤੌਰ ਤੇ ਪੜ੍ਹਨ ਦਾ ਮਤਲਬ ਇਸਨੂੰ ਮੌਕੇ ਅਨੁਸਾਰ ਢੁਕਾਉਣਾ ਹੈ, ਜਦ ਕਿ ਗੁਰਬਾਣੀ ਸਿਧਾਂਤ ਅਨੁਸਾਰ ਅਰਥ ਕੀਤਿਆਂ ਇਹ ਇਕ ਵੱਡੀ ਬੇਸਮਝੀ ਸਾਬਤ ਹੁੰਦੀ ਹੈ।

"ਰਹਾਉ" ਹਰ ਸ਼ਬਦ ਦਾ "ਮੁਖ ਭਾਵ" ਹੁੰਦਾ ਹੈ ਤੇ ਬਾਕੀ ਬੰਦ ਉਦਾਹਰਨਾਂ ਸਹਿਤ ਰਹਾਉ ਵਾਲੇ ਬੰਦ ਦੀ ਵਿਆਖਿਆ ਕਰਦੇ ਹਨ। ਜ਼ਰਾ ਰਹਾਉ ਵਾਲੇ ਬੰਦ ਨੂੰ ਗਹੁ ਨਾਲ ਪੜ੍ਹੋ :

**ਕਥਤਾ ਬਕਤਾ ਸੁਨਤਾ ਸੋਈ॥**
**ਆਪੁ ਬੀਚਾਰੇ ਸੁ ਗਿਆਨੀ ਹੋਈ॥**

ਸਪੱਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਗਿਆਨੀ ਦੇ ਲੱਛਣ ਬਿਆਨ ਕਰ ਰਹੇ ਹਨ। "ਗਿਆਨੀ" ਕੌਣ ਹੈ—ਜੋ ਸਮਝ ਲਵੇ ਕਿ ਹਰ ਇਨਸਾਨ ਵਿਚ ਅਕਾਲ-ਪੁਰਖ ਦੀ ਜੋਤ ਸਮਾ ਰਹੀ ਹੈ ਅਤੇ ਆਪਣੇ ਆਤਮਕ ਜੀਵਨ ਨੂੰ ਪਛਾਣ ਲਵੇ, ਉਹ ਗਿਆਨੀ ਹੈ। ਪਰ ਸਾਰੇ ਰਾਗੀ ਸਿੰਘ ਬਜਾਏ 'ਰਹਾਉ ਵਾਲੇ ਬੰਦ' ਦੇ ਇਸ ਸ਼ਬਦ ਦੀ ਧਾਰਨਾ ਇਉਂ ਲਾਉਂਦੇ ਹਨ :

**ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ।"**

ਇਸ ਧਾਰਨਾ ਤੇ ਬਾਰ ਬਾਰ ਜ਼ੋਰ ਦੇਣਾ ਸਰੋਤਿਆਂ ਤੇ ਇਹ ਪ੍ਰਭਾਵ ਪਾਉਣਾ ਹੈ ਕਿ ਇਹ ਧਾਰਨਾ ਸ਼ਬਦ ਦਾ ਮੁਖ-ਭਾਵ ਹੈ ਤੇ ਇਉਂ ਬਾਕੀ ਦੇ ਬੰਦ ਅਛੋਪਲੇ, ਇਸ ਨਾਲ ਜੁੜੇ ਲਗਦੇ ਹਨ। ਆਉ ਜ਼ਰਾ ਬਾਕੀ ਦੇ ਬੰਦ ਇਸ ਧਾਰਨਾ ਨਾਲ ਜੋੜਨ ਦਾ ਜਤਨ ਕਰੀਏ—ਕੀ ਕੋਈ ਇਕ-ਸਾਰ ਲੜੀਬਧ ਵਿਚਾਰ ਬਣਦਾ ਹੈ?

(1) ਓਪਰੀ ਨਜ਼ਰੇ ਦੇਖੀਏ ਤਾਂ ਪਹਿਲੇ ਬੰਦ ਵਿਚ ਗੁਰੂ ਸਾਹਿਬ ਸਮਝਾ ਰਹੇ ਹਨ ਕਿ ਇਹ ਸਰੀਰ ਪੰਜ ਤੱਤਾਂ ਦਾ ਬਣਿਆ ਹੋਇਆ ਹੈ ਤੇ ਇਸ ਵਿਚ ਅਕਾਲ ਪੁਰਖ ਨੇ ਚੰਚਲ ਬੁਧੀ ਪਾਕੇ ਇਨਸਾਨ ਭਟਕਾ ਮਾਰਿਆ ਹੈ। ਦਸ ਦਰਵਾਜ਼ੇ ਅਕਾਲ ਪੁਰਖ ਨੇ ਬਣਾਏ ਹਨ ਤੇ ਜਿਸਨੂੰ ਦਸਵੇਂ ਦੁਆਰ ਦੀ ਸੋਝੀ ਹੋ ਜਾਏ ਉਹ ਗਿਆਨੀ ਹੈ। ਪਰ ਜੇ ਅਜੋਕੇ ਰਾਗੀਆਂ ਵੱਲੋਂ ਕੀਤੀ ਪ੍ਰਚਲਤ ਧਾਰਨਾ ਨਾਲ ਮਿਲਾਣ ਦਾ ਜਤਨ ਕਰੀਏ ਤਾਂ ਕੁਝ ਪੱਲੇ ਨਹੀਂ ਪੈਂਦਾ, ਪਰ ਜੇ ਰਹਾਉ ਦੇ ਬੰਦ ਨਾਲ ਜੋੜੀਏ ਤਾਂ ਇਕ ਲੜੀ-ਬੱਧ ਸਿਧਾਂਤ ਪੇਸ਼ ਕੀਤਾ ਜਾ ਰਿਹਾ ਹੈ।

(2) ਰਹਾਉ ਵਾਲੇ ਬੰਦ ਨੂੰ ਪ੍ਰਚਲਤ ਧਾਰਨਾ ਨਾਲ ਜੋੜੋ। ਰਹਾਉ ਵਿਚ ਸਾਹਿਬ ਫੁਰਮਾ ਰਹੇ ਹਨ ਕਿ ਜੋ ਇਨਸਾਨ ਆਤਮਕ ਜੀਵਨ ਦੀ ਪਛਾਣ ਕਰਦਾ ਹੈ ਤੇ ਹਰੇਕ ਥਾਂ ਵਾਹਿਗੁਰੂ ਨੂੰ ਸਮਾਇਆ ਸਮਝਦਾ ਹੈ ਉਹ ਗਿਆਨੀ ਹੈ। ਪਰ ਪ੍ਰਚਲਤ ਧਾਰਨਾ ਵਿਚ ਇਕ ਵੀ ਐਸਾ ਵਿਚਾਰ ਨਹੀਂ ਮਿਲਦਾ। ਦੂਜੇ ਬੰਦ ਵਿਚ 4 ਤੁਕਾਂ ਹਨ ਜਿਹਨਾਂ ਵਿਚ ਪਹਿਲੀਆਂ ਦੋ, ਧਾਰਨਾਂ ਵਜੋਂ ਪੜ੍ਹੀਆਂ ਜਾਂਦੀਆਂ ਹਨ। ਧਿਆਨ ਨਾਲ ਪੜ੍ਹਿਆਂ ਇਹ ਸਪੱਸ਼ਟ ਹੁੰਦਾ ਹੈ ਕਿ ਵਾਸਤਵ ਵਿਚ ਗੁਰੂ ਨਾਨਕ ਸਾਹਿਬ ਪਹਿਲੀਆਂ ਦੋ ਤੁਕਾਂ ਵਿਚ ਇਕ ਅਵਸੱਥਾ ਦਾ ਜ਼ਿਕਰ ਕਰਦੇ ਹਨ ਤੇ ਅਗਲੀਆਂ ਦੋ ਤੁਕਾਂ ਵਿਚ ਉਸਦੀ ਵਿਆਖਿਆ ਕਰਦੇ ਹਨ।

(3) ਤੀਜੇ ਬੰਦ ਵਿਚ ਗੁਰੂ ਸਾਹਿਬ ਸਮਾਜ ਵਿਚ ਪ੍ਰਚਲਤ ਗਲਤ ਕਰਮ ਕਾਂਡਾਂ ਦਾ ਖੰਡਨ ਕਰਦੇ ਹਨ ਤੇ ਸਹੀ ਰਸਤੇ, ਜਿਸ ਰਾਹੀਂ ਇਨਸਾਨ ਨੇ ਗਿਆਨੀ ਬਣਨਾ ਹੈ, ਦੀ ਵਿਆਖਿਆ ਕਰਦੇ ਹਨ ਜੋ ਲੱਖ ਜਤਨ ਕਰਨ ਤੇ ਵੀ ਰਾਗੀਆਂ ਦੁਆਰਾ ਪ੍ਰਚਲਤ ਸ਼ਬਦ ਦੇ ਅਸਲੀ ਅਰਥਾਂ ਨਾਲ ਮੇਲ ਨਹੀਂ ਖਾ ਸਕਦੀ।

(4) ਸਾਡੀ, ਕੀਰਤਨੀ ਸਿੰਘਾਂ ਪ੍ਰਤੀ ਬੇਨਤੀ ਹੈ ਕਿ ਜੇ ਉਹ ਘਟੋ ਘੱਟ ਇਸ ਸ਼ਬਦ ਦੇ ਚੌਥੇ ਬੰਦ ਦੇ ਅਰਥ ਹੀ ਸਮਝ ਲੈਣ ਤਾਂ ਵੀ ਉਹਨਾਂ ਨੂੰ ਸੋਝੀ ਹੋ ਜਾਵੇਗੀ ਕਿ ਇਸ ਸ਼ਬਦ ਵਿਚ ਕਿਸੇ ਮਨੁੱਖ ਦਾ ਮਰਨਾ ਨਹੀਂ ਦਰਸਾਇਆ ਗਿਆ ਸਗੋਂ ਇਹ ਸਮਝਾਇਆ ਗਿਆ ਹੈ ਕਿ ਜੀਵਾਤਮਾ ਤਾਂ ਮਰਦਾ ਹੀ ਨਹੀਂ ਕਿਉਂਕਿ ਅਕਾਲ ਪੁਰਖ ਹੀ ਜੀਵਾਤਮਾ ਦਾ ਮੂਲ ਹੈ।

ਸੋ ਪਾਠਕ ਸੱਜਣ ਖਾਸ ਧਿਆਨ ਦੇਣ ਤੇ ਰਾਗੀ ਸਿੰਘਾਂ ਨੂੰ ਵੀ ਸਨਿਮਰ ਬੇਨਤੀ ਕਰਨ ਕਿ ਉਹ ਕੋਈ ਵੀ ਸ਼ਬਦ ਪੜ੍ਹਨ ਤੋਂ ਪਹਿਲਾਂ ਉਸਦੇ ਅਰਥਾਂ ਬਾਰੇ ਸਪੱਸ਼ਟ ਹੋ ਕੇ ਆਇਆ ਕਰਨ, ਨਹੀਂ ਤਾਂ ਮਹਾਨ ਗੁਰਬਾਣੀ ਦੀ ਬੇ-ਅਦਬੀ ਹੁੰਦੀ ਹੈ। ਬਾਣੀ ਦੀ ਕੁ-ਵਰਤੋਂ ਕਰਨਾ ਗੁਰ-ਆਸ਼ਿਆਂ ਦੇ ਉਲਟ ਹੈ, ਜਿਸ ਦੀ ਇਜ਼ਾਜ਼ਤ ਹਰਗਿਜ਼ ਨਹੀਂ ਦਿਤੀ ਜਾਣੀ ਚਾਹੀਦੀ।

# ਗਿਆਨੀ ਦੇ ਲੱਛਣ

ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ, ਤਿਉ ਕੰਚਨ ਅਰੁ ਪੈਸਾ॥
ਉਸਤਤਿ ਨਿੰਦਾ ਏ ਸਮ ਜਾ ਕੈ, ਲੋਭੁ ਮੋਹੁ ਫੁਨਿ ਤੈਸਾ॥
ਦੁਖ ਸੁਖ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਹੁ ਗਿਆਨੀ॥
ਨਾਨਕ, ਮੁਕਤਿ ਤਾਹਿ ਤੁਮ ਮਾਨਉ, ਇਹ ਬਿਧਿ ਕੋ ਜੋ ਪ੍ਰਾਨੀ॥

*(ਗਉੜੀ, ਮ: ੯—੨੨੦)*

ਗਿਆਨੀਆ ਨੋ ਸਭੁ ਸਚੁ ਹੈ, ਸਚੁ ਸੋਝੀ ਹੋਈ॥
ਓਇ ਭੁਲਾਏ ਕਿਸੈ ਦੇ ਨ ਭੁਲਨ੍ਹੀ, ਸਚੁ ਜਾਣਨਿ ਸੋਈ॥

*(ਆਸਾ ਮ: ੩—੪੨੫)*

ਗੁਣ ਵੀਚਾਰੇ, ਗਿਆਨੀ ਸੋਇ॥ ਗੁਣ ਮਹਿ, ਗਿਆਨੁ ਪਰਾਪਤਿ ਹੋਇ॥
ਗੁਣਦਾਤਾ, ਵਿਰਲਾ ਸੰਸਾਰਿ॥ ਸਾਚੀ ਕਰਣੀ, ਗੁਰ ਵੀਚਾਰਿ॥

*(ਰਾਮਕਲੀ, ਓਅੰਕਾਰ, ਮ: ੧—੯੩੧)*

ਗਿਆਨੀਆ ਅੰਦਰਿ ਗੁਰ ਸਬਦੁ ਹੈ, ਨਿਤ ਹਰਿ ਲਿਵ ਸਦਾ ਵਿਗਾਸੁ॥
ਹਰਿ ਗਿਆਨੀਆ ਕੀ ਰਖਦਾ, ਹਉ ਸਦ ਬਲਿਹਾਰੀ ਤਾਸੁ॥
ਗੁਰਮੁਖਿ ਜੋ ਹਰਿ ਸੇਵਦੇ, ਜਨ ਨਾਨਕੁ ਤਾ ਕਾ ਦਾਸੁ॥੨੧॥

*(ਸਲੋਕ, ਵਾਰਾ ਤੇ ਵਧੀਕ ਮ: ੩—੧੪੧੫)*

# ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ

ਤਿਲੰਗ, ਬਾਣੀ ਭਗਤਾ ਕੀ, ਨਾਮਦੇਵ ਜੀ॥

ਹਲੇ ਯਾਰਾਂ, ਹਲੇ ਯਾਰਾਂ, ਖੁਸਿ ਖਬਰੀ॥
ਬਲਿ ਬਲਿ ਜਾਂਉ, ਹਉ ਬਲਿ ਬਲਿ ਜਾਂਉ॥
ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ॥੧॥ ਰਹਾਉ॥
ਕੁਜਾ ਆਮਦ, ਕੁਜਾ ਰਫਤੀ, ਕੁਜਾ ਮੇ ਰਵੀ॥
ਦ੍ਵਾਰਿਕਾ ਨਗਰੀ, ਰਾਸਿ ਬੁਗੋਈ॥੧॥
ਖੂਬੁ ਤੇਰੀ ਪਗਰੀ, ਮੀਠੇ ਤੇਰੇ ਬੋਲ॥
ਦ੍ਵਾਰਿਕਾ ਨਗਰੀ, ਕਾਹੇ ਕੇ ਮਗੋਲ॥੨॥

ਚੰਦੀਂ ਹਜਾਰ ਆਲਮ, ਏਕਲ ਖਾਨਾਂ॥
ਹਮ ਚਿਨੀ ਪਾਤਿਸਾਹ, ਸਾਂਵਲੇ ਬਰਨਾਂ॥੩॥
ਅਸਪਤਿ ਗਜਪਤਿ, ਨਰਹ ਨਰਿੰਦ॥
ਨਾਮੇ ਕੇ ਸ੍ਵਾਮੀ, ਮੀਰ ਮੁਕੰਦ॥੪॥ *(ਪੰਨਾ ੭੨੭)*

ਇਹ ਸ਼ਬਦ 'ਭਗਤ ਨਾਮਦੇਵ ਜੀ' ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਭਗਤ ਜੀ ਨੇ, ਮੁਖ ਰੂਪ ਵਿਚ, ਪ੍ਰਭੂ ਪ੍ਰੀਤ ਅਤੇ ਪ੍ਰਭੂ ਦੇ ਉਚੇ ਗੁਣਾਂ ਦਾ ਵਰਣਨ ਕੀਤਾ ਹੈ। ਭਗਤ ਜੀ ਦਸਦੇ ਹਨ ਕਿ ਪ੍ਰਭੂ ਦੇ ਆਸ਼ਕ ਪ੍ਰਭੂ ਦੀਆਂ ਸਿਫ਼ਤਾਂ, ਪ੍ਰਭੂ ਦੀ ਖਬਰ ਸੁਣ ਕੇ ਆਨੰਦ ਵਿਚ ਆ ਜਾਂਦੇ ਹਨ। ਪ੍ਰਭੂ ਪਿਆਰ ਹੀ ਉਨ੍ਹਾਂ ਲਈ ਸਭ ਤੋਂ ਉੱਤਮ ਚੀਜ਼ ਹੈ, ਜਿਸਦੇ ਸਦਕਾ ਜਗਤ ਦੀ ਵਿਗਾਰ ਵੀ ਉਨ੍ਹਾਂ ਨੂੰ ਔਖੀ ਨਹੀਂ ਲਗਦੀ। ਇਸੇ ਸ਼ਬਦ ਵਿਚ ਭਗਤ ਜੀ ਗੁਰਮਤਿ ਦਾ ਇਹ ਅਟੱਲ ਸਿਧਾਂਤ ਦ੍ਰਿੜ ਕਰਵਾਂਦੇ ਹਨ ਕਿ ਵਾਹਿਗੁਰੂ ਅਵਤਾਰ ਨਹੀਂ ਧਾਰਦਾ, ਉਹ ਆਵਾਗਵਨ ਦੇ ਚੱਕਰਾਂ ਤੋਂ ਪਰੇ ਹੈ। ਉਹ ਸਾਰੇ ਬ੍ਰਹਿਮੰਡ ਦੀ ਕਾਰ ਚਲਾ ਰਿਹਾ ਹੈ।

ਸ਼ਬਦ ਦਾ ਮੁਖ ਭਾਵ ਤਾਂ ਇਹੀ ਹੈ ਜੋ ਉਪਰ ਬਿਆਨਿਆ ਗਿਆ ਹੈ, ਪਰ ਸਾਡੇ ਕਈ ਪ੍ਰਚਾਰਕ ਜਿਹਨਾਂ ਦੀ ਗੁਰਮਤਿ ਅਨੁਸਾਰ ਟ੍ਰੇਨਿੰਗ ਨਹੀਂ ਹੋਈ, ਇਸ ਸ਼ਬਦ ਦੀ ਕਥਾ ਕਰਨ ਲੱਗਿਆਂ, ਆਪਣੇ ਕੋਲੋਂ ਮਨਘੜਤ ਸਾਖੀਆਂ ਜੋੜਦੇ ਹਨ, ਜਿਨ੍ਹਾਂ ਦਾ ਇਸ ਸ਼ਬਦ ਨਾਲ ਦੂਰ ਦਾ ਵੀ ਸੰਬੰਧ ਨਹੀਂ, ਅਜੇਹੀਆਂ ਮਨਘੜਤ ਸਾਖੀਆਂ ਬਾਰੇ ਨਿਰਨਾ ਕਰਨ ਤੋਂ ਪਹਿਲਾਂ, ਸ਼ਬਦ ਦੇ ਅਰਥ ਕਰਨਾ ਲਾਹੇਵੰਦਾ ਹੋਵੇਗਾ।

## ਸ਼ਬਦ ਦੇ ਅਰਥ

ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ॥
ਬਲਿ ਬਲਿ ਜਾਂਉ, ਹਉ ਬਲਿ ਬਲਿ ਜਾਂਉ॥
ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ॥੧॥ ਰਹਾਉ॥

ਪਦ ਅਰਥ : ਖੁਸਿ—ਖੁਸ਼ੀ ਦੇਣ ਵਾਲੀ, ਠੰਡ ਪਾਉਣ ਵਾਲੀ। ਖਬਰੀ—ਤੇਰੀ ਖ਼ਬਰ। ਬਲਿ ਬਲਿ—ਕੁਰਬਾਨ, ਬਲਹਾਰੀ। ਬਿਗਾਰੀ—ਵਿਗਾਰ, ਕਿਸੇ ਹੋਰ ਵਾਸਤੇ ਕੀਤਾ ਹੋਇਆ ਕੰਮ। ਜਾਂਉ—ਜਾਂਦਾ ਹਾਂ। ਹਉ—ਮੈਂ। ਨੀਕੀ—ਸੋਹਣੀ, ਚੰਗੀ। ਆਲੇ—ਆਹਲਾ, ਵੱਡਾ, ਸਭ ਤੋਂ ਪਿਆਰਾ। ਹਲੇ ਯਾਰਾਂ—ਹੇ ਮਿੱਤਰ! ਹੇ ਸੱਜਣ।

ਅਰਥ : ਹੇ ਸੱਜਣ! ਹੇ ਪਿਆਰੇ! ਤੇਰੀ ਖ਼ਬਰ (ਸੋਇ) ਠੰਢ ਪਾਉਣ ਵਾਲੀ ਹੈ। ਤੇਰੀਆਂ ਕਥਾ-ਕਹਾਣੀਆਂ (ਸਿਫ਼ਤ) ਸੁਣਕੇ ਮੈਨੂੰ ਖੁਸ਼ੀ ਹੁੰਦੀ ਹੈ। ਮੈਂ ਤੈਥੋਂ ਸਦਕੇ ਜਾਂਦਾ ਹਾਂ; ਕੁਰਬਾਨ ਜਾਂਦਾ ਹਾਂ। ਤੇਰਾ ਨਾਮ ਸਭ ਤੋਂ ਉੱਤਮ ਹੈ। ਇਸੇ ਨਾਮ ਦੇ ਸਦਕਾ ਹੀ ਮੈਨੂੰ ਗ੍ਰਿਹਸਤ (ਪਰਿਵਾਰ ਦੀ ਸੰਭਾਲ) ਵਾਲੀ ਵਿਗਾਰ ਵੀ ਮਿੱਠੀ ਲਗਦੀ ਹੈ।

**ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ॥**
**ਦ੍ਵਾਰਿਕਾ ਨਗਰੀ ਰਾਸਿ ਬੁਗੋਈ॥੧॥**

ਪਦ ਅਰਥ : ਕੁਜਾ—ਕਿਥੋਂ? ਆਮਦੁ—ਆਮਦੀ, ਤੂੰ ਆਇਆ। ਰਫਤੀ—ਤੂੰ ਗਿਆ ਸੀ। ਮੇਰਵੀ—ਤੂੰ ਜਾ ਰਿਹਾ ਹੈ। ਕੁਜਾ.....ਮੇਰਵੀ—ਤੂੰ ਕਿੱਥੋਂ ਆਇਆ ਸੀ? ਤੂੰ ਕਿੱਥੇ ਗਿਆ ਸੀ? ਤੂੰ ਕਿੱਥੇ ਜਾ ਰਿਹਾ ਹੈਂ (ਭਾਵ ਨਾ ਤੂੰ ਕਿਤੋਂ ਆਇਆ ਹੈਂ, ਨਾ ਤੂੰ ਕਦੇ ਕਿਤੇ ਗਿਆ ਹੈਂ, ਨਾ ਤੂੰ ਕਿਤੇ ਜਾ ਰਿਹਾ ਹੈਂ, ਤੂੰ ਤਾਂ ਸਦਾ ਅਟੱਲ ਹੈਂ)। ਰਾਸਿ—(ਫਾਰਸੀ), ਸੱਚੋ ਸੱਚ। ਬੁਗੋਈ—(ਫ਼ਾਰਸੀ) ਆਖ।

ਅਰਥ : ਹੇ ਸੱਜਣ! ਨਾ ਤਾਂ ਤੂੰ ਕਿਧਰੋਂ ਆਇਆ ਹੈਂ, ਨਾ ਕਿਤੇ ਗਿਆ ਸੈਂ ਅਤੇ ਨਾ ਹੀ ਤੂੰ ਕਿਤੇ ਜਾ ਰਿਹਾ ਹੈਂ; ਭਾਵ, ਤੂੰ ਸਰਬ ਵਿਆਪਕ ਹੈਂ ਤੇ ਅਟੱਲ ਹਸਤੀ ਦਾ ਮਾਲਕ ਹੈਂ। ਕਿਹਾ ਜਾਂਦਾ ਹੈ ਕਿ ਤੂੰ ਦ੍ਵਾਰਕਾ ਵਿਚ ਰਾਸ ਪਾਈ ਸੀ, ਪਰ ਇਹ ਸੱਚ ਨਹੀਂ (ਕਿਉਂਕਿ ਤੂੰ ਨਾ ਤਾਂ ਸੰਸਾਰ ਵਿਚ ਆਉਂਦਾ ਹੈਂ ਤੇ ਨਾ ਹੀ ਇਥੋਂ ਜਾਂਦਾ ਹੈਂ)।

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥**
**ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ॥੨॥**

ਪਦ ਅਰਥ : ਪਗਰੀ—ਪੱਗ। ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ—ਕਾਹੇ ਕੇ ਦਵਾਰਕਾ ਨਗਰੀ? ਕਾਹੇ ਕੇ ਮਗੋਲ—ਕਾਹਦੇ ਲਈ ਦਵਾਰਕਾ ਵਿਚ ਤੇ ਕਾਹਦੇ ਲਈ ਮੁਗਲ (ਧਰਮ ਦੇ ਨਗਰ ਮੱਕੇ) ਵਿਚ? ਨਾ ਤੂੰ ਸਿਰਫ਼ ਦਵਾਰਕਾ ਵਿਚ ਹੈਂ ਤੇ ਨਾ ਤੂੰ ਸਿਰਫ਼ ਮੁਸਲਮਾਨੀ ਧਰਮ ਦੇ ਕੇਂਦਰ ਮੱਕੇ ਵਿਚ ਹੈਂ।੨।

ਅਰਥ : ਹੇ ਯਾਰ! ਤੇਰੀ ਪਗਰੀ (ਇਜ਼ਤ) ਵੀ ਖੂਬ ਹੈ, ਭਾਵ ਸਭ ਤੇਰੀ ਇਜ਼ਤ ਕਰਦੇ ਹਨ ਅਤੇ ਕੋਈ ਤੇਰੇ ਬਰਾਬਰ ਦਾ ਨਹੀਂ ਹੈ। ਤੇਰੇ ਬਚਨ ਵੀ ਮਿੱਠੇ ਹਨ, ਭਾਵ ਤੂੰ ਭਗਤਾਂ ਨੂੰ ਪਿਆਰ ਕਰਦਾ ਹੈ। ਤੂੰ ਨਾ ਤਾਂ ਕੇਵਲ ਦਵਾਰਕਾ ਵਿਚ ਹੀ ਹੈਂ ਅਤੇ ਨਾ ਹੀ ਸਿਰਫ਼ ਮੁਸਲਮਾਨੀ ਧਰਮ ਕੇਂਦਰ, ਮੱਕੇ ਵਿਚ ਹੈਂ। ਤੂੰ ਤਾਂ ਹਰ ਥਾਂ ਤੇ ਮੌਜੂਦ ਹੈਂ।

ਚੰਦੀਂ ਹਜਾਰ ਆਲਮ, ਏਕਲ ਖਾਨਾਂ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ॥

**ਪਦ ਅਰਥ :** ਚੰਦੀਂ ਹਜਾਰ—ਕਈ ਹਜ਼ਾਰਾਂ। ਆਲਮ—ਦੁਨੀਆਂ। ਏਕਲ—ਇਕੱਲਾ। ਖਾਨਾਂ—ਖ਼ਾਨ, ਮਾਲਕ। ਹਮ ਚਿਨੀ—ਇਸੇ ਹੀ ਤਰ੍ਹਾਂ ਦਾ। ਹਮ—ਭੀ। ਚਿਨੀ—ਐਸਾ, ਅਜਿਹਾ। ਸਾਂਵਲੇ ਬਰਨਾ—ਸਾਂਵਲੇ ਰੰਗ ਵਾਲਾ, ਕ੍ਰਿਸ਼ਨ।੩।

**ਅਰਥ :** ਸ੍ਰਿਸ਼ਟੀ ਦੇ ਕਈ ਹਜ਼ਾਰ ਮੰਡਲਾਂ ਦਾ ਤੂੰ ਇਕੋ ਹੀ ਮਾਲਕ ਹੈਂ। ਹੇ ਮੇਰੇ ਪਾਤਿਸ਼ਾਹ, ਬਹੁਤ ਸਾਰੇ ਭੁੱਲੜ ਲੋਕ ਸਾਂਵਲੇ ਕ੍ਰਿਸ਼ਨ ਨੂੰ ਰੱਬ ਕਰਕੇ ਮੰਨਦੇ ਹਨ, ਪਰ ਮੇਰੇ ਲਈ ਤਾਂ ਤੂੰ ਹੀ ਕ੍ਰਿਸ਼ਨ ਹੈਂ, ਮੈਂ ਕ੍ਰਿਸ਼ਨ ਨੂੰ ਰੱਬ ਨਹੀਂ ਮੰਨਦਾ।

ਅਸਪਤਿ ਗਜਪਤਿ ਨਰਹ ਨਰਿੰਦ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ॥੪॥੨॥੩॥

**ਪਦ ਅਰਥ :** ਅਸਪਤਿ—ਸੂਰਜ ਦੇਵਤਾ। ਗਜਪਤਿ—ਇੰਦਰ ਦੇਵਤਾ। ਨਰਹ ਨਰਿੰਦ—ਨਰਾਂ ਦਾ ਰਾਜਾ, ਬ੍ਰਹਮਾ। ਮੀਰ—ਮਾਲਕ। ਮੁਕੰਦ—ਮੁਕਤੀ ਦੇਣ ਵਾਲਾ।੪।

**ਅਰਥ** : ਹੇ ਨਾਮਦੇਵ ਦੇ ਮਾਲਕ ਪ੍ਰਭੂ, ਤੂੰ (ਮੇਰੇ ਲਈ) ਆਪ ਹੀ ਮੀਰ ਹੈਂ, ਤੂੰ ਆਪ ਹੀ ਕ੍ਰਿਸ਼ਨ ਹੈਂ, ਤੂੰ ਆਪ ਹੀ ਸੂਰਜ ਹੈਂ, ਤੂੰ ਆਪ ਹੀ ਇੰਦ੍ਰ ਹੈਂ ਤੇ ਆਪ ਹੀ ਬ੍ਰਹਮਾ ਹੈਂ। ਭਾਵ, ਮੇਰੇ ਲਈ ਸਭ ਕੁਝ ਤੂੰ ਹੀ ਹੈਂ, ਮੈਂ ਕਿਸੇ ਹੋਰ ਦੇਵੀ ਦੇਵਤੇ ਤੇ ਅਵਤਾਰ ਨੂੰ ਨਹੀਂ ਮੰਨਦਾ।

## ਸ਼ਬਦ ਬਾਰੇ ਪ੍ਰਚਲਤ ਕਹਾਣੀਆਂ

ਨਾਮਦੇਵ ਜੀ ਦੇ ਬਾਰੇ ਇਕ ਪ੍ਰਸਿੱਧ ਕਹਾਣੀ ਚਲੀ ਆ ਰਹੀ ਹੈ ਕਿ ਬੁਢਾਪੇ ਦੇ ਸਮੇਂ ਇਕ ਵਾਰੀ ਉਨ੍ਹਾਂ ਦੇ ਮਨ ਵਿਚ ਖਿਆਲ ਉਠਿਆ ਕਿ ਜੇ ਕੋਈ ਘੋੜੀ ਮਿਲ ਜਾਏ ਤਾਂ ਘਾਟ ਉੱਤੇ ਕਪੜੇ ਧੋਣ ਲਈ ਲੈ ਜਾਣਾ ਬੜਾ ਸੌਖਾ ਹੋ ਜਾਏਗਾ। ਪਰ ਰੱਬ ਨੂੰ ਨਾਮਦੇਵ ਜੀ ਦਾ ਇਹ ਸੰਕਲਪ ਚੰਗਾ ਨਾ ਲੱਗਾ। ਰੱਬ ਮੁਗਲ ਦਾ ਰੂਪ ਧਾਰ ਕੇ ਇਕ ਸੱਜਰ-ਸੂਈ ਘੋੜੀ ਤੇ ਚੜ੍ਹ ਕੇ ਆਇਆ ਤੇ ਨਾਮਦੇਵ ਨੂੰ ਉਸ ਘੋੜੀ ਦੀ ਵਛੇਰੀ ਚੁੱਕਣੀ ਪਈ।

ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਇਹ ਕਹਾਣੀ ਇਵੇਂ ਲਿਖੀ ਹੈ :—

'ਦਵਾਰਕਾ ਸੇ ਚਲਨੇ ਹਿਤ ਨਾਮਦੇਵ ਕੇ ਚਿੱਤ ਮੈਂ ਸੰਕਲ੍ਪ ਹੂਆ, ਏਕ

ਘੋੜੀ ਮਿਲੇ ਤਬ ਸੁਖ ਸੇ ਚਲੇਂ। ਉਸੀ ਕਾਲ ਮੈਂ ਅਪਨੀ ਉਰ ਕੀ ਬ੍ਰਿਤੀ ਮੈਂ ਬਿਘਨ ਕਰਨ ਵਾਲਾ ਸੰਕਲਪ ਜਾਨ ਕੇ ਪਰਮੇਸ਼ਰ ਮੁਗ਼ਲ ਦਾ ਰੂਪ ਧਾਰ ਕੇ ਏਕ ਛੋਟੇ ਸੇ ਬਛੇਰੇ ਵਾਲੀ ਘੋੜੀ ਪੈ ਚੜ੍ਹ ਕੇ ਆਇ। ਨਾਮਦੇਵ ਕੋ ਕਹਿਨੇ ਲਗਾ, ਵਛੇਰਾ ਉਠਾਉ।"

ਪੰਡਤ ਤਾਰਾ ਸਿੰਘ ਜੀ ਹੋਰ ਅੱਗੇ ਲਿਖਦੇ ਹਨ ਕਿ ਭਗਤ ਜੀ ਨੇ ਇਸ ਸ਼ਬਦ ਦੀ ਰਾਹੀਂ ਉਸ 'ਮੁਗਲ ਰੂਪ-ਧਾਰੀ ਰੱਬ' ਨਾਲ ਗੱਲਾਂ ਬਾਤਾਂ ਕੀਤੀਆਂ। ਅਗਾਂਹ ਉਹ ਸ਼ਬਦ ਦਾ ਅਰਥ ਲਿਖ ਕੇ ਪੰਡਤ ਜੀ ਨੇ ਲਿਖਿਆ ਹੈ—'ਭਗਤ ਸੇ ਐਸੇ ਬਿਲਾਸ ਕਰ ਚਤੁਰਭੁਜ ਰੂਪ ਦਰਸ਼ਨ ਦੇ ਅਲੋਪ ਹੋ ਗਏ। ਨਾਮਦੇਵ ਜੀ ਯੋਾਤਰਾ ਕਰ, ਆਪਨੇ ਘਰ ਆਏ।'

ਇਸ ਕਹਾਣੀ ਨੂੰ 'ਭਗਤ ਮਾਲ' ਦਾ ਲਿਖਾਰੀ ਇਸ ਤਰ੍ਹਾਂ ਲਿਖਦਾ ਹੈ :—

"ਭਗਵਾਨ ਦੇ ਕੌਤਕ ਬੜੇ ਅਨੋਖੇ ਤੇ ਅਸਚਰਜ ਹੁੰਦੇ ਹਨ। ਉਹ ਦਾਤਾ ਅਨੇਕਾਂ ਵਾਰ ਨਿਰਾਲੇ ਚੋਜ ਭੀ ਕਰਦਾ ਹੈ। ਹੇ ਭਗਤ ਜਨੋ, ਸੁਣੋ! ਸ੍ਰੀ ਨਾਮ ਦੇਵ ਜੀ, ਜਦੋਂ ਤੀਰਥਾਂ ਦੀ ਯਾਤਰਾ ਕਰ ਰਹੇ ਸਨ ਤਾਂ ਇਕ ਐਸੇ ਸ਼ਹਿਰ ਜਾ ਨਿਕਲੇ ਜਿਥੇ ਪਠਾਣਾਂ ਦਾ ਰਾਜ ਸੀ। ਪਠਾਣ, ਹਾਕਮ ਹੋਣ ਕਰ ਕੇ, ਬੜੇ ਹੰਕਾਰੀ ਸਨ। ਉਹ ਜਿਸ ਹਿੰਦੂ ਨੂੰ ਦੇਖਦੇ ਉਸੇ ਨੂੰ ਬੇਗਾਰੀ ਬਣਾ ਲੈਂਦੇ ਸਨ। ਉਨ੍ਹਾਂ ਨੂੰ ਨਾ ਕਿਸੇ ਦਾ ਭੈ ਸੀ ਤੇ ਨਾ ਡਰ। ਉਹ ਐਸੇ ਹੀ ਸਨ।

"ਨਾਮਦੇਵ ਜੀ ਮਨ ਮੌਜ ਨਾਲ ਇਕੱਲੇ ਹੀ ਇਕ ਪਾਸੇ ਨੂੰ ਚੱਲ ਪਏ। ਸੰਤ ਮੰਡਲੀ ਨਾਲੋਂ ਵਿਛੜ ਗਏ। ਬਾਜ਼ਾਰ ਵਿਚ ਜਾ ਰਹੇ ਸਨ ਤਾਂ ਇਕ ਪਠਾਣ ਮਿਲਿਆ। ਉਹ ਹੰਕਾਰੀ ਪਠਾਣ ਸੀ। ਉਸ ਨੇ ਮਿਲਦੇ ਸਾਰ ਬੜੇ ਗੁੱਸੇ ਨਾਲ਼ ਆਖਿਆ, 'ਇਹ ਭਾਰ ਚੁੱਕ ਕੇ ਲੈ ਚੱਲ। ਵਿਹਲਾ ਤੁਰਿਆ ਫਿਰਦਾ ਹੈਂ।"

"ਨਾਮਦੇਵ ਜੀ ਨੇ ਕੋਈ ਉਜ਼ਰ ਨਾ ਕੀਤਾ। ਉਹ ਭਾਰ ਸਿਰ ਤੇ ਚੁੱਕ ਲਿਆ ਤੇ ਚੱਲ ਪਏ। ਅੱਗੇ ਅੱਗੇ ਪਠਾਣ ਤੁਰਿਆ ਜਾਂਦਾ ਸੀ ਤੇ ਪਿਛੇ ਨਾਮਦੇਵ ਜੀ। ਨਾਮਦੇਵ ਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਉਨ੍ਹਾਂ ਨੂੰ ਭਾਰ ਚੁਕਵਾਉਣ ਵਾਲਾ ਪਠਾਣ ਨਹੀਂ ਸੀ, ਸਗੋਂ ਉਨ੍ਹਾਂ ਦਾ ਬੀਠੁਲ ਸੀ। ਬੱਸ ਆਪਣੇ ਬੀਠੁਲ ਦਾ ਜੱਸ ਕਰਨ ਲੱਗ ਪਏ। ਉਨ੍ਹਾਂ ਨੇ ਉਪਰੋਕਤ ਸ਼ਬਦ ਉਚਾਰਿਆ।"

**ਇਨ੍ਹਾਂ ਸਾਖੀਆਂ ਬਾਰੇ ਵਿਚਾਰ**

ਲਗਪਗ ਸਾਰੇ ਟੀਕਾਕਾਰਾਂ ਨੇ ਉਪਰੋਕਤ ਢੰਗ ਨਾਲ ਹੀ ਇਹ ਕਹਾਣੀ

ਲਿਖੀ ਹੈ ਅਤੇ ਸਾਡੇ ਆਮ ਅਰਥ-ਬੋਧ-ਵਿਹੂਣੇ ਅਤੇ ਅਨਪੜ੍ਹ ਸਾਧ-ਸੰਤ ਅਤੇ ਗੁਰਬਾਣੀ ਦੀ ਸੂਝ ਤੋਂ ਕੋਰੇ, ਅਖੌਤੀ ਸਿੱਖ ਪ੍ਰਚਾਰਕ ਵੀ ਇਹ ਕਹਾਣੀ ਸੁਣਾਉਂਦੇ ਚਲੇ ਆ ਰਹੇ ਹਨ।

ਇਹਨਾਂ, ਅਲਗ ਅਲਗ ਕਹਾਣੀਆਂ ਤੋਂ ਇਹ ਸਿੱਟੇ ਨਿਕਲਦੇ ਹਨ :

1. ਜਦੋਂ ਨਾਮਦੇਵ ਜੀ ਨੂੰ ਮੁਗ਼ਲ ਦੇ ਰੂਪ ਵਿਚ ਰੱਬ ਮਿਲਿਆ, ਉਹ ਘਾਟ ਤੋਂ ਕਪੜੇ ਧੋ ਕੇ ਆ ਰਹੇ ਸਨ।

2. ਦਵਾਰਕਾ ਤੋਂ ਵਾਪਸੀ ਸਮੇਂ ਨਾਮਦੇਵ ਜੀ ਨੂੰ ਮਾਇਆ ਵੱਲੋਂ ਹਟਾਉਣ ਲਈ ਰੱਬ ਨੇ ਮੁਗਲ ਦਾ ਰੂਪ ਬਣਾਇਆ ਸੀ ਤੇ ਨਾਮਦੇਵ ਜੀ ਤੋਂ ਵਛੇਰੀ ਚੁਕਾਈ ਸੀ।

3. ਦਵਾਰਕਾ ਵਿਚ ਗਏ ਨਾਮਦੇਵ ਜੀ ਨੂੰ ਕਿਸੇ ਮੁਗਲ ਨੇ ਬਿਗਾਰੇ ਫੜ ਲਿਆ ਸੀ।

ਭਗਤ ਨਾਮਦੇਵ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਬਾਣੀ (ਚਾਹੇ ਉਹ ਸਤਿਗੁਰੂ ਜੀ ਦੀ ਆਪਣੀ ਉਚਾਰੀ ਹੋਈ ਹੈ, ਚਾਹੇ ਕਿਸੇ ਭਗਤ ਜੀ ਦੀ ਹੈ) ਸਿੱਖ ਵਿਚ ਉੱਚਾ-ਸੁਚਾ ਜੀਵਨ ਪੈਦਾ ਕਰਨ ਲਈ ਹੈ। ਬਾਣੀ ਸਿੱਖ ਦੇ ਜੀਵਨ ਦਾ ਸਹਾਰਾ ਹੈ, ਜੀਵਨ ਦੀ ਥੰਮੀ ਹੈ। ਸਤਿਗੁਰੂ ਅਰਜੁਨ ਸਾਹਿਬ ਨੇ ਸੁਖਮਨੀ ਸਾਹਿਬ ਵਿਚ ਫੁਰਮਾਇਆ ਹੈ :

**ਜਿਉ ਮੰਦਰ ਕਉ, ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ, ਮਨਹਿ ਅਸਥੰਮਨੁ ॥** *(ਸੁਖਮਨੀ–੨੮੨)*

ਜੇ ਮੁਗਲ ਵਾਲੀ ਸਾਖੀ ਠੀਕ ਮੰਨ ਲਈ ਜਾਏ ਤਾਂ ਸਿੱਖ ਇਸ ਵੱਲੇ ਉਸ ਸ਼ਬਦ ਨੂੰ (ਜਿਸ ਦੇ ਨਾਲ ਉਥਾਨਕਾ ਵਜੋਂ ਇਹ ਸਾਖੀ ਦਿਤੀ ਜਾ ਰਹੀ ਹੈ) ਆਪਣੇ ਜੀਵਨ ਦਾ ਆਸਰਾ ਕਿਸ ਤਰ੍ਹਾਂ ਬਣਾਏ?

ਬਿਰਧ ਉਮਰੇ ਸਰੀਰਕ ਕਮਜ਼ੋਰੀ ਕਰਕੇ ਉਨ੍ਹਾਂ ਨੂੰ ਆਪਣੇ ਜੀਵਨ ਨਿਰਬਾਹ ਲਈ ਮਜ਼ਦੂਰੀ ਕਰਨ ਵਾਸਤੇ ਘੋੜੀ ਦੀ ਲੋੜ ਜਾਪੀ। ਇਹ ਕੋਈ ਪਾਪ ਨਹੀਂ, ਵਿਹਲੜ ਰਹਿ ਕੇ ਭਗਤੀ ਇਵਜ਼ ਵਿਚ ਹੋਰਨਾਂ ਲੋਕਾਂ ਉਤੇ ਆਪਣੀ ਰੋਟੀ ਦਾ ਭਾਰ ਪਾਉਣਾ ਤਾਂ ਪਰਤੱਖ ਮਾੜਾ ਕੰਮ ਹੈ, ਪਰ ਭਗਤੀ ਦੇ ਨਾਲ ਨਾਲ ਆਪਣੀ ਰੋਜ਼ੀ ਵਾਸਤੇ ਕਿਰਤ ਕਾਰ ਕਰਨੀ, ਤਾਂ ਸਗੋਂ ਧਰਮ ਦਾ ਨਿਸ਼ਾਨਾ ਹੈ।

ਪੰਡਤ ਤਾਰਾ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਘਟਨਾ ਤਦੋਂ ਦੀ ਹੈ, ਜਦੋਂ ਭਗਤ ਨਾਮਦੇਵ ਜੀ ਦਵਾਰਕਾ ਤੋਂ ਮੁੜਨ ਲੱਗੇ ਸਨ। ਜੇ ਇਹੀ ਗੱਲ ਠੀਕ ਮਿਥ ਲਈ ਜਾਏ ਤਾਂ ਭੀ ਇਸ ਨੂੰ ਰੋਜ਼ਾਨਾ ਇਨਸਾਨੀ ਜੀਵਨ ਉਤੇ ਘਟਾਣਾ ਬੜਾ ਔਖਾ ਦਿੱਸ ਰਿਹਾ ਹੈ। ਨਾਮਦੇਵ ਜੀ ਪੰਡਰਪੁਰ ਦੇ ਰਹਿਣ ਵਾਲੇ ਸਨ। ਇਹ ਨਗਰ ਮਹਾਰਾਸ਼ਟਰਾ ਪ੍ਰਾਂਤ ਦੇ ਜ਼ਿਲਾ ਸਤਾਰਾ ਵਿਚ ਹੈ। ਛੇ ਸੌ ਮੀਲ ਪੈਂਡਾ ਮੁਕਾਣ ਲਈ ਘੋੜੀ ਦੀ ਲੋੜ ਇਕ ਜਾਇਜ਼ ਲੋੜ ਸੀ। ਸਾਡੇ ਦੋ ਜਹਾਨ ਦੇ ਵਾਲੀ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਹਿਬ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਸਤਿਗੁਰੂ ਘੋੜਿਆਂ ਦੀ ਸਵਾਰੀ ਕਰਦੇ ਰਹੇ! ਇਹ ਅਜਬ ਖੇਡ ਹੈ ਕਿ ਭਗਤ ਨਾਮ ਦੇਵ ਜੀ ਦੀ ਇਹ ਜਾਇਜ਼ ਲੋੜ ਪਰਮਾਤਮਾ ਨੂੰ ਮਾਇਆ-ਵੇੜੀ ਵਾਸ਼ਨਾ ਜਾਪੀ।

'ਭਗਤ ਮਾਲ' ਵਾਲਾ ਲਿਖਦਾ ਹੈ ਕਿ ਕਿਸੇ ਮੁਗ਼ਲ ਨੇ ਨਾਮਦੇਵ ਜੀ ਨੂੰ ਵਗਾਰ ਵਿਚ ਫੜ ਲਿਆ ਸੀ। ਉਸ ਨੇ ਇਹ ਵੀ ਲਿਖਿਆ ਹੈ ਕਿ ਵਗਾਰ ਵਾਲੀ ਘਟਨਾ ਦਵਾਰਕਾ ਵਿਚ ਹੋਈ ਸੀ। ਇਥੇ ਇਕ ਨਵੀਂ ਮੁਸ਼ਕਲ ਆ ਪੈਂਦੀ ਹੈ ਕਿ ਇਤਨਾ ਲੰਮਾ 600 ਮੀਲ ਦਾ ਪੈਂਡਾ ਮਾਰ ਕੇ ਨਾਮਦੇਵ ਜੀ ਦਵਾਰਕਾ ਕਰਨ ਕੀ ਗਏ ਸਨ?

ਫਿਰ ਸਾਰੇ ਵਿਦਵਾਨ ਇਹ ਗੱਲ ਮੰਨਦੇ ਹਨ ਕਿ ਉਸ ਵੇਲੇ ਨਾਮਦੇਵ ਜੀ ਦੀ ਇਤਨੀ ਉੱਚੀ ਅਵਸਥਾ ਸੀ ਕਿ ਉਹ ਅਕਾਲ-ਪੁਰਖ ਨੂੰ ਹਰ ਥਾਂ ਪਰਤੱਖ ਵੇਖ ਰਹੇ ਸਨ। ਉਸ ਮੁਗ਼ਲ ਵਿਚ ਭੀ ਉਹਨਾਂ ਨੇ ਆਪਣੇ ਪ੍ਰਮਾਤਮਾ ਨੂੰ ਹੀ ਵੇਖਿਆ ਸੀ, ਉਸ ਵੇਲੇ ਉਹ ਅਕਾਲ ਪੁਰਖ ਦੇ ਨਿਰਗੁਣ ਸਰੂਪ ਦੇ ਅਨਿੰਨ ਭਗਤ ਸਨ। ਫਿਰ ਮੂਰਤੀਆਂ, ਪੱਥਰਾਂ, ਦੇਵੀ ਦੇਵਤਿਆਂ ਅਤੇ ਪ੍ਰਚਲਤ ਭਗਵਾਨਾਂ ਬਾਰੇ ਭਗਤ ਜੀ ਕਿਸੇ ਭੁਲੇਖੇ 'ਚ ਨਹੀਂ ਸਨ। ਜੇ ਹੁੰਦੇ, ਤਾਂ ਗੁਰੂ ਸਾਹਿਬ ਉਹਨਾਂ ਦੀ ਰਚਨਾ ਕਦੇ ਪ੍ਰਵਾਨ ਨਾ ਕਰਦੇ। ਕਿਉਂਕਿ ਇਹ (ਮੂਰਤੀ ਪੂਜਾ) ਵੀ ਗੁਰਮਤਿ ਸਿਧਾਂਤ ਦੇ ਉਲਟ ਹੈ। ਭਗਤ ਜੀ ਆਪ ਮੂਰਤੀਆਂ ਤੇ ਪੱਥਰ ਪੂਜਾ ਬਾਰੇ ਫੁਰਮਾਉਂਦੇ ਹਨ :

**ਏਕੈ ਪਾਥਰ, ਕੀਜੈ ਭਾਉ॥ ਦੂਜੈ ਪਾਥਰ, ਧਰੀਐ ਪਾਉ॥**
**ਜੇ ਓਹੁ ਦੇਉ, ਤ ਓਹੁ ਭੀ ਦੇਵਾ॥ ਕਹਿ ਨਾਮਦੇਉ, ਹਮ ਹਰਿ ਕੀ ਸੇਵਾ॥**

*(ਗੂਜਰੀ, ਨਾਮਦੇਵ ਜੀ—੫੨੫)*

ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ॥

*(ਆਸਾ, ਬਾਣੀ ਨਾਮਦੇਉ ਜੀ–੪੮੫)*

ਸਭੈ ਘਟ ਰਾਮੁ ਬੋਲੈ, ਰਾਮਾ ਬੋਲੈ॥
ਰਾਮ ਬਿਨਾ, ਕੋ ਬੋਲੈ ਰੇ॥

*(ਮਾਲੀ ਗਉੜਾ, ਬਾਣੀ ਭਗਤ ਨਾਮਦੇਵ ਜੀ–੯੮੮)*

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ,
ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ, ਮਣਿ ਸਤ ਸਹੰਸ ਜੈਸੇ,
ਓਤਿ ਪੋਤਿ ਪ੍ਰਭੁ ਸੋਈ॥੧॥ਰਹਾਉ॥

*(ਆਸਾ, ਬਾਣੀ ਨਾਮਦੇਉ ਜੀ–੪੮੫)*

ਹਉ ਤਉ, ਏਕੁ ਰਮਈਆ ਲੈਹਉ॥
ਆਨ ਦੇਵ, ਬਦਲਾਵਨਿ ਦੈਹਉ॥

*(ਰਾਗੁ ਗੋਂਡ ਬਾਣੀ ਨਾਮਦੇਉ ਜੀ–੮੭੪)*

ਤਾਂ ਫਿਰ ਉਹਨਾਂ ਨੂੰ ਕਿਸੇ ਮੂਰਤੀ ਦੇ ਦਰਸ਼ਨ ਕਰਨ ਦੀ ਹੁਣ ਲੋੜ ਨਹੀਂ ਰਹਿ ਗਈ ਸੀ। ਸੋ ਦਵਾਰਕਾ ਦੀ ਯਾਤ੍ਰਾ ਵਾਲੀ ਗੱਲ ਮੰਨੀ ਨਹੀਂ ਜਾ ਸਕਦੀ।

ਵਿਗਾਰ ਵਾਲੀ ਸਾਖੀ ਦੇਣ ਵਾਲੇ ਸੱਜਣਾਂ ਨੇ ਇਹ ਲਿਖਿਆ ਹੈ ਕਿ ਨਾਮਦੇਵ ਜੀ ਨੇ ਉਸ ਮੁਗਲ ਵਿਚ ਭੀ ਰੱਬ ਵੇਖਿਆ ਪਰ ਐਸੀ ਸਿੱਖਿਆ ਮਨ ਨੂੰ ਤਸੱਲੀ ਨਹੀਂ ਦੇਂਦੀ। ਕਿਉਂਕਿ ਉਹ ਤਾਂ ਵਿਗਾਰ ਵਿਚ ਫੜੇ ਗਏ ਸਨ ਤੇ ਵਿਗਾਰੀ (ਮੁਫਤ ਦਾ ਕੰਮ) ਕੋਈ ਵੀ ਵਿਗਾਰ ਖੁਸ਼ ਹੋ ਕੇ ਨਹੀਂ ਕਰਦਾ। ਵੇਗਾਰੀ ਕੋਲੋਂ ਜ਼ਬਰੀ ਕੰਮ ਕਰਾਇਆ ਜਾਂਦਾ ਹੈ।

ਬਾਕੀ ਰਹੀ ਗੱਲ ਸਾਰਿਆਂ ਵਿਚ ਰੱਬ ਵੇਖਣ ਦੀ, ਉਸ ਅਨੁਸਾਰ ਤਾਂ ਸਾਖੀ ਵਿਚ ਹੋਰ ਖੇਡ ਵਰਤ ਰਹੀ ਹੈ। ਨਾਮਦੇਵ ਜੀ ਜਿਸ ਨਾਲ ਗੱਲਾਂ ਕਰ ਰਹੇ ਹਨ ਉਸਨੂੰ ਆਖਦੇ ਹਨ–ਹੇ ਮੇਰੇ ਮਿੱਤਰ! ਤੂੰ ਸਾਰੇ ਜਹਾਨ ਦਾ ਵਾਹਦ ਮਾਲਕ ਹੈ, ਤੂੰ ਹੀ ਸਭ ਜੀਵਾਂ ਨੂੰ ਮੁਕਤੀ ਦੇਣ ਵਾਲਾ ਹੈਂ, ਤੂੰ ਹੀ ਮੇਰਾ ਸੁਆਮੀ ਹੈਂ।

ਕਿਸੇ ਵਿਚ ਰੱਬ ਵੇਖਣਾ ਹੋਰ ਗੱਲ ਹੈ, ਪਰ ਕਿਸੇ ਬੰਦੇ ਨੂੰ ਸਾਰੇ ਜਗਤ

ਦਾ ਵਾਹਦ ਮਾਲਕ ਤੇ ਮੁਕਤੀ ਦਾਤਾ ਆਖਣਾ ਹੋਰ ਗੱਲ ਹੈ। ਦੋਹਾਂ ਵਿਚ ਬੇਅੰਤ ਫਰਕ ਹੈ।

ਇਸ ਕਹਾਣੀ ਦੇ ਘੜੇ ਜਾਣ ਦਾ ਕਾਰਨ ਇਹ ਜਾਪਦਾ ਹੈ ਕਿ ਨਾਮਦੇਵ ਜੀ ਦੇ ਸ਼ਬਦ ਵਿਚ ਵਰਤੇ ਲਫ਼ਜ਼ਾਂ ਨੂੰ ਰਲਾ ਕੇ ਇਕ ਕਹਾਣੀ ਬਣਾਈ ਗਈ ਤੇ ਅਗਾਂਹ ਉਹੀ ਚੱਲ ਪਈ। ਉਹ ਲਫ਼ਜ਼ ਇਹ ਹਨ—ਬਿਗਾਰੀ, ਦ੍ਵਾਰਿਕਾ, ਪਗਰੀ, ਮਗੋਲ। ਸਾਖੀ ਬਣਾ ਲਈ ਗਈ ਕਿ ਪਗੜੀ ਵਾਲਾ ਕੋਈ ਮੁਗਲ ਦਵਾਰਕਾ ਆਇਆ ਜਿਸ ਨੇ ਨਾਮਦੇਵ ਜੀ ਨੂੰ ਵਿਗਾਰ ਲਈ ਫੜ ਲਿਆ।

ਇਕ ਹੋਰ ਗੱਲ—ਇਕੋ ਹੀ ਸ਼ਬਦ ਬਾਰੇ ਵੱਖੋ-ਵੱਖ ਉਥਾਨਕਾਂ ਬਣ ਜਾਣ ਤੋਂ ਹੀ ਪਤਾ ਚਲਦਾ ਹੈ ਕਿ ਸ਼ਬਦ ਦੇ ਅਰਥ ਦੀ ਔਖਿਆਈ ਨੇ ਗੁਰਮਤਿ ਦੀ ਸੂਝ ਤੋਂ ਸੱਖਣੇ ਪਰਚਾਰਕਾਂ ਨੂੰ ਕੋਈ ਸੁਖੱਲਾ ਹੱਲ ਲੱਭਣ ਲਈ ਮਜ਼ਬੂਰ ਕੀਤਾ ਹੈ। ਅਸਲ ਵਿਚ 'ਘੋੜੀ' ਜਾਂ 'ਵਿਗਾਰ' ਵਾਲੀ ਗੱਲ ਵਾਪਰੀ ਹੀ ਨਹੀਂ।

# ਜੀਵਤ ਪਿਤਰ ਨ ਮਾਨੈ ਕੋਊ

ੴ ਸਤਿਗੁਰ ਪ੍ਰਸਾਦਿ॥

ਰਾਗੁ ਗਉੜੀ ਬੈਰਾਗਣਿ, ਕਬੀਰ ਜੀ

ਜੀਵਤ ਪਿਤਰ ਨ ਮਾਨੈ ਕੋਊ, ਮੂਏਂ ਸਿਰਾਧ ਕਰਾਹੀ॥
ਪਿਤਰ ਭੀ ਬਪੁਰੇ, ਕਹੁ, ਕਿਉ ਪਾਵਹਿ, ਕਊਆ ਕੂਕਰ ਖਾਹੀ॥੧॥
ਮੋ ਕਉ, ਕੁਸਲੁ ਬਤਾਵਹੁ ਕੋਈ॥
ਕੁਸਲੁ ਕੁਸਲੁ ਕਰਤੇ, ਜਗੁ ਬਿਨਸੈ, ਕੁਸਲੁ ਭੀ ਕੈਸੇ ਹੋਈ॥੧॥ਰਹਾਉ॥
ਮਾਟੀ ਕੇ ਕਰਿ ਦੇਵੀ ਦੇਵਾ, ਤਿਸੁ ਆਗੈ ਜੀਉ ਦੇਹੀ॥
ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ॥੨॥
ਸਰਜੀਉ ਕਾਟਹਿ, ਨਿਰਜੀਉ ਪੂਜਹਿ, ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ, ਭੈ ਡੂਬੇ ਸੰਸਾਰੀ॥੩॥
ਦੇਵੀ ਦੇਵਾ ਪੂਜਹਿ, ਡੋਲਹਿ, ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ, ਅਕੁਲੁ ਨਹੀ ਚੇਤਿਆ, ਬਿਖਿਆ ਸਿਉ ਲਪਟਾਨਾ॥੪॥੧॥੪੫॥

*(ਪੰਨਾ ੩੩੨)*

ਇਹ ਸ਼ਬਦ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ

ਸ਼ਬਦ ਵਿਚ ਭਗਤ ਜੀ, ਹਿੰਦੂ ਮਤ ਅੰਦਰ ਪ੍ਰਚਲਤ, ਸਰਾਧਾਂ ਤੇ ਪਿਤਰ ਪੂਜਾ ਦਾ ਖੰਡਨ ਕਰਦੇ ਹਨ, ਕਿ ਇਹਨਾਂ ਕਰਮ ਕਾਂਡਾਂ ਵਿਚ ਫਸੇ ਰਹਿਣ ਨਾਲ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੁਖ ਤਾਂ ਵਿਸ਼ੇ ਵਿਕਾਰਾਂ ਨੂੰ ਛੱਡ ਕੇ ਪ੍ਰਭੂ ਦਾ ਸਿਮਰਨ ਕਰਨ ਵਿਚ ਹੀ ਹੈ।

ਹਿੰਦੂ ਮੱਤ ਵਿਚ ਮਰ ਚੁੱਕੇ ਬਜ਼ੁਰਗਾਂ ਨਮਿਤ (ਲਈ) ਹਰ ਸਾਲ ਸਰਾਧ ਕੀਤੇ ਜਾਂਦੇ ਹਨ। ਸਰਾਧ ਅੱਸੂ ਦੀ ਪੂਰਨਮਾਸ਼ੀ ਤੋਂ ਮਸਿਆ ਤਕ ਹੁੰਦੇ ਹਨ। ਚੰਦ ਦੇ ਮਹੀਨੇ ਦੇ ਹਿਸਾਬ ਨਾਲ ਜਿਸ ਤਰੀਕ (ਥਿਤੀ-ਥਿਤ, ਏਕਮ, ਦੁਤੀਆ ਤ੍ਰਿਤੀਆ.....ਆਦਿਕ) ਨੂੰ ਕੋਈ ਮਰੇ, ਸਰਾਧਾਂ ਦੇ ਦਿਨਾਂ ਵਿਚ ਉਸ ਥਿਤ ਨੂੰ ਉਸਦਾ ਸਰਾਧ ਕੀਤਾ ਜਾਂਦਾ ਹੈ। ਬਜ਼ੁਰਗਾਂ ਲਈ ਬਣਾਇਆ ਭੋਜਨ ਬ੍ਰਾਹਮਣਾਂ ਨੂੰ ਛਕਾਉਣ ਮਗਰੋਂ ਕਾਂਵਾਂ-ਕੁੱਤਿਆਂ ਨੂੰ ਭੀ ਖੁਆਉਂਦੇ ਹਨ। ਨਿਸ਼ਚਾ ਇਹ ਹੁੰਦਾ ਹੈ ਕਿ ਇਹਨਾਂ ਨੂੰ ਖੁਆਇਆ ਭੋਜਨ ਪਿੱਤਰਾਂ ਨੂੰ ਪਰਲੋਕ ਵਿਚ ਪਹੁੰਚ ਜਾਵੇਗਾ।

ਇਸ ਤੋਂ ਇਲਾਵਾ ਜਦੋਂ ਕਦੀ ਘਰ ਅੰਦਰ ਖੁਸ਼ੀ ਦਾ ਮੌਕਾ ਬਣੇ (ਲੜਕੇ ਦੇ ਮੁੰਡਨ ਸੰਸਕਾਰ ਜਾਂ ਵਿਆਹ-ਸ਼ਾਦੀ ਵੇਲੇ) ਤਾਂ ਭੀ ਪਿਤਰਾਂ ਦੀ ਪੂਜਾ ਕੀਤੀ ਜਾਂਦੀ ਹੈ। ਘਰ ਵਿਚ ਨਿਵੇਕਲੇ ਥਾਂ ਤੇ (ਜਾਂ ਬਾਹਰ ਖੇਤਾਂ ਵਿਚ) ਪੋਚਾ ਦੇ ਕੇ ਮਿੱਟੀ ਜਾਂ ਆਟੇ ਦੇ ਵੱਡੇ (ਪਿੱਤਰ) ਬਣਾ ਕੇ, ਉਹਨਾਂ ਅਗੇ ਪਾਣੀ ਦਾ ਘੜਾ ਤੇ ਨਾਲ ਕੁਝ ਵਸਤੂਆਂ (ਭੇਟਾ) ਰਖਦੇ ਹਨ। ਫਿਰ ਉਨ੍ਹਾਂ ਦੀ ਪੂਜਾ ਕਰਦੇ ਹਨ ਤੇ ਉਨ੍ਹਾਂ ਪਾਸੋਂ 'ਕੁਸਲ' (ਸੁੱਖ ਸਾਂਦ) ਦੀ ਅਸੀਸ ਲੈਂਦੇ ਹਨ। ਕਈ ਥਾਵਾਂ ਤੇ ਇਹਨਾਂ ਦੇ ਨਾਲ ਦੇਵਤਿਆਂ ਦੇ ਮਿੱਟੀ ਦੇ ਬੁੱਤ ਬਣਾ ਕੇ ਉਹਨਾਂ ਅੱਗੇ (ਬੱਕਰੇ ਆਦਿ ਦੀ) ਬਲੀ ਦਿਤੀ ਜਾਂਦੀ ਹੈ।

ਪਿਤਰ-ਪੂਜਾ, ਸਰਾਧ ਆਦਿਕ ਕਰਮ ਕਰਨ ਦੀ ਪ੍ਰੋੜਤਾ ਬਾਰੇ ਹਿੰਦੂਆਂ ਦੇ ਧਰਮ ਗ੍ਰੰਥਾਂ ਵਿਚ ਵੀ ਜ਼ਿਕਰ ਆਇਆ ਹੈ। ਅਤ੍ਰਿ ਸੰਹਿਤਾ ਵਿਚ ਲਿਖਿਆ ਹੈ :

'ਸ੍ਰਾਧਾਂ ਦੇ ਦਿਨਾਂ ਵਿਚ ਪਿੱਤਰਪੁਰੀ ਖਾਲੀ ਹੋ ਜਾਂਦੀ ਹੈ ਅਤੇ ਸਾਰੇ ਪਿੱਤਰ ਸਰਾਧ ਦਾ ਅੰਨ ਖਾਣ ਲਈ ਮਾਤ ਲੋਕ ਵਿਚ ਭੱਜ ਕੇ ਆ ਜਾਂਦੇ ਹਨ। ਜੇ ਉਨ੍ਹਾਂ ਨੂੰ ਨਾ ਖੁਆਇਆ ਜਾਵੇ ਤਾਂ ਉਹ ਸ੍ਰਾਪ ਦੇ ਕੇ ਚਲੇ ਜਾਂਦੇ ਹਨ। ਸ੍ਰਾਧ ਕਰਾਉਣ ਜਿਹਾ ਹੋਰ ਕੋਈ ਪੁੰਨ ਨਹੀਂ। ਸੁਮੇਰ ਪਰਬਤ ਜਿਡੇ ਭਾਰੀ ਪਾਪ, ਸ੍ਰਾਧ ਕਰਨ ਕਰਕੇ ਤੁਰੰਤ ਨਾਸ਼ ਹੋ ਜਾਂਦੇ ਹਨ। ਸਰਾਧ ਕਰਕੇ ਹੀ ਆਦਮੀ ਸਵੱਰਗ ਨੂੰ ਪ੍ਰਾਪਤ ਹੁੰਦਾ ਹੈ।"

ਮੰਨੂ ਸਿਮ੍ਰਤੀ ਅਤੇ ਵਿਸ਼ਨੂੰ ਸਿਮਰਤੀ ਵਿਚ ਕਿਹਾ ਗਿਆ ਹੈ :

"ਸ੍ਰਾਧਾਂ ਵਿਚ ਜੋ ਪਿੱਤਰਾਂ ਵਾਸਤੇ ਤਿਲ, ਚਾਉਲ, ਮਾਂਹ ਔਰ ਸਾਗ-ਤਰਕਾਰੀ ਦਿਤੀ ਜਾਵੇ ਤਾਂ ਪਿੱਤਰ ਇਕ ਮਹੀਨਾ ਰੱਜੇ ਰਹਿੰਦੇ ਹਨ, ਮੱਛੀ ਨਾਲ ਦੋ ਮਹੀਨੇ, ਪੰਛੀਆਂ ਦੇ ਮਾਸ ਕਰਕੇ ਪੰਜ ਮਹੀਨੇ, ਬਕਰੇ ਦੇ ਮਾਸ ਨਾਲ ਛੇ ਮਹੀਨੇ, ਚਿਤਲ ਦੇ ਮਾਸ ਕਰਕੇ ਸੱਤ ਮਹੀਨੇ, ਚਿੰਕਾਰੇ ਦੇ ਮਾਸ ਨਾਲ ਅੱਠ ਮਹੀਨੇ, ਲਾਲ ਮਿਰਗ ਦੇ ਮਾਸ ਨਾਲ ਨੌਂ ਮਹੀਨੇ, ਝੋਟੇ ਔਰ ਸੂਰ ਦੇ ਮਾਸ ਨਾਲ ਦਸ ਮਹੀਨੇ, ਕੱਛੂ ਔਰ ਸਹੇ ਦਾ ਮਾਸ ਦੇਣ ਕਰਕੇ ਪਿੱਤਰ ਗਿਆਰਾਂ ਮਹੀਨੇ ਰੱਜੇ ਰਹਿੰਦੇ ਹਨ।"

ਵ੍ਰਿਧ ਹਾਰੀਤ ਸੰਹਿਤਾ ਵਿਚ ਆਉਂਦਾ ਹੈ :

"ਜਿਸ ਬ੍ਰਾਹਮਣ ਦੇ ਵੈਸ਼ਨਵ ਮੱਤ ਦਾ ਤਿਲਕ ਨਾ ਹੋਵੇ, ਜੋ ਉਸ ਨੂੰ ਸ੍ਰਾਧ ਵਿਚ ਭੋਜਨ ਦਿਤਾ ਜਾਵੇ ਤਾਂ ਸ੍ਰਾਧ ਕਰਾਉਣ ਵਾਲੇ ਦੇ ਪਿੱਤਰ ਨਿਰਸੰਦੇਹ ਵਿਸ਼ਟਾ ਔਰ ਪਿਸ਼ਾਬ ਖਾਂਦੇ ਹਨ।"

[ਇਸ ਦਾ ਅਰਥ ਇਹ ਹੋਇਆ ਕਿ ਕੋਈ ਮਨੁੱਖ ਭਾਵੇਂ ਜਿੰਨੇ ਮਰਜ਼ੀ ਪਾਪ ਜਾਂ ਖੋਟੇ ਕਰਮ ਕਰੇ, ਸ੍ਰਾਧ ਕਰਨ ਨਾਲ ਸਾਰੇ ਦੂਰ ਹੋ ਜਾਂਦੇ ਹਨ। ਸ੍ਰਾਧ ਦਾ ਭੋਜਨ ਵੈਸ਼ਨਵ ਬ੍ਰਾਹਮਣਾਂ ਨੂੰ ਦੇਣਾ ਚਾਹੀਦਾ ਹੈ। ਕਿਸੇ ਹੋਰ ਨੂੰ ਦੇਣ ਨਾਲ (ਚਾਹੇ ਉਹ ਭੁੱਖਾ ਜਾਂ ਜ਼ਰੂਰਤ ਮੰਦ ਹੋਵੇ) ਪਿਤਰਾਂ ਨੂੰ ਵਿਸ਼ਟਾ ਤੇ ਪਿਸ਼ਾਬ ਹੀ ਪਹੁੰਚਦਾ ਹੈ। ਇਸ ਤੋਂ ਛੁਟ ਸਰਾਧ ਵਿਚ ਜਿਸ ਤਰ੍ਹਾਂ ਦਾ ਭੋਜਨ ਦਿਤਾ ਜਾਵੇ ਉਸੇ ਹਿਸਾਬ ਨਾਲ ਪਿਤਰ ਖਾਸ ਸਮੇਂ ਲਈ ਰੱਜੇ ਰਹਿਣਗੇ। ਬ੍ਰਾਹਮਣ ਸ਼ਾਇਦ ਆਪਣੇ ਪਿੱਤਰਾਂ ਲਈ ਆਪ ਹੀ ਭੋਜਨ ਛਕਦੇ ਹਨ।]

ਐਸੀਆਂ ਫੋਕੀਆਂ ਤੇ ਹਾਸੋ-ਹੀਣੀਆਂ ਮਨੌਤਾਂ ਅੱਜ ਦੇ ਯੁਗ ਵਿਚ ਕੋਈ ਵੀ ਸਿਆਣਾ ਮਨੁੱਖ ਮੰਨਣ ਨੂੰ ਤਿਆਰ ਨਹੀਂ। ਫਿਰ ਗੁਰੂ ਨਾਨਕ ਸਾਹਿਬ ਨੇ ਤਾਂ ਅੱਜ ਤੋਂ 500 ਸਾਲ ਪਹਿਲਾਂ ਅਤੇ ਕਬੀਰ ਸਾਹਿਬ ਨੇ ਇਨ੍ਹਾਂ ਮਨੌਤਾਂ ਦਾ ਭਰਵਾਂ ਖੰਡਨ ਕੀਤਾ ਸੀ। ਪਰ ਹਿੰਦੁਸਤਾਨ ਦੇ ਲੋਕਾਂ ਵਿਚ ਧਾਰਮਕ ਆਗੂਆਂ ਨੇ ਸ਼ਰਧਾ ਦੇ ਨਾਮ ਤੇ ਸਾਰੀ ਮਨੁੱਖਤਾ ਨੂੰ ਗੁਮਰਾਹ ਕੀਤਾ ਹੈ।

## ਸ਼ਬਦ ਦੇ ਅਰਥ

**ਮੋ ਕਉ, ਕੁਸਲੁ ਬਤਾਵਹੁ ਕੋਈ॥**

**ਕੁਸਲੁ ਕੁਸਲੁ ਕਰਤੇ ਜਗੁ ਬਿਨਸੈ, ਕੁਸਲੁ ਭੀ ਕੈਸੇ ਹੋਈ॥੧॥ਰਹਾਉ॥**

**ਪਦ ਅਰਥ :** ਕੁਸਲੁ—ਸੁਖ ਸਾਂਦ, ਆਨੰਦ।

**ਅਰਥ** : ਇਹ ਸ਼ਬਦ ਦੀਆਂ ਰਹਾਉ ਦੀਆਂ ਤੁਕਾਂ ਹਨ। ਇਹਨਾਂ ਵਿਚ ਸਰਾਧ ਤੇ ਪਿੱਤਰ ਪੂਜਾ ਦਾ ਖੰਡਨ ਕਰਦੇ ਹੋਏ ਕਬੀਰ ਸਾਹਿਬ ਫ਼ੁਰਮਾਉਂਦੇ ਹਨ ਕਿ ਮੈਨੂੰ ਕੋਈ ਇਹ ਦੱਸੋ ਕਿ ਸਰਾਧ ਖੁਆਉਣ ਜਾਂ ਪਿੱਤਰ ਪੂਜਾ ਨਾਲ ਪਿੱਛੇ ਘਰ ਅੰਦਰ ਸੁਖ ਆਨੰਦ ਕਿਸ ਤਰ੍ਹਾਂ ਹੋ ਜਾਂਦਾ ਹੈ। ਸਾਰੀ ਦੁਨੀਆਂ ਇਸੇ ਵਹਿਮ ਵਿਚ ਖਪ ਰਹੀ ਹੈ ਕਿ ਪਿੱਤਰ ਪੂਜਾ ਜਾਂ ਸਰਾਧ ਕੀਤਿਆਂ ਘਰ ਅੰਦਰ ਸੁਖ ਆਨੰਦ ਬਣਿਆ ਰਹਿੰਦਾ ਹੈ।

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ।**
**ਪਿਤਰ ਭੀ ਬਪੁਰੇ, ਕਹੁ, ਕਿਉ ਪਾਵਹਿ, ਕਊਆ ਕੂਕਰ ਖਾਹੀ॥੧॥**

**ਪਦ ਅਰਥ** : **ਜੀਵਤ**—ਜੀਉਂਦੇ। **ਪਿਤਰ**—ਵੱਡੇ ਵਡੇਰੇ (ਪਿਉ, ਦਾਦਾ, ਪੜਦਾਦਾ ਆਦਿਕ) ਜੋ ਮਰ ਕੇ ਪਰਲੋਕ ਸਿਧਾਰ ਚੁਕੇ ਹਨ। **ਸਿਰਾਧ**—ਪਿਤਰਾਂ ਨਮਿਤ ਬ੍ਰਾਹਮਣਾਂ ਨੂੰ ਭੋਜਨ ਛਕਾਉਣ ਦੀ ਕ੍ਰਿਆ। **ਬਪੁਰੇ**—ਵਿਚਾਰੇ। **ਕੂਕਰ**—ਕੁਤੇ।

**ਅਰਥ** : ਲੋਕ ਜੀਊਂਦੇ ਬਜ਼ੁਰਗਾਂ ਦਾ ਤਾਂ ਆਦਰ ਮਾਣ ਕਰਦੇ ਨਹੀਂ ਪਰ ਮਰ ਗਏ ਪਿਤਰਾਂ ਨਮਿੱਤ ਭੋਜਨ ਖੁਆਉਂਦੇ ਹਨ; ਵਿਚਾਰੇ ਪਿੱਤਰ ਭਲਾ ਉਹ ਭੋਜਨ ਕਿਵੇਂ ਹਾਸਲ ਕਰਨ ਉਸਨੂੰ ਤਾਂ ਕੁੱਤੇ ਖਾ ਜਾਂਦੇ ਹਨ॥੧॥

ਇਕ ਪ੍ਰਸਿੱਧ ਵਿਦਵਾਨ ਨੇ ਬਹੁਤ ਖ਼ੂਬ ਲਿਖਿਆ ਹੈ :

'ਕਾਗ, ਸ੍ਵਾਨ, ਮਾਨਸ ਜੋ ਖਾਂਵੇਂ, ਮਲ ਮੂਤਰ ਤਿਸ ਤੁਰਤ ਬਨਾਵੈਂ।
ਕੀ ਬਾਪ ਨੂੰ ਮਿਲਸੀ ਭਾਈ, ਜੋ ਕੁਛ ਵਸਤ ਉਨ੍ਹਾਂ ਨੇ ਖਾਈ?

(**ਕਾਗ**—ਕਾਂ। **ਸ੍ਵਾਨ**—ਕੁਤੇ।)

ਸੋ ਇਸ ਤਰ੍ਹਾਂ ਇਥੇ ਕਿਸੇ ਦਾ ਗ੍ਰਹਿਣ ਕੀਤਾ ਹੋਇਆ ਭੋਜਨ ਜਾਂ ਦਾਨ ਆਦਿਕ ਮਰੇ ਪ੍ਰਾਣੀ ਨੂੰ ਨਹੀਂ ਪਹੁੰਚ ਸਕਦਾ। ਗੁਰੂ ਨਾਨਕ ਦੇਵ ਜੀ ਇਕ ਉਦਾਹਰਨ ਦੇ ਕੇ ਇਸ ਚੀਜ਼ ਨੂੰ ਸਪੱਸ਼ਟ ਕਰ ਰਹੇ ਹਨ :

**ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ॥**
**ਅਗੈ ਵਸਤੁ ਸਿਵਾਣੀਐ, ਪਿਤਰੀ ਚੋਰ ਕਰੇਇ॥**
**ਵਢੀਅਹਿ ਹਥ ਦਲਾਲ ਕੇ, ਮੁਸਫੀ ਏਹ ਕਰੇਇ॥**
**ਨਾਨਕ, ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ॥**

*(ਆਸਾ ਕੀ ਵਾਰ, ਸਲੋਕ ਮਹਲਾ ੧ ਪੰਨਾ ੪੭੨)*

**ਅਰਥ** : ਜੇ ਕੋਈ ਠੱਗ, ਚੋਰ, ਪਰਾਇਆ ਘਰ ਠੱਗੇ ਅਤੇ ਪਰਾਏ ਘਰ ਦੀਆਂ ਠੱਗੀਆਂ ਹੋਈਆਂ ਵਸਤਾਂ ਆਪਣੇ ਪਿਤਰਾਂ ਨਮਿਤ ਦੇਵੇ; (ਜੇ ਸੱਚ ਮੁੱਚ ਪਿਛਲਿਆਂ ਦਾ ਦਿਤਾ ਅਪੜਦਾ ਹੀ ਹੈ) ਤਾਂ ਪਰਲੋਕ ਵਿਚ ਉਹ ਪਦਾਰਥ (ਚੋਰੀ ਕੀਤਾ ਹੋਇਆ) ਪਛਾਣਿਆ ਜਾਂਦਾ ਹੈ। ਇਸ ਤਰ੍ਹਾਂ ਉਹ ਮਨੁੱਖ (ਚੋਰ) ਆਪਣੇ ਪਿਤਰਾਂ ਨੂੰ ਚੋਰ ਬਣਾਉਂਦਾ ਹੈ, ਕਿਉਂਕਿ ਉਨ੍ਹਾਂ ਪਾਸ ਚੋਰੀ ਦਾ ਮਾਲ ਹੁੰਦਾ ਹੈ (ਫੇਰ) ਪ੍ਰਭੂ ਇਹ ਨਿਆਂ ਕਰਦਾ ਹੈ ਕਿ (ਇਹ ਚੋਰੀ ਦਾ ਮਾਲ ਅਪੜਾਉਣ ਵਾਲੇ ਦਲਾਲ (ਬ੍ਰਾਹਮਣ) ਦੇ ਹੱਥ ਵੱਢੇ ਜਾਂਦੇ ਹਨ। ਹੇ ਨਾਨਕ! ਕਿਸੇ ਦਾ ਅਪੜਾਇਆ ਹੋਇਆ ਅੱਗੇ ਕੀ ਮਿਲਣਾ ਹੈ? ਅਗਾਂਹ ਤਾਂ ਮਨੁੱਖ ਨੂੰ ਉਹੀ ਕੁਝ ਮਿਲਦਾ ਹੈ ਜੋ ਖੱਟਦਾ ਕਮਾਂਦਾ ਹੈ ਹੱਥੀਂ ਦੇਂਦਾ ਹੈ।

ਇਕ ਜਗ੍ਹਾ ਹੋਰ ਪਿੱਤਰਾਂ ਨਮਿਤ ਦਿਤੇ ਪਿੰਡ ਦੀ ਬੜੀ ਸੋਹਣੀ ਤਸਵੀਰ ਖਿਚਦੇ ਹਨ :

**'ਇਕ ਲੋਕੀ ਹੋਰੁ ਛਮਿਛਰੀ, ਬ੍ਰਾਹਮਣੁ ਵਟਿ ਪਿੰਡੁ ਖਾਇ॥**

*(ਆਸਾ, ਮਹਲਾ ੧ ਪੰਨਾ ੩੫੮)*

**ਅਰਥ** : ਇਕ ਪਿੰਡ ਦੇਵਤਿਆਂ ਵਾਸਤੇ ਦੇਣਾ ਕਿਹਾ ਜਾਂਦਾ ਹੈ ਤੇ ਦੂਸਰਾ ਪਿੱਤਰਾਂ ਨੂੰ ਦਿਤਾ ਜਾਂਦਾ ਹੈ ਪਰ ਮਿਲਦਾ ਦੋਹਾਂ ਨੂੰ ਨਹੀਂ, ਬ੍ਰਾਹਮਣ ਆਪ ਹੀ ਪਿੰਡ ਵਟਕੇ ਸਭ ਸਾਮਗ੍ਰੀ ਖਾ ਪੀ ਜਾਂਦਾ ਹੈ।

**ਮਾਟੀ ਕੇ ਕਰਿ ਦੇਵੀ ਦੇਵਾ, ਤਿਸੁ ਆਗੈ ਜੀਉ ਦੇਹੀ॥**
**ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ॥੨॥**

**ਪਦ ਅਰਥ** : ਕਰਿ—ਬਣਾ ਕੇ। **ਜੀਉ ਦੇਹੀ**—ਜੀਵ (ਬਕਰੇ ਆਦਿਕ) ਦੀ ਕੁਰਬਾਨੀ ਦੇਣੀ।

**ਅਰਥ** : ਪਿਤਰ ਪੂਜਾ ਬਾਰੇ ਕਬੀਰ ਸਾਹਿਬ ਸਰਾਧ ਕਰਾਉਣ ਵਾਲਿਆਂ ਨੂੰ ਕਹਿ ਰਹੇ ਹਨ ਕਿ ਮਿਟੀ ਦੇ ਦੇਵੀ ਦੇਵਤੇ ਬਣਾ ਕੇ ਤੁਸੀਂ ਉਨ੍ਹਾਂ ਅੱਗੇ (ਬੱਕਰੇ ਆਦਿਕ ਦੀ) ਕੁਰਬਾਨੀ ਦਿੰਦੇ ਹੋ। ਇਸ ਤਰ੍ਹਾਂ ਦੇ ਤੁਹਾਡੇ ਪਿਤਰ (ਜਾਂ ਦੇਵਤੇ) ਵੀ ਕੈਸੇ ਹਨ ਜੋ ਆਪਣੇ ਮੂੰਹੋਂ ਮੰਗ ਕੇ ਕੁਝ ਨਹੀਂ ਲੈ ਸਕਦੇ। (ਜੋ ਤੁਹਾਡਾ ਦਿਲ ਕਰਦਾ ਹੈ ਉਨ੍ਹਾਂ ਅੱਗੇ ਰੱਖ ਦਿੰਦੇ ਹੋ।)॥੨॥

**ਸਰਜੀਉ ਕਾਟਹਿ, ਨਿਰਜੀਉ ਪੂਜਹਿ, ਅੰਤ ਕਾਲ ਕਉ ਭਾਰੀ॥**
**ਰਾਮ ਨਾਮ ਕੀ ਗਤਿ ਨਹੀ ਜਾਨੀ, ਭੈ ਡੂਬੇ ਸੰਸਾਰੀ॥੩॥**

ਪਦ ਅਰਥ : ਸਰਜੀਉ—ਜਿੰਦ ਵਾਲੇ, ਜੀਊਂਦੇ ਜੀਵ। ਨਿਰਜੀਉ — ਨਿਰਜੀਵ, ਬੇਜਾਨ। ਕਾਲ—ਸਮਾਂ। ਗਤਿ—ਹਾਲਤ, ਅਵਸਥਾ। ਰਾਮ ਨਾਮ ਕੀ ਗਤਿ—ਉਹ ਆਤਮਕ ਅਵਸਥਾ ਜੋ ਪ੍ਰਭੂ ਦਾ ਨਾਮ ਸਿਮਰਿਆਂ ਬਣਦੀ ਹੈ। **ਸੰਸਾਰੀ ਭੈ**—ਸੰਸਾਰੀ ਡਰ ਵਿਚ, ਲੋਕਾਚਾਰੀ ਰਸਮਾਂ ਦੇ ਡਰ ਵਿਚ, ਲੋਕ ਲਾਜ ਵਿਚ।

**ਅਰਥ** : ਲੋਕ ਲੋਕਾਚਾਰੀਂ, ਰਸਮਾਂ ਦੇ ਡਰ ਵਿਚ ਗਰਕ ਹੋ ਰਹੇ ਹਨ ਤੇ ਜੀਊਂਦੇ ਜੀਵਾਂ ਨੂੰ (ਬਲੀ ਦੇਣ ਲਈ) ਮਾਰਕੇ, ਨਿਰਜੀਵਾਂ (ਬੁਤਾਂ) ਦੀ ਪੂਜਾ ਕਰਦੇ ਹਨ ਤੇ ਇਸ ਤਰ੍ਹਾਂ ਆਪਣਾ ਅੱਗਾ ਵਿਗਾੜੀ ਜਾ ਰਹੇ ਹਨ। ਐਸੇ ਲੋਕਾਂ ਨੂੰ ਉਸ ਆਤਮਕ ਅਵੱਸਥਾ ਦੀ ਸਮਝ ਨਹੀਂ ਪੈਂਦੀ ਜੋ ਪ੍ਰਭੂ ਦਾ ਨਾਮ ਸਿਮਰਿਆਂ ਬਣਦੀ ਹੈ॥ ੩॥

ਦੇਵੀ ਦੇਵਾ ਪੂਜਹਿ, ਡੋਲਹਿ, ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ, ਬਿਖਿਆ ਸਿਉ ਲਪਟਾਨਾ॥ ੪॥

ਪਦ ਅਰਥ : ਡੋਲਹਿ—ਡੋਲਦੇ ਹਨ, ਸਹਿਮੇਂ ਰਹਿੰਦੇ ਹਨ। **ਅਕੁਲੁ** (ਅ+ਕੁਲ)—ਉਹ ਪ੍ਰਭੂ, ਜੋ ਕਿਸੇ ਕੁਲ ਜਾਤ ਵਿਚ ਨਹੀਂ ਜੰਮਦਾ। ਬਿਖਿਆ—ਮਾਇਆ।

**ਅਰਥ** : ਕਬੀਰ ਜੀ ਕਹਿੰਦੇ ਹਨ ਕਿ ਅਜੇਹੇ ਲੋਕ ਦੇਵੀ ਦੇਵਤਿਆਂ ਨੂੰ ਪੂਜਦੇ ਹਨ ਤੇ ਸਹਿਮੇ ਭੀ ਰਹਿੰਦੇ ਹਨ, ਕਿਉਂਕਿ (ਉਹ ਅਸਲ ਸੁਖ ਆਨੰਦ ਦੇ ਦਾਤੇ) ਅਕਾਲ ਪੁਰਖ ਨੂੰ ਨਹੀਂ ਜਾਣਦੇ, ਉਹ ਜਾਤ-ਕੁਲ ਰਹਿਤ ਪ੍ਰਭੂ ਨੂੰ ਨਹੀਂ ਸਿਮਰਦੇ ਤੇ ਮਾਇਆ ਨਾਲ ਲਿਪਟੇ ਰਹਿੰਦੇ ਹਨ।

ਇਸ ਸ਼ਬਦ ਨੂੰ ਵਾਚਿਆਂ ਸਪਸ਼ਟ ਹੁੰਦਾ ਹੈ ਕਿ ਸਰਾਧ ਅਤੇ ਪਿੱਤਰ ਪੂਜਾ ਫੋਕੇ ਵਹਿਮ ਭਰਮ ਹਨ ਤੇ ਗੁਰਮਤ ਅੰਦਰ ਇਨ੍ਹਾਂ ਦੀ ਕੋਈ ਥਾਂ ਨਹੀਂ। ਫੇਰ ਵੀ ਕਈ ਸਿੱਖ ਪਰਿਵਾਰਾਂ ਅੰਦਰ ਸਰਾਧ ਤੇ ਪਿੱਤਰ ਪੂਜਾ ਆਦਿਕ ਹੁੰਦੇ ਦੇਖੇ ਜਾਂਦੇ ਹਨ। ਸਰਾਧ ਕਰਦਿਆਂ ਫਰਕ ਇਹ ਹੁੰਦਾ ਹੈ ਕਿ ਪੰਡਤ ਦੀ ਥਾਂ ਤੇ ਭੋਜਨ ਭਾਈ ਜੀ ਨੂੰ ਛਕਾਇਆ ਜਾਂਦਾ ਹੈ। ਆਮ ਤੌਰ ਤੇ ਭਾਈ ਸਾਹਿਬ ਵੀ ਅਜਿਹੇ ਮੌਕੇ ਹੱਥੋਂ ਖੁੰਝਣ ਨਹੀਂ ਦਿੰਦੇ ਤੇ ਦਾਨ-ਦੱਛਣਾ ਨਿਸੰਗ ਹੋ ਕੇ ਲੈਂਦੇ ਹਨ। ਸਰਾਧ ਕਰਨ ਵਾਲੇ ਸਿੱਖਾਂ ਨੂੰ ਚਾਹੀਦਾ ਹੈ ਕਿ ਕਰਮ ਕਾਂਡ ਛੱਡ ਦੇਣ। ਇਨ੍ਹਾਂ ਦੀ ਸਿੱਖ ਮੱਤ ਅੰਦਰ ਕੋਈ ਥਾਂ ਨਹੀਂ। ਸਰਾਧ ਛਕਣ ਵਾਲੇ ਭਾਈਆਂ-ਗ੍ਰੰਥੀਆਂ ਨੂੰ ਸਿੱਖ ਸੰਗਤਾਂ ਉਤੇ ਕ੍ਰਿਪਾ ਕਰਨੀ ਚਾਹੀਦੀ ਹੈ ਅਤੇ ਗੁਰੂ ਸਾਹਿਬ ਦੇ ਇਨ੍ਹਾਂ ਉਪਦੇਸ਼ਾਂ ਵੱਲ

ਧਿਆਨ ਦੇਣਾ ਚਾਹੀਦਾ ਹੈ :

ਆਇਆ ਗਇਆ, ਮੁਇਆ ਨਾਉ॥ ਪਿਛੈ, ਪਤਲਿ ਸਦਿਹੁ ਕਾਵ॥
ਨਾਨਕ, ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ, ਡੁਬਾ ਸੰਸਾਰੁ॥

*(ਵਾਰ ਮਾਝ, ਸਲੋਕ ਮ: ੧—੧੩੮)*

**ਅਰਥ** : ਜੀਵ ਜਗਤ ਵਿਚ ਆਇਆ ਤੇ ਤੁਰ ਗਿਆ, ਜਗਤ ਵਿਚ ਉਸਦਾ ਨਾਮ ਭੀ ਭੁੱਲ ਗਿਆ, ਉਸ ਦੇ ਮਰਨ ਪਿਛੋਂ ਪੱਤਲਾਂ ਉਤੇ ਪਿੰਡ ਭਰਾ ਕੇ ਕਾਂਵਾਂ ਨੂੰ ਹੀ ਸੱਦੀਦਾ ਹੈ, ਉਸ ਜੀਵ ਨੂੰ ਕੁਝ ਨਹੀਂ ਅਪੜਦਾ। ਹੇ ਨਾਨਕ, ਮਨਮੁਖਾਂ ਦਾ ਜਗਤ ਨਾਲ ਪਿਆਰ ਅੰਨ੍ਹਿਆਂ ਵਾਲਾ ਹੈ ਤੇ ਗੁਰੂ ਤੋਂ ਬਿਨਾਂ ਜਗਤ 'ਅੰਧ ਪਿਆਰ' ਵਿਚ ਡੁੱਬ ਰਿਹਾ ਹੈ।

ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ॥
ਕਹਤ ਕਬੀਰੁ, ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ॥

*(ਬਿਲਾਵਲੁ, ਕਬੀਰ ਜੀ—੮੫੬)*

**ਅਰਥ** : "ਆਪਣੇ ਖਾਨਦਾਨ ਵਿਚ ਪਿਤਾ ਪਿਤਾਮਾ ਤੋਂ ਮੰਨੇ ਹੋਏ ਦੇਵਤਿਆਂ ਦੀ ਪੂਜਾ ਛੱਡ ਕੇ ਮੈਂ ਕੇਵਲ ਗੁਰੂ ਦਾ ਸ਼ਬਦ ਗ੍ਰਹਿਣ ਕੀਤਾ ਹੈ। ਜੋ ਪ੍ਰਭੂ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ, ਸਤਿ-ਸੰਗਤ ਵਿਚ ਉਸ ਦਾ ਨਾਮ ਸਿਮਰ ਕੇ ਮੈਂ ਸੰਸਾਰ-ਸਾਗਰ ਤੋਂ ਪਾਰ ਲੰਘ ਗਿਆ ਹਾਂ।

**ਸਪਸ਼ਟ ਹੈ** : ਸਰਾਧ ਤੇ ਪਿਤਰ ਪੂਜਾ ਦਾ ਗੁਰਮਤਿ ਡਟਵਾਂ ਵਿਰੋਧ ਕਰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਸਰਾਧ ਆਦਿ ਦੀ ਸਖਤ ਨਿਖੇਧੀ ਕੀਤੀ ਹੈ, ਪਰ ਕਈ ਸਿੱਖ, ਗੁਰੂ ਸਾਹਿਬਾਂ ਦੇ ਹੁਕਮਾਂ ਨੂੰ ਭੁੱਲ ਕੇ ਗੁਰੂ ਸਾਹਿਬ ਦਾ ਦਸਵੀਂ ਦਾ ਸਰਾਧ ਕਰਦੇ ਹਨ। ਇਹ ਕਿਤਨੀ ਹਾਸੋਹੀਣੀ ਗੱਲ ਹੈ। ਐਸੇ ਸਿੱਖਾਂ ਨੂੰ ਚਾਹੀਦਾ ਹੈ ਕਿ ਉਹ ਗੁਰੂ ਨਾਨਕ ਸਾਹਿਬ ਦੇ ਬਚਨਾਂ ਤੋਂ ਅਗਵਾਈ ਲੈ ਕੇ ਵਾਧੂ ਦੇ ਕਰਮ ਕਾਡਾਂ ਨੂੰ ਤਿਆਗ ਦੇਣ।

# ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ

(ਬਾਣੀ ਨਾਮਦੇਉ ਜੀਉ ਕੀ, ਰਾਮਕਲੀ, ਘਰੁ ੨॥)

ਬਾਨਾਰਸੀ ਤਪੁ ਕਰੈ, ਉਲਟਿ, ਤੀਰਥ ਮਰੈ,
ਅਗਨਿ ਦਹੈ, ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ,

ਰਾਮ ਨਾਮ ਸਰਿ, ਤਊ ਨ ਪੂਜੈ॥੧॥
ਛੋਡਿ ਛੋਡਿ ਰੇ, ਪਾਖੰਡੀ ਮਨ, ਕਪਟੁ ਨ ਕੀਜੈ॥
ਹਰਿ ਕਾ ਨਾਮੁ, ਨਿਤ ਨਿਤਹਿ ਲੀਜੈ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ,
ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ,
ਰਾਮ ਨਾਮ ਸਰਿ, ਤਊ ਨ ਪੂਜੈ॥੨॥
ਅਸੁ ਦਾਨ, ਗਜ ਦਾਨ, ਸਿਹਜਾ ਨਾਰੀ, ਭੂਮਿ ਦਾਨ,
ਐਸੋ ਦਾਨੁ, ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ,
ਰਾਮ ਨਾਮ ਸਰਿ, ਤਊ ਨ ਪੂਜੈ॥੩॥
ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ,
ਨਿਰਮਲ ਨਿਰਬਾਣ ਪਦੁ, ਚੀਨਿ੍ ਲੀਜੈ॥
ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮਚੰਦੁ,
ਪ੍ਰਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ॥੪॥੪॥

*(ਪੰਨਾ ੯੭੩)*

ਸੰਸਾਰ ਦੇ ਅੱਡ ਅੱਡ ਮੱਤ-ਮਤਾਂਤਰ ਆਪਣੇ ਆਪਣੇ ਢੰਗਾਂ ਨਾਲ ਪ੍ਰਭੂ-ਪਰਮਾਤਮਾ ਦੀ ਭਗਤੀ ਅਤੇ ਅਨੇਕਾਂ ਕਰਮ ਕਰਨੇ ਦਸਦੇ ਹਨ, ਜਿਸ ਅਨੁਸਾਰ ਆਚਰਨ ਕੀਤਿਆਂ ਨਿਰਬਾਣ ਅਵਸਥਾ (ਮੁਕਤੀ) ਪ੍ਰਾਪਤ ਹੋਣੀ ਮੰਨੀ ਜਾਂਦੀ ਹੈ। ਨਿਰਬਾਣ ਅਵਸਥਾ, ਉਹ ਅਵਸਥਾ ਕਹੀ ਜਾਂਦੀ ਹੈ ਜਿਸ ਅਵਸਥਾ ਵਿਚ ਮਨੁੱਖ ਵਾਸ਼ਨਾ-ਰਹਿਤ ਹੋ ਜਾਂਦਾ ਹੈ। ਉਸ ਦੇ ਮਨ ਦੀ ਭਟਕਣਾ ਮੁੱਕ ਜਾਂਦੀ ਹੈ। ਮਨ ਨੂੰ ਸ਼ਾਂਤੀ, ਆਤਮਿਕ ਸ਼ਾਂਤੀ, ਜਾਂ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ।

ਹਿੰਦੁਸਤਾਨ ਦੇ ਜ਼ਿਆਦਾਤਰ ਮੱਤ ਇਹ ਅਵਸਥਾ ਪ੍ਰਾਪਤ ਕਰਨ ਲਈ ਜੋ ਸਾਧਨ ਦਸਦੇ ਹਨ, ਉਹ ਹਨ :— ਕਠਿਨ ਤਪ, ਹੋਮ-ਯੱਗ, ਦੇਵ-ਪੂਜਾ, ਅਨੇਕ ਤਰ੍ਹਾਂ ਦੇ ਦਾਨ ਪੁੰਨ, ਤੀਰਥ ਰਟਨ ਤੇ ਉਨ੍ਹਾਂ ਤੇ ਨਿਵਾਸ। ਕਠਨ ਢੰਗਾਂ ਨਾਲ ਆਪਣੇ ਸਰੀਰ ਤਕ ਨੂੰ ਖਤਮ ਕਰਕੇ ਵੀ ਮੁਕਤੀ ਪ੍ਰਾਪਤ ਹੋਣੀ ਦਸਦੇ ਹਨ।

ਜੋਗੀ ਸਨਿਆਸੀ ਆਦਿਕ ਹਠਯੋਗੀਆਂ ਦਾ ਵਿਚਾਰ ਹੈ ਕਿ ਸਰੀਰ ਨੂੰ ਇੰਨੇ ਕਸ਼ਟ ਦਿਤੇ ਜਾਣੇ ਚਾਹੀਦੇ ਹਨ ਕਿ ਸਰੀਰ ਵੱਡੇ ਤੋਂ ਵੱਡਾ ਦੁਖ ਸਹਿਣ ਦਾ

ਆਦੀ ਹੋ ਜਾਏ। ਇਸ ਤਰ੍ਹਾਂ ਦੁਖ ਮਹਿਸੂਸ ਨਹੀਂ ਹੁੰਦੇ ਤੇ ਸਹਿਜ ਅਵਸਥਾ (ਮਨ ਦੀ ਸ਼ਾਂਤੀ) ਪ੍ਰਾਪਤ ਹੋ ਜਾਂਦੀ ਹੈ। ਇਸ ਲਈ ਯੋਗੀਆਂ ਨੇ ਮੁਕਤੀ ਲਈ ਨੰਗੇ ਸਰੀਰ ਗਰਮੀ ਸਰਦੀ 'ਚ ਰਹਿਣਾ, ਗਰਮੀਆਂ 'ਚ ਉਦਾਲੇ ਅੱਗ ਰੱਖ ਕੇ ਬੈਠਣਾ, ਸਰਦੀਆਂ 'ਚ ਠੰਢੇ ਜਲ ਵਿਚ ਖੜ੍ਹੋ ਕੇ, ਕਦੀ ਪੁਠੇ ਲਟਕ ਕੇ ਅਖੌਤੀ ਭਗਤੀ ਕਰਨੀ ਤੇ ਭੁੱਖੇ ਪਿਆਸੇ ਰਹਿੰਦਿਆਂ ਜੀਵਨ ਬਤੀਤ ਕਰਨਾ—ਆਦਿਕ ਕਰਮ ਕਰਨੇ ਦੱਸੇ ਹਨ।

ਇਕ ਇਹ ਵੀ ਵਿਚਾਰ ਹੈ ਕਿ ਖਾਸ-ਖਾਸ ਅਸਥਾਨਾਂ ਤੇ, ਜਿਨ੍ਹਾਂ ਨੂੰ ਪਵਿੱਤਰ ਮੰਨਿਆ ਜਾਂਦਾ ਹੈ, ਜਾਇਆ ਜਾਏ। ਉਥੇ ਪੁੰਨ ਦਾਨ-ਇਸ਼ਨਾਨ ਆਦਿਕ ਕਰਮ ਕੀਤੇ ਜਾਣ ਜਾਂ ਸਰੀਰ ਤਿਆਗਿਆ ਜਾਏ ਤਾਂ ਫਲ ਵਜੋਂ ਮੁਕਤੀ ਮਿਲਦੀ ਹੈ।

ਇਨ੍ਹਾਂ ਤੋਂ ਇਲਾਵਾ ਕੁਝ ਹੋਰ ਸਾਧਨ ਵੀ ਮੁਕਤੀ ਲਈ ਜ਼ਰੂਰੀ ਦੱਸੇ ਜਾਂਦੇ ਹਨ, ਜਿਹਾ ਕਿ ਕਿਸੇ ਅਵਤਾਰ ਆਦਿਕ ਦੀ ਪੂਜਾ। ਇਸ ਤਰ੍ਹਾਂ ਦੀ ਇਸ਼ਟ-ਉਪਾਸਨਾ ਪਿਛੇ ਮੰਤਵ ਇਹ ਹੁੰਦਾ ਹੈ ਕਿ ਉਹ (ਇਸ਼ਟ-ਅਵਤਾਰ) ਸਾਧਕ ਨੂੰ ਜਮਾਂ ਤੋਂ (ਯਮ ਦੀ ਫਾਹੀ) ਤੋਂ ਬਚਾ ਕੇ ਮੁਕਤੀ ਦਿਵਾਏਗਾ।

ਗੁਰਮਤਿ ਵਿਚ ਜਿਥੇ ਨਿਰਬਾਣ-ਪਦ (ਸਹਿਜ ਅਵਸਥਾ, ਤੁਰੀਆ ਪਦ, ਚੌਥਾ ਪਦ, ਮੁਕਤੀ ਆਦਿਕ) ਪ੍ਰਾਪਤ ਕਰਨ ਦਾ ਢੰਗ, ਇਨ੍ਹਾਂ ਢੰਗਾਂ ਨਾਲੋਂ ਵੱਖਰਾ ਦੱਸਿਆ ਗਿਆ ਹੈ, ਉਥੇ ਇਹ ਵੀ ਸਪਸ਼ਟ ਕੀਤਾ ਗਿਆ ਹੈ ਕਿ ਉਪਰੋਕਤ ਢੰਗਾਂ ਨਾਲ ਆਤਮਿਕ ਸ਼ਾਂਤੀ ਜਾਂ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

ਗੁਰਮਤਿ ਦਾ ਵਿਚਾਰ ਹੈ ਕਿ ਮਾਨਸਿਕ ਸ਼ਾਂਤੀ ਦਾ ਸੰਬੰਧ ਮਨ ਨਾਲ ਹੈ, ਸਰੀਰ ਨਾਲ ਨਹੀਂ। ਸਰੀਰ ਨੂੰ ਬੇਲੋੜੇ ਕਸ਼ਟ ਦੇਣ ਨਾਲ ਮਨ ਠਹਿਰਾਓ ਵਿਚ ਨਹੀਂ ਆ ਸਕਦਾ। ਇਹ ਉੱਦਮ ਤਾਂ ਸੱਪ ਨੂੰ ਮਾਰਨ ਦੀ ਬਜਾਏ ਸੱਪ ਦੀ ਬਾਹਰੋਂ ਖੁੱਡ ਬੰਦ ਕਰਨ ਦੇ ਤੁਲ ਹੈ, ਜੋ ਸਮੱਸਿਆ ਦਾ ਹੱਲ ਨਹੀਂ :

**ਵਰਮੀ ਮਾਰੀ, ਸਾਪੁ ਨ ਮਰਈ, ਨਾਮੁ ਨ ਸੁਨਈ ਡੋਰਾ॥**

*(ਆਸਾ, ਮਹਲਾ ੫—੩੮੧)*

**ਵਰਮੀ ਮਾਰੀ, ਸਾਪੁ ਨਾ ਮਰੈ, ਤਿਉ ਨਿਗੁਰੇ ਕਰਮ ਕਮਾਹਿ॥**

*(ਵਡਹੰਸ ਵਾਰ-ਮ: ੪—੫੮੮)*

ਸੋ ਅਸਲ ਪੁਆੜੇ ਦੀ ਜੜ੍ਹ ਤਾਂ ਮਨ ਹੈ। ਮਨ ਦੀ ਭਟਕਣਾ ਖਤਮ ਹੋਣ

ਨਾਲ ਹੀ ਆਤਮਿਕ ਸ਼ਾਂਤੀ ਮਿਲ ਸਕਦੀ ਹੈ। ਮਨ ਦੀ ਭਟਕਣਾ ਮੁਕਾਉਣ ਲਈ ਮਨ ਦਾ ਵਾਹਿਗੁਰੂ ਦੀ ਰਜ਼ਾ ਵਿਚ ਬੱਝਿਆ ਹੋਣਾ ਜ਼ਰੂਰੀ ਹੈ। ਪ੍ਰਮਾਤਮਾ ਦੀ ਰਜ਼ਾ ਵਿਚ ਆਉਣ ਲਈ ਉਸਦੇ ਹੁਕਮ ਦਾ ਅਨੁਸਾਰੀ ਹੋਣਾ ਬਹੁਤ ਜ਼ਰੂਰੀ ਹੈ। ਉਸਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਪੈਂਦਾ ਹੈ। ਉਸਦੇ ਦਿਤੇ ਹੋਏ ਸੁਖਾਂ ਅਤੇ ਦੁਖਾਂ ਨੂੰ ਖ਼ੁਸ਼ੀ ਨਾਲ ਪ੍ਰਵਾਨ ਕਰਨਾ ਪੈਂਦਾ ਹੈ :

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥**

*(ਸੂਹੀ, ਮ: ੪—੭੫੭)*

ਪਰ ਇਹ ਤਾਂ ਹੀ ਸੰਭਵ ਹੈ ਜੇ ਮਨੁੱਖ ਅਕਾਲਪੁਰਖ ਨਾਲ ਅਭੇਦਤਾ ਪ੍ਰਾਪਤ ਕਰ ਲਵੇ। ਇਸ ਅਵੱਸਥਾ ਤੇ ਪੁੱਜਣ ਲਈ ਗੁਰਮਤਿ, ਪ੍ਰਭੂ ਦੇ ਗੁਣਾਂ ਨੂੰ ਗਾਉਣ, ਉਸਦੀ ਸਿਫ਼ਤ ਸਲਾਹ ਕਰਨ ਦਾ, ਮਾਰਗ ਦੱਸਦੀ ਹੈ :

**ਪ੍ਰੇਮ ਭਗਤਿ, ਜਿਸ ਕੈ ਮਨਿ ਲਾਗੀ॥**
**ਗੁਣ ਗਾਵੈ, ਅਨਦਿਨੁ ਨਿਤਿ ਜਾਗੀ॥**
**ਬਾਹ ਪਕੜਿ, ਤਿਸੁ ਸੁਆਮੀ ਮੇਲੈ,**
**ਜਿਸ ਕੈ ਮਸਤਕਿ ਲਹਣਾ॥** *(ਮਾਝ, ਮ: ੫—੧੦੯)*

[ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਪਿਆਰ-ਭਰੀ ਭਗਤੀ ਦੀ ਲਿਵ ਲਗ ਜਾਂਦੀ ਹੈ, ਜਿਹੜਾ ਮਨੁੱਖ ਹਰ ਰੋਜ਼ ਸਦਾ ਸੁਚੇਤ ਹੋ ਕੇ ਪਰਮਾਤਮਾ ਦੇ ਗੁਣ ਗਾਉਂਦਾ ਹੈ, ਉਸਨੂੰ ਮਾਲਕ-ਪ੍ਰਭੂ ਬਾਂਹ ਫੜ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਇਹ ਦਾਤ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਸਦੇ ਮੱਥੇ ਇਹ ਦਾਤ ਹਾਸਲ ਕਰਨ ਦਾ ਲੇਖ ਮੌਜੂਦ ਹੋਵੇ, ਭਾਵ—ਜਿਸ ਦੇ ਅੰਦਰ ਪੂਰਬਲੇ ਸਮੇਂ ਵਿਚ ਕੀਤੇ ਕਰਮਾਂ ਅਨੁਸਾਰ ਸੇਵਾ-ਭਗਤੀ ਦੇ ਸੰਸਕਾਰ ਮੌਜੂਦ ਹੋਣ।]

**ਗੁਣ ਗਾਵਤ, ਹੋਵਤ ਪਰਗਾਸੁ॥**
**ਚਰਨ ਕਮਲ ਮਹਿ, ਹੋਇ ਨਿਵਾਸੁ॥**

*(ਰਾਗ ਰਾਮਕਲੀ, ਮ: ੫—੯੦੧)*

[ਪਰਮਾਤਮਾ ਦੇ ਗੁਣ ਗਾਉਂਦਿਆਂ ਮਨ ਵਿਚ ਸਹੀ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ ਅਤੇ ਮਨ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ।]

ਵਾਹਿਗੁਰੂ ਨਾਲ ਅਭੇਦਤਾ ਪ੍ਰਾਪਤ ਕਰਕੇ, ਦੁਖ-ਸੁਖ ਨੂੰ ਇਕੋ ਜਿਹੇ

ਸਮਝਣ ਅਤੇ ਵਿਕਾਰ-ਰਹਿਤ ਜੀਵਨ ਜੀਊਣ ਨੂੰ ਹੀ ਗੁਰਮਤਿ ਵਿਚ 'ਮੁਕਤੀ' ਕਿਹਾ ਗਿਆ ਹੈ। ਸਿੱਖੀ ਮਾਰਗ ਤੇ ਚੱਲਣ ਨਾਲ ਜਗਿਆਸੂ ਜਿਥੇ ਜੀਵਨ-ਮੁਕਤ ਅਵੱਸਥਾ ਪ੍ਰਾਪਤ ਕਰਦਾ ਹੈ, ਉਥੇ ਮਰਨ ਮਗਰੋਂ ਵੀ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ—ਉਸਦਾ ਆਵਾਗਵਣ ਖਤਮ ਹੋ ਜਾਂਦਾ ਹੈ।

ਇਸਦੇ ਉਲਟ ਪਹਿਲੇ ਬਿਆਨੇ ਢੰਗਾਂ ਦੁਆਰਾ ਸਰੀਰ ਨੂੰ ਕਸ਼ਟ ਦੇਣ ਨਾਲ ਮਨ ਠਹਿਰਾਓ ਵਿਚ ਨਹੀਂ ਆਉਂਦਾ, ਬਲਕਿ ਹਉਮੈ ਭਰਪੂਰ ਹੋ ਕੇ ਦਿਖਾਵੇ ਅਰ ਨਿਜੀ ਪੂਜਾ ਪ੍ਰਤਿਸ਼ਟਾ ਵਾਲੇ ਰਾਹੇ ਪੈ ਜਾਂਦਾ ਹੈ ਤੇ ਇਸ ਤਰ੍ਹਾਂ ਇਹ ਕੀਤੇ ਹੋਏ ਸਾਰੇ ਕਰਮ 'ਪਖੰਡ' ਦੀ ਸ਼੍ਰੇਣੀ ਵਿਚ ਆ ਜਾਂਦੇ ਹਨ। ਜੇ ਸੱਚੇ ਦਿਲੋਂ ਵੀ ਇਹ ਸਾਧਨ ਅਪਣਾਏ ਜਾਣ ਤਾਂ ਵੀ ਕੋਈ ਲਾਭ ਨਹੀਂ, ਕਿਉਂਕਿ ਇਨ੍ਹਾਂ ਸਾਧਨਾਂ ਨਾਲ ਮਨ ਕਾਬੂ ਨਹੀਂ ਆ ਸਕਦਾ, ਸੋ, ਇਨ੍ਹਾਂ ਸਭ ਕਰਮਾਂ ਨੂੰ ਪ੍ਰਭੂ ਦੇ ਨਾਮ ਸਿਮਰਨ ਦੇ ਮੁਕਾਬਲੇ ਤੁੱਛ ਦੱਸਿਆ ਗਿਆ ਹੈ।

## ਸ਼ਬਦ ਦੇ ਅਰਥ

**ਛੋਡਿ ਛੋਡਿ, ਰੇ ਪਾਖੰਡੀ ਮਨ, ਕਪਟੁ ਨ ਕੀਜੈ॥**
**ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥**

**ਅਰਥ :** ਰਹਾਉ ਦੀਆਂ ਤੁਕਾਂ ਵਿਚ ਭਗਤ ਜੀ ਸਮਝਾਉਂਦੇ ਹਨ : ਹੇ ਦੰਭੀ ਇਨਸਾਨ! ਕਪਟ ਨਾ ਕਰ, ਛੱਡ ਇਹ ਵਲ ਛਲ। ਸਦਾ ਪਰਮਾਤਮਾ ਦਾ ਨਾਮ ਹੀ ਸਿਮਰਿਆ ਕਰ! ਭਾਵ, ਸੰਸਾਰੀ ਕਰਮਕਾਂਡ ਛੱਡ ਕੇ ਕੇਵਲ ਪ੍ਰਭੂ ਪ੍ਰਮਾਤਮਾ ਨੂੰ ਹੀ ਯਾਦ ਕਰ। ਇਹ ਉਪਦੇਸ਼ ਗੁਰਬਾਣੀ ਵਿਚ ਕਈ ਹੋਰ ਥਾਈਂ ਭੀ ਦ੍ਰਿੜ ਕਰਵਾਇਆ ਗਿਆ ਹੈ, ਯਥਾ :

**ਜਿਨੀ ਨਾਮੁ ਵਿਸਾਰਿਆ, ਬਹੁ ਕਰਮ ਕਮਾਵਹਿ ਹੋਰਿ॥**
**ਨਾਨਕ, ਜਮਪੁਰਿ ਬਧੇ ਮਾਰੀਅਹਿ, ਜਿਉ ਸੰਨ੍ਹੀ ਉਪਰਿ ਚੋਰ॥**

*(ਵਾਰ ਸਾਰਗ, ਮ: ੩—੧੨੪੭)*

(ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ ਅਤੇ ਹੋਰ ਕਈ ਕੰਮ ਕਰਦੇ ਹਨ, ਹੇ ਨਾਨਕ! ਉਹ ਮਨੁੱਖ ਜਮਰਾਜ ਦੇ ਸਾਹਮਣੇ ਬੱਝੇ ਹੋਏ ਇਉਂ ਮਾਰ ਖਾਂਦੇ ਹਨ ਜਿਵੇਂ ਸੰਨ੍ਹ ਲਾਉਂਦੇ ਫੜੇ ਹੋਏ ਚੋਰ।)

**ਤੀਰਥ ਲਖ ਕਰੋੜਿ ਪੁਰਬੀ ਨਾਵਣਾ॥**
**ਦੇਵੀ ਦੇਵ ਸਥਾਨ ਸੇਵ ਕਰਾਵਣਾ॥**

ਜਪ ਤਪ ਸੰਜਮ ਲਖ ਸਾਧਿ ਸਧਾਵਣਾ॥
ਹੋਮ ਜਗ ਨਈਵੇਦ ਭੋਗ ਲਗਾਵਣਾ॥
ਵਰਤ ਨੇਮ ਲਖ ਦਾਨ ਕਰਮ ਕਮਾਵਣਾ॥
ਲਉਬਾਲੀ ਦਰਗਾਹ ਪਖੰਡ ਨ ਜਾਵਣਾ॥

*(ਭਾਈ ਗੁਰਦਾਸ ਜੀ, ਵਾਰ—੨੧, ਪਉੜੀ ੧੫)*

(ਲੱਖਾਂ ਕਰੋੜਾਂ ਵਾਰ ਤੀਰਥਾਂ ਪੁਰ ਪੁਰਬੀਆਂ ਦੇ ਇਸ਼ਨਾਨ ਕਰਨੇ। ਦੇਵੀ ਦੇਵਤਿਆਂ ਦੇ ਮੰਦਰਾਂ ਵਿਖੇ ਜਾ ਕੇ ਸੇਵਾ ਟਹਿਲ ਕਰਨੀ। ਲੱਖਾਂ ਜਪ, ਤਪ, ਲੱਖਾਂ ਸੰਜਮ, ਲੱਖਾਂ ਸਾਧਨਾਂ ਸਾਧਣੀਆਂ, ਹੋਮ, ਯੱਗ ਕਰਨੇ, ਠਾਕਰਾਂ ਨੂੰ ਭੋਗ ਲਗਾਉਣੇ, ਲੱਖ ਵਰਤ ਨੇਮ, ਦਾਨ ਆਦਿ ਕਰਨੇ। ਪਰ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਉਸ ਬੇਪਰਵਾਹ ਅਕਾਲਪੁਰਖ ਦੀ ਸਭਾ ਵਿਖੇ ਇਹ ਸਭ ਪਖੰਡ ਹਨ, ਨਾਲ ਨਹੀਂ ਜਾਣੇ।)

ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ,
ਅਗਨਿ ਦਹੈ, ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ,
ਰਾਮ ਨਾਮ ਸਰਿ ਤਊ ਨ ਪੂਜੈ॥੧॥

**ਪਦ ਅਰਥ :** **ਬਾਨਾਰਸੀ**—ਕਾਂਸ਼ੀ ਜਾਕੇ। **ਦਹੈ**—ਸੜੇ। **ਕਾਇਆ ਕਲਪੁ**—ਵੈਦਕ ਵਿਧੀ ਅਨੁਸਾਰ ਸਰੀਰ ਨੂੰ ਸਾਧਣਾ, ਜਿਸ ਨਾਲ ਬੁੱਢਾ ਸਰੀਰ ਜਵਾਨ ਨਜ਼ਰ ਆਵੇ। **ਅਸੁਮੇਧ ਜਗੁ**—ਉਹ ਯੱਗ ਜਿਸ ਵਿਚ ਘੋੜੇ ਦੀ ਬਲੀ ਦਿਤੀ ਜਾਂਦੀ ਸੀ। ਪੁਰਾਣੇ ਸਮੇਂ ਇਹ ਯੱਗ ਦੋ ਸੰਕਲਪ ਧਾਰ ਕੇ ਕੀਤਾ ਜਾਂਦਾ ਸੀ—ਸਾਰੇ ਦੇਸ਼ ਵਿਚ ਆਪਣੀ ਹਕੂਮਤ ਸਿੱਧ ਕਰਨ ਲਈ, ਜਾਂ ਔਲਾਦ ਵਾਸਤੇ।

ਯੱਗ ਦੀ ਵਿਧੀ ਇਉਂ ਹੈ : ਇਕ ਚਿੱਟੇ ਰੰਗ ਦਾ ਘੋੜਾ ਵੇਦ ਮੰਤ੍ਰਾਂ ਨਾਲ ਅਭਿਮੰਤ੍ਰਿਤ ਕਰਕੇ ਖੁੱਲ੍ਹਾ ਛੱਡ ਦਿਤਾ ਜਾਂਦਾ ਸੀ, ਜਿਸ ਦੇ ਮੱਥੇ ਪੁਰ ਯੱਗ ਕਰਨ ਵਾਲੇ ਰਾਜੇ ਦਾ ਨਾਉਂ ਅਤੇ ਪ੍ਰਤਾਪ ਲਿਖਿਆ ਹੁੰਦਾ ਸੀ। ਘੋੜੇ ਦੇ ਪਿਛੇ ਫੌਜ ਦੇ ਸਰਦਾਰ ਫੌਜ ਲੈ ਕੇ ਚਲਦੇ ਸਨ, ਘੋੜਾ ਆਪਣੀ ਇੱਛਾ ਅਨੁਸਾਰ ਇਕ ਵਰ੍ਹਾ ਦੇਸ਼ ਦੇਸ਼ਾਂਤਰ ਵਿਚ ਫਿਰਦਾ ਰਹਿੰਦਾ ਸੀ। ਜਿਹੜਾ ਰਾਜਾ, ਘੋੜੇ ਦੇ ਸੁਆਮੀ ਦੀ ਹਕੂਮਤ ਮੰਨਣੀ ਪਸੰਦ ਨਹੀਂ ਕਰਦਾ ਸੀ, ਉਹ ਆਪਣੇ ਇਲਾਕੇ ਵਿਚ ਆਏ ਘੋੜੇ ਨੂੰ ਬੰਨ੍ਹ ਲੈਂਦਾ ਸੀ। ਇਸ ਪਰ ਦੋਹੀਂ ਪਾਸੀਂ ਘੋਰ ਯੁਧ-ਛਿੜ ਪੈਂਦਾ ਸੀ। ਜੇ ਘੋੜਾ

ਛਡਾਇਆ ਨਾ ਜਾਂਦਾ ਤਾਂ ਯੱਗ ਨਹੀਂ ਸੀ ਹੋ ਸਕਦਾ, ਅਤੇ ਜੇ ਘੋੜਾ ਛੁਡਾ ਲਿਆ ਜਾਂਦਾ ਤਦ ਹਾਰੇ ਹੋਏ ਰਾਜੇ ਨੂੰ ਯੱਗ ਕਰਨ ਵਾਲੇ ਦੀ ਈਨ ਮੰਨਣੀ ਪੈਂਦੀ ਸੀ। ਇਕ ਸਾਲ ਦੇ ਸਫਰ ਪਿਛੋਂ ਘੋੜੇ ਨੂੰ ਰਾਜਧਾਨੀ ਵਿਚ ਵਾਪਸ ਲੈ ਆਉਂਦੇ ਸਨ, ਅਤੇ ਜਿਨ੍ਹਾਂ ਰਾਜਿਆਂ ਦੇ ਦੇਸ਼ ਥਾਣੀਂ ਘੋੜਾ ਬੇਰੋਕ ਫਿਰ ਆਇਆ ਹੋਵੇ, ਉਨ੍ਹਾਂ ਸਭਨਾਂ ਨੂੰ ਯੱਗ ਵਿਚ ਹਾਜ਼ਿਰ ਹੋਣਾ ਪੈਂਦਾ ਸੀ। ਬ੍ਰਾਹਮਣਾਂ ਦੀ ਦੱਸੀ ਵਿਧੀ ਅਨੁਸਾਰ ਇਕ ਭਾਰੀ ਯੱਗ ਮੰਡਪ ਰਚਿਆ ਜਾਂਦਾ ਸੀ, ਜਿਸ ਦੇ ਵਿਚਕਾਰ ਇਕ ਵੇਦੀ, ਸਵਾ ਸਵਾ ਗਜ ਚੌੜੇ ਅਤੇ ਸੱਤ ਸੱਤ ਗਜ ਲੰਮੇ 21 ਖੰਭਿਆਂ ਉਪਰ ਰਚੀ ਜਾਂਦੀ ਸੀ ਅਤੇ ਹਵਨ ਲਈ 18 ਕੁੰਡ ਬਣਾਏ ਜਾਂਦੇ ਸਨ, ਜਿਨ੍ਹਾਂ ਵਿਚ ਅਨੇਕ ਪੰਛੀ ਅਤੇ ਚੁਪਾਏ ਪਸ਼ੂ ਕੱਟ ਕੇ ਹੋਮ ਕੀਤੇ ਜਾਂਦੇ ਸਨ, ਜਿਨ੍ਹਾਂ ਦੀ ਗੰਧ (ਬੂ) ਰਾਜਾ ਆਪਣੀ ਰਾਣੀ ਸਮੇਤ ਲੈਂਦਾ ਸੀ। ਅੰਤ ਨੂੰ ਵੇਦ ਮੰਤ੍ਰਾਂ ਦਾ ਪਾਠ ਕਰਦੇ ਹੋਏ, ਘੋੜੇ ਨੂੰ ਇਸ਼ਨਾਨ ਕਰਾ ਕੇ ਬੈਂਤ ਦੀ ਚਟਾਈ ਉੱਪਰ ਚੜ੍ਹਾ ਕਰਕੇ, ਰਾਜੇ ਤੇ ਰਾਣੀ ਦੇ ਹੱਥੋਂ ਝਟਕਾਇਆ ਜਾਂਦਾ ਸੀ, ਇਸ ਵੇਲੇ ਸਭ ਪਾਸਿਓਂ ਜੈ-ਜੈਕਾਰ ਦੀ ਧੁੰਨੀ ਗੂੰਜਦੀ ਸੀ।

ਜੇ ਸੰਤਾਨ ਦੀ ਇੱਛਾ ਲਈ ਅਸ਼ੂਮੇਧ ਕੀਤਾ ਜਾਂਦਾ ਤਦ ਰਾਤ ਨੂੰ ਘੋੜੇ ਦੀ ਲੋਥ ਨਾਲ ਰਾਣੀ ਸੌਂਦੀ ਸੀ। ਹਿੰਦੂਆਂ ਦਾ ਨਿਸ਼ਚਾ ਸੀ ਕਿ 100 ਅਸ਼ੂਮੇਧ ਜੱਗ ਕਰਨ ਨਾਲ ਇੰਦ੍ਰ ਪਦਵੀ ਪ੍ਰਾਪਤ ਹੋ ਜਾਂਦੀ ਹੈ, ਏਸੇ ਲਈ ਪੁਰਾਣਾਂ ਵਿਚ ਵੇਖੀਦਾ ਹੈ ਕਿ ਇੰਦ੍ਰ ਨੇ ਯੱਗਾਂ ਵਿਚ ਅਕਸਰ ਵਿਘਨ ਪਾਏ।

ਬਾਲਮੀਕੀ ਰਾਮਾਇਣ ਬਾਲ ਕਾਂਡ ਦੇ 14ਵੇਂ ਅਧਿਆਇ ਵਿਚ ਜ਼ਿਕਰ ਆਉਂਦਾ ਹੈ ਕਿ ਦਸ਼ਰਥ ਦੇ ਅਸ਼ੂਮੇਧ ਜੱਗ ਵਿਚ ਤਿੰਨ ਸੌ ਪਸ਼ੂ, ਬਲਿਦਾਨ ਲਈ ਖੁੰਟਿਆਂ ਨਾਲ ਬੰਨ੍ਹੇ ਗਏ ਸਨ, ਅਤੇ ਘੋੜੇ ਨੂੰ ਕੌਸ਼ੱਲਯਾ ਆਦਿ ਰਾਣੀਆਂ ਨੇ ਖੜਗ ਨਾਲ ਝਟਕਾਇਆ ਸੀ ਅਰ ਰਾਤ ਨੂੰ ਇਸ ਨਾਲ ਸੁੱਤੀਆਂ ਸਨ।

ਗਰਭਦਾਨ—ਫਲ ਆਦਿਕਾਂ ਵਿਚ ਲੁਕਾ ਕੇ, ਗੁਪਤ ਦਾਨ ਦੇਣਾ। ਸਰਿ—ਬਰਾਬਰ। ਤਉ—ਤਾਂ ਭੀ।

**ਅਰਥ** : ਜੇ ਕੋਈ ਮਨੁੱਖ ਕਾਂਸ਼ੀ ਜਾ ਕੇ, ਉਲਟਾ ਲਟਕ ਕੇ, ਤਪ ਕਰੇ, ਤੀਰਥਾਂ ਤੇ ਸਰੀਰ ਤਿਆਗੇ, ਧੂਣੀਆਂ ਦੀ ਅੱਗ ਵਿਚ ਸੜੇ, ਜਾਂ ਜੋਗ-ਅਭਿਆਸ ਆਦਿਕ ਨਾਲ ਸਰੀਰ ਨੂੰ ਬਿਮਾਰੀ ਤੇ ਬੁਢੇਪੇ ਤੋਂ ਬਚਾ ਲਵੇ, ਜੋ ਕੋਈ ਅਸਮੇਧ ਜੱਗ ਕਰੇ, ਜਾਂ ਸੋਨਾ ਫਲ ਆਦਿਕਾਂ ਵਿਚ ਲੁਕਾ ਕੇ ਗੁਪਤ ਦਾਨ ਕਰੇ, ਤਾਂ ਭੀ ਇਹ ਕੰਮ ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ॥੧॥

ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ,
ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ,
ਰਾਮ ਨਾਮ ਸਰਿ ਤਊ ਨ ਪੂਜੈ॥

ਪਦ ਅਰਥ : ਕੁੰਭ—ਘੜਾ। ਸਕੰਧ ਪੁਰਾਣ ਵਿਚ ਕਥਾ ਹੈ ਕਿ ਜਦ ਦੇਵਤਿਆਂ ਅਤੇ ਦੈਤਾਂ ਨੇ ਮਿਲਕੇ ਖੀਰ ਸਮੁੰਦਰ ਰਿੜਕਿਆ, ਤਾਂ ਚੌਦਾਂ ਰਤਨ ਨਿਕਲੇ, ਜਿਨ੍ਹਾਂ ਵਿਚ ਅੰਮ੍ਰਿਤ ਦੇ ਕੁੰਭ (ਘੜੇ) ਧਨੰਤਰ ਵੈਦ ਸਹਿਤ ਨਿਕਲੇ। ਧਨੰਤਰ ਨੇ ਅੰਮ੍ਰਿਤ ਦਾ ਘੜਾ ਇੰਦਰ ਨੂੰ ਦਿਤਾ, ਇੰਦਰ ਨੇ ਆਪਣੇ ਪੁੱਤਰ ਜਯੰਤ ਨੂੰ ਆਖਿਆ ਕਿ ਘੜੇ ਨੂੰ ਸੁਰਗ ਵਿਚ ਲੈ ਜਾ। ਜਦ ਜਯੰਤ ਕੁੰਭ ਲੈ ਕੇ ਤੁਰਿਆ, ਤਾਂ ਦੈਂਤਾਂ ਦੇ ਗੁਰੂ ਸ਼ਕ੍ਰ ਨੇ ਹੁਕਮ ਦਿਤਾ ਕਿ ਘੜਾ ਖੋਹ ਲਓ। ਦੇਵਤਿਆਂ ਅਤੇ ਦੈਤਾਂ ਦਾ ਬਾਰਾਂ ਦਿਨ ਘੋਰ ਯੁਧ ਹੋਇਆ। ਘੜੇ ਦੀ ਖੋਹਾ ਖੋਹੀ ਵਿਚ ਚਾਰ ਥਾਂਈ (ਹਰਿਦ੍ਵਾਰ, ਪ੍ਰਯਾਗ, ਨਾਸਿਕ, ਉਜੈਨ) ਕੁੰਭ ਅੰਮ੍ਰਿਤ ਡਿਗਿਆ ਇਸ ਲਈ ਚਾਰੇ ਥਾਂ ਕੁੰਭ ਮੇਲਾ ਹੁੰਦਾ ਹੈ। ਦੇਵਤਿਆਂ ਦੇ ਬਾਰਾਂ ਦਿਨ, ਮਨੁੱਖਾਂ ਦੇ ਬਾਰਾਂ ਵਰ੍ਹੇ ਦੇ ਬਰਾਬਰ ਹਨ, ਇਸ ਕਾਰਨ ਬਾਰਾਂ ਵਰ੍ਹੇ ਪਿਛੋਂ ਹਰੇਕ ਕੁੰਭ ਪੁਰਬ ਹੋਇਆ ਕਰਦਾ ਹੈ।

(ੳ) ਵ੍ਰਿਹਸਪਤਿ ਕੁੰਭ ਰਾਸ਼ੀ ਵਿਚ ਅਤੇ ਸੂਰਜ ਮੇਖ ਰਾਸੀ ਵਚਿ ਹੋਵੇ ਤਾਂ ਹਰਿਦ੍ਵਾਰ (ਗੰਗਾ) ਤੇ ਕੁੰਭ ਹੁੰਦਾ ਹੈ।

(ਅ) ਅਮਾਵਸਯਾ ਨੂੰ ਵ੍ਰਿਹਸਪਤਿ ਮੇਖ ਰਾਸ਼ੀ ਵਿਚ, ਚੰਦ੍ਰਮਾ ਅਤੇ ਸੂਰਜ ਮਕਰ ਰਾਸ਼ੀ ਵਿਚ ਹੋਣ ਤਾਂ ਪ੍ਰਯਾਗ ਦਾ ਕੁੰਭ ਹੁੰਦਾ ਹੈ।

(ੲ) ਵ੍ਰਿਹਸਪਤਿ ਚੰਦ੍ਰਮਾ ਅਤੇ ਸੂਰਜ ਅਮਾਵਸਯਾ ਨੂੰ ਕਰਕ ਰਾਸ਼ੀ ਵਿਚ ਆਉਣ ਤਾਂ ਗੋਦਾਵਰੀ (ਨਾਸਿਕ) ਪੁਰ ਕੁੰਭ ਪਰਵ ਹੋਇਆ ਕਰਦਾ ਹੈ।

(ਸ) ਸੂਰਜ, ਚੰਦ੍ਰਮਾ ਅਤੇ ਵ੍ਰਿਹਸਪਤਿ ਕੁੰਭ ਰਾਸ਼ੀ ਵਿਚ ਅਮਾਵਸਯਾ ਨੂੰ ਆਉਣ ਤਾਂ ਧਾਰਾ (ਉਜੈਨ) ਦਾ ਕੁੰਭ ਹੁੰਦਾ ਹੈ।

ਜਉ—ਜਾਂ। ਕੁੰਭਿ—ਕੁੰਭ ਦੇ ਸਮੇਂ। ਜਉ—ਜੇ। ਕੇਦਾਰ—ਇਕ ਹਿੰਦੂ ਤੀਰਥ ਹੈ, ਜੋ ਰਿਆਸਤ ਗੜ੍ਹਵਾਲ (ਯੂ.ਪੀ) ਵਚਿ ਰੁਦ੍ਰ ਹਿਮਾਲੇ ਦੀ ਬਰਫਾਨੀ ਧਾਰਾ ਵਿਚ ਮਹਾ ਪੰਥ ਦੀ ਚੋਟੀ ਹੇਠ ਇਕ ਟਿੱਲੇ ਉਤੇ ਹੈ। ਇਥੇ ਸਦਾ-ਸ਼ਿਵ ਦਾ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂਦੇਵ ਹੈ। ਦੱਸਿਆ ਜਾਂਦਾ ਹੈ ਕਿ

ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵ ਜੀ ਇਸ ਥਾਂ ਝੋਟਾ ਬਣ ਕੇ ਪਨਾਹ ਲੈਣ ਲਈ ਆਏ। ਧੜ ਪਹਾੜ ਵਿਚ ਧਸ ਗਿਆ, ਸਿਰਫ ਪਿਠ ਬਾਹਰ ਦਿਖਾਈ ਦੇਂਦੀ ਹੈ, ਜਿਸ ਦੀ ਪੂਜਾ ਲੋਕ ਕਰਦੇ ਹਨ। ਬਾਕੀ ਹਿਸਿਆਂ ਦੀ ਪੂਜਾ ਚਾਰ ਹੋਰਨਾਂ ਥਾਵਾਂ ਤੇ ਹੁੰਦੀ ਹੈ। ਬਾਹਾਂ ਦੀ ਪੂਜਾ ਤੁੰਗ ਨਾਥ ਤੇ ਮੂੰਹ ਦੀ, ਰੁਦ੍ਰ ਨਾਥ ਤੇ, ਨਾਭੀ ਦੀ, ਮਾਯਮੇਸ਼੍ਵਰ ਤੇ, ਸਿਰ ਅਤੇ ਜਟਾਂ ਦੀ ਕਲਪੇਸ਼੍ਵਰ ਤੇ। ਇਹ ਪੰਜ ਅਸਥਾਨ ਪੰਜ ਕੇਦਾਰ ਸਦਾਉਂਦੇ ਹਨ। ਸਹਸ—ਹਜ਼ਾਰ। ਕੋਟਿ—ਕਰੋੜਾਂ। ਹਿਵਾਲੇ—ਹਿਮਾਲੇ ਪਰਬਤ ਉਤੇ। ਗਾਰੈ—ਗਾਲ ਦੇਵੇ। ਹਿਵਾਲੇ ਗਾਰੈ—ਬਰਫ ਵਿਚ ਖਤਮ ਕਰ ਦੇਵੇ॥੨॥

ਅਰਥ : ਕੁੰਭ ਦੇ ਮੇਲੇ ਤੇ ਜੇ ਗੰਗਾ ਜਾਂ ਗੋਦਾਵਰੀ ਤੀਰਥ ਤੇ ਜਾਈਏ, ਕੇਦਾਰ ਤੀਰਥ ਤੇ ਇਸ਼ਨਾਨ ਕਰੀਏ ਜਾਂ ਗੋਮਤੀ ਨਦੀ ਦੇ ਕੰਢੇ ਹਜ਼ਾਰ ਗਊਆਂ ਦਾ ਦਾਨ ਕਰੀਏ, ਜੇ ਕੋਈ ਕ੍ਰੋੜਾਂ ਵਾਰੀ ਤੀਰਥ ਯਾਤਰਾ ਕਰੇ, ਜਾਂ ਆਪਣਾ ਸਰੀਰ ਹਿਮਾਲੇ ਪਰਬਤ ਦੀ ਬਰਫ ਵਿਚ ਗਾਲ ਦੇਵੇ ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ॥੨॥

**ਅਸ ਦਾਨੁ, ਗਜ ਦਾਨ, ਸਿਹਜਾ ਨਾਰੀ ਭੂਮਿ ਦਾਨ,**
**ਐਸੋ ਦਾਨੁ ਨਿਤ ਨਿਤਹਿ ਕੀਜੈ॥**
**ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ,**
**ਰਾਮ ਨਾਮ ਸਰਿ ਤਊ ਨ ਪੂਜੈ॥੩॥**

**ਪਦ ਅਰਥ :** ਅਸੁ—ਘੋੜਾ। ਗਜ—ਹਾਥੀ। ਸਿਹਜਾ—ਸੇਜ। ਭੂਮਿ — ਜ਼ਮੀਨ। ਆਤਮ—ਆਪਣਾ ਆਪ। ਨਿਰਮਾਇਲ—ਦੇਵਤਿਆਂ ਨੂੰ ਭੇਟਾ ਕੀਤੀ ਹੋਈ ਚੀਜ਼ (ਸੰਸਕ੍ਰਿਤ ਨਿਰਮਾਲਯ)। ਕੰਚਨ—ਸੋਨਾ॥੩॥

ਅਰਥ : ਜੇ ਘੋੜੇ ਤੇ ਹਾਥੀ ਦਾਨ ਕਰੀਏ, ਪਲੰਘ-ਬਿਸਤਰੇ ਸਮੇਤ ਇਸਤ੍ਰੀ ਦਾਨ ਕਰੀਏ। ਆਪਣੀ ਜ਼ਮੀਨ ਦਾਨ ਕਰ ਦੇਈਏ, ਅਤੇ ਹਰ ਰੋਜ਼ ਅਜਿਹਾ ਕੋਈ ਨ ਕੋਈ ਦਾਨ ਕਰਦੇ ਹੀ ਰਹੀਏ, ਜੇ ਆਪਣਾ ਆਪ ਭੀ ਭੇਟ ਕਰ ਦਈਏ, ਅਤੇ ਇੱਥੋਂ ਤਕ ਕਿ ਜੇ ਆਪਣੇ ਬਰਾਬਰ ਤੋਲ ਕੇ ਸੋਨਾ ਦਾਨ ਕਰੀਏ, ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ॥੩॥

**ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ,**
**ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥**
**ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ,**

ਪ੍ਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ॥੪॥੪॥

ਪਦ ਅਰਥ : ਮਨਹਿ–ਮਨ ਵਿਚ। ਰੋਸੁ–ਗਿਲਾ। ਜਮਹਿ–ਜਮ ਨੂੰ। ਨਿਰਬਾਣ ਪਦੁ–ਉਹ ਅਵਸਥਾ ਜੋ ਵਾਸ਼ਨਾ ਰਹਿਤ ਹੈ। ਚੀਨਿ੍ ਲੀਜੈ–ਪਛਾਣ ਲਈਏ। ਜਸਰਥ ਰਾਇ ਨੰਦੁ–ਰਾਜੇ ਜਸਰਥ ਦਾ ਪੁੱਤਰ। ਮੇਰਾ–ਮੇਰੇ ਵਾਸਤੇ, ਮੇਰੇ ਭਾ ਦਾ। ਰਾਇ–ਰਾਜਾ। ਨੰਦੁ–ਪੁੱਤਰ। ਤਤੁ ਰਸੁ–ਨਾਮ-ਰੂਪ ਰਸ। ਪੀਜੈ–ਪੀਣਾ ਚਾਹੀਦਾ ਹੈ।

ਅਰਥ : ਜੇ ਸਦਾ ਅਜਿਹੇ ਕੰਮ ਹੀ ਕਰਦੇ ਰਹਿਣਾ ਹੈ, ਤੇ ਨਾਮ ਨਹੀਂ ਸਿਮਰਨਾ, ਤਾਂ ਫਿਰ ਮਨ ਵਿਚ ਗਿਲਾ ਨਾ ਕਰਨਾ, ਜਮ ਨੂੰ ਦੋਸ਼ ਨਾ ਦੇਣਾ ਕਿ ਉਹ ਆ ਗਿਆ ਹੈ। ਇਹਨੀਂ ਕੰਮੀ ਜਮ ਤੋਂ ਖਲਾਸੀ ਨਹੀਂ ਹੋਣੀ, ਇਸ ਲਈ ਹੇ ਮਨ! ਪਵਿੱਤਰ ਅਤੇ ਵਾਸ਼ਨਾ-ਰਹਿਤ ਅਵਸਥਾ ਨਾਲ ਜਾਣ-ਪਛਾਣ ਪਾ। ਨਾਮਦੇਵ ਬੇਨਤੀ ਕਰਦਾ ਹੈ ਕਿ ਸਭ ਰਸਾਂ ਦਾ ਮੂਲ-ਰਸ ਨਾਮ-ਅੰਮ੍ਰਿਤ ਹੀ ਪੀਣਾ ਚਾਹੀਦਾ ਹੈ, ਲੋਕ ਦਸਰਥ ਦੇ ਪੁੱਤਰ ਸ੍ਰੀ ਰਾਮ ਚੰਦਰ ਨੂੰ ਭਗਵਾਨ ਸਮਝ ਕੇ ਉਸਦੀ ਪੂਜਾ ਕਰਦੇ ਹਨ, ਪਰ ਮੇਰੇ ਲਈ ਤਾਂ ਨਾਮ ਅੰਮ੍ਰਿਤ (ਪ੍ਰਭੂ-ਪਰਮਾਤਮਾ ਦੀ ਯਾਦ) ਹੀ ਰਾਜਾ ਰਾਮ ਚੰਦ ਹੈ॥੪॥

ਇਸ ਸ਼ਬਦ ਵਿਚ ਆਏ ਵਿਚਾਰਾਂ ਦੀ, 'ਗੁਰਬਾਣੀ' ਥਾਂ ਥਾਂ ਪੁਸ਼ਟੀ ਕਰਦੀ ਹੈ, ਜਿਵੇਂ :

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥੩॥
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ॥੪॥

*(ਸਿਰੀ ਰਾਗ, ਮ: ੧–੬੨)*

ਜੇ ਆਪਣੇ ਸਰੀਰ ਨੂੰ ਕੱਟ ਕੱਟ ਕੇ, ਇਕ ਰੱਤੀ ਭਰ ਤੋਲ ਤੋਲ ਕੇ ਅੱਗ

ਵਿਚ ਹਵਨ ਕਰ ਦਿਤਾ ਜਾਏ, ਜੇ ਮੈਂ ਆਪਣੇ ਸਰੀਰ ਤੇ ਮਨ ਨੂੰ ਹਵਨ ਦੀ ਸਾਮਗ੍ਰੀ ਬਣਾ ਦਿਆਂ ਤੇ ਹਰ ਰੋਜ਼ ਇਹਨਾਂ ਨੂੰ ਅੱਗ ਵਿਚ ਸਾੜਾਂ, ਜੇ ਇਹੋ ਜਿਹੇ ਹੋਰ ਲੱਖਾਂ ਕ੍ਰੋੜਾਂ ਕਰਮ ਕੀਤੇ ਜਾਣ, ਤਾਂ ਭੀ ਕੋਈ ਕਰਮ ਪਰਮਾਤਮਾ ਦੇ ਨਾਮ ਦੀ ਬਰਾਬਰੀ ਤਕ ਨਹੀਂ ਪਹੁੰਚ ਸਕਦਾ॥੨॥

ਜੇ ਸਿਰ ਉੱਤੇ ਆਰਾ ਰਖਾ ਕੇ ਸਰੀਰ ਨੂੰ ਦੋ-ਫਾੜ ਚਿਰਾ ਦਿਤਾ ਜਾਏ, ਜੇ ਸਰੀਰ ਨੂੰ ਹਿਮਾਲਾ ਪਰਬਤ ਦੀ ਬਰਫ਼ ਵਿਚ ਗਾਲ ਦਿਤਾ ਜਾਏ, ਤਾਂ ਭੀ ਮਨ ਵਿਚੋਂ ਹਉਮੈ ਆਦਿਕ ਰੋਗ ਦੂਰ ਨਹੀਂ ਹੁੰਦੇ। ਕਰਮ ਕਾਂਡ ਦੀ ਸਾਰੀ ਮਰਯਾਦਾ ਮੈਂ ਚੰਗੀ ਤਰ੍ਹਾਂ ਪਰਖ ਕੇ ਵੇਖ ਲਈ ਹੈ, ਕੋਈ ਕਰਮ ਪ੍ਰਭੂ ਦੇ ਨਾਮ ਜਪਣ ਦੀ ਬਰਾਬਰੀ ਤਕ ਨਹੀਂ ਅੱਪੜਦਾ।੩।

ਜੇ ਮੈਂ ਸੋਨੇ ਦੇ ਕਿਲ੍ਹੇ ਦਾਨ ਕਰਾਂ, ਬਹੁਤ ਸਾਰੇ ਵਧੀਆ ਘੋੜੇ ਤੇ ਹਾਥੀ ਦਾਨ ਕਰਾਂ, ਜ਼ਮੀਨ ਦਾਨ ਕਰਾਂ, ਬਹੁਤ ਸਾਰੀਆਂ ਗਊਆਂ ਦਾਨ ਕਰਾਂ, ਫਿਰ ਭੀ ਮਨ ਵਿਚ ਅਹੰਕਾਰ ਮਾਣ ਬਣ ਜਾਂਦਾ ਹੈ। ਜਿਸ ਮਨੁੱਖ ਨੂੰ ਸਤਿਗੁਰੂ ਨੇ ਸਦਾ-ਥਿਰ ਪ੍ਰਭੂ ਦਾ ਨਾਮ ਜਪਣ ਦੀ ਬਖਸ਼ਸ਼ ਕੀਤੀ ਹੈ ਉਸ ਦਾ ਮਨ ਪਰਮਾਤਮਾ ਦੇ ਨਾਮ ਵਿਚ ਪਰੋਇਆ ਰਹਿੰਦਾ ਹੈ ਤੇ ਇਹੀ ਹੈ ਸਹੀ ਕਰਨੀ।੪।

**ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥੧॥**
**ਤਉ ਨ ਪੁਜਹਿ ਹਰਿ ਕੀਰਤਿ ਨਾਮਾ॥**
**ਅਪੁਨੇ ਰਾਮਹਿ ਭਜੁ, ਰੇ ਮਨ ਆਲਸੀਆ॥੧॥ ਰਹਾਉ॥**

*(ਗੋਂਡ, ਨਾਮਦੇਉ ਜੀ—੮੭੩)*

[ਜੇ ਕੋਈ ਮਨੁੱਖ ਅਸਮੇਧ ਜੱਗ ਕਰੇ, ਆਪਣੇ ਨਾਲ ਸਾਵਾਂ ਤੋਲ ਕੇ ਸੋਨਾ ਚਾਂਦੀ ਆਦਿਕ ਦਾਨ ਕਰੇ ਅਤੇ ਪ੍ਰਯਾਗ ਆਦਿਕ ਤੀਰਥਾਂ ਤੇ ਇਸ਼ਨਾਨ ਕਰੇ ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ, ਪ੍ਰਭੂ ਦੀ ਸਿਫ਼ਤ-ਸਲਾਹ ਦੀ, ਬਰਾਬਰੀ ਨਹੀਂ ਕਰ ਸਕਦੇ। ਸੋ, ਹੇ ਮੇਰੇ ਆਲਸੀ ਮਨ! ਆਪਣੇ ਪਿਆਰੇ ਪ੍ਰਭੂ ਨੂੰ ਸਿਮਰ।]

**ਮਕਰ ਪ੍ਰਾਗਿ ਦਾਨੁ ਬਹੁ ਕੀਆ, ਸਰੀਰੁ ਦੀਓ ਅਧ ਕਾਟਿ॥**
**ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ, ਬਹੁ ਕੰਚਨੁ ਦੀਜੈ ਕਟਿ ਕਾਟ॥**

*(ਮਾਲੀ ਗਉੜਾ, ਮ: ੪—੯੮੬)*

[ਜੇ ਕੋਈ ਮਾਘ ਦੀ ਸੰਗ੍ਰਾਂਦ ਤੇ ਪ੍ਰਯਾਗ ਤੀਰਥ ਉਤੇ ਜਾ ਕੇ ਬਹੁਤ ਦਾਨ ਕਰੇ, ਕਾਂਸ਼ੀ ਜਾ ਕੇ ਕਰਵਤੁ ਆਰੇ ਨਾਲ ਆਪਣਾ ਸਰੀਰ ਦੋ-ਫਾੜ ਕਰਾ ਲਵੇ

ਫਿਰ ਭੀ, ਉਹ ਮੁਕਤੀ ਹਾਸਲ ਨਹੀਂ ਕਰ ਸਕਦਾ, ਭਾਵੇਂ ਤੀਰਥਾਂ ਤੇ ਜਾ ਕੇ ਬਹੁਤ ਸਾਰਾ ਸੋਨਾ ਭੀ ਥੋੜ੍ਹਾ ਥੋੜ੍ਹਾ ਕਰਕੇ ਅਨੇਕਾਂ ਨੂੰ ਦਾਨ ਦਿਤਾ ਜਾਏ।]

ਜਗਨ ਹੋਮ ਪੁੰਨ ਤਪ ਪੂਜਾ, ਦੇਹ ਦੁਖੀ ਨਿਤ ਦੂਖ ਸਹੈ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ,
ਮੁਕਤਿ ਨਾਮਿ ਗੁਰਮੁਖਿ ਲਹੈ॥

(ਭੈਰਉ, ਮ: ੧—੧੧੨੭)

[ਜੱਗ, ਹਵਨ, ਪੁੰਨ-ਦਾਨ, ਤਪ, ਪੂਜਾ ਆਦਿਕ ਕਰਮ ਕੀਤਿਆਂ ਸਰੀਰ ਫਿਰ ਭੀ ਦੁਖੀ ਹੀ ਰਹਿੰਦਾ ਹੈ ਤੇ ਦੁਖ ਹੀ ਸਹਾਰਦਾ ਹੈ। ਵਿਕਾਰਾਂ ਤੋਂ ਪੈਦਾ ਹੋਏ ਦੁਖਾਂ ਤੇ ਵਿਕਾਰਾਂ ਤੋਂ ਖਲਾਸੀ ਕੋਈ ਮਨੁੱਖ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਤੋਂ ਬਿਨਾਂ ਨਹੀਂ ਪ੍ਰਾਪਤ ਕਰ ਸਕਦਾ। ਇਹ ਖਲਾਸੀ ਗੁਰੂ ਦੀ ਸ਼ਰਨ ਪੈ ਕੇ, ਪ੍ਰਭੂ-ਨਾਮ ਵਿਚ ਜੁੜਿਆਂ ਹੀ ਮਿਲਦੀ ਹੈ।]

ਜਾਪ ਤਾਪ, ਗਿਆਨ ਸਭਿ ਧਿਆਨ॥
ਖਟ ਸਾਸਤ੍ਰ, ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ, ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ, ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ, ਕੀਏ ਬਹੁ ਜਤਨਾ॥
ਪੁੰਨ ਦਾਨ, ਹੋਮੇ ਬਹੁ ਰਤਨਾ॥
ਸਰੀਰੁ ਕਟਾਇ, ਹੋਮੈ ਕਰਿ ਰਾਤੀ॥
ਵਰਤ ਨੇਮ, ਕਰੈ ਬਹੁ ਭਾਤੀ॥
ਨਹੀ ਤੁਲਿ, ਰਾਮ ਨਾਮ ਬੀਚਾਰ॥
ਨਾਨਕ, ਗੁਰਮੁਖਿ ਨਾਮੁ ਜਪੀਐ, ਇਕ ਬਾਰ॥

(ਗਉੜੀ, ਸੁਖਮਨੀ, ਮ: ੫—੨੬੫)

[ਜੇ ਕੋਈ ਵੇਦ-ਮੰਤ੍ਰਾਂ ਦੇ ਜਾਪ ਕਰੇ, ਸਰੀਰ ਨੂੰ ਧੂਣੀਆਂ ਨਾਲ ਤਪਾਏ, ਹੋਰ ਕਈ ਗਿਆਨ ਦੀਆਂ ਗੱਲਾਂ ਕਰੇ ਤੇ ਦੇਵਤਿਆਂ ਦੇ ਧਿਆਨ ਧਰੇ, ਛੇ ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਦਾ ਉਪਦੇਸ਼ ਕਰੇ, ਜੋਗ ਦੇ ਸਾਧਨ ਕਰੇ, ਕਰਮ ਕਾਂਡੀ ਧਰਮ ਦੀ ਕ੍ਰਿਆ ਕਰੇ ਜਾਂ ਸਾਰੇ ਕੰਮ ਛੱਡ ਕੇ ਜੰਗਲਾਂ ਵਿਚ ਭਉਂਦਾ ਫਿਰੇ,

ਅਨੇਕਾਂ ਕਿਸਮ ਦੇ ਬੜੇ ਜਤਨ ਕਰੇ, ਪੁੰਨ ਦਾਨ ਕਰੇ ਤੇ ਬਹੁਤ ਸਾਰਾ ਘਿਉ ਹਵਨ ਦੀ ਭੇਟ ਕਰੇ, ਆਪਣੇ ਸਰੀਰ ਨੂੰ ਰਤੀ ਰਤੀ ਕਰਕੇ ਕਟਾਵੇ ਤੇ ਅੱਗ ਵਿਚ ਸਾੜ ਦੇਵੇ। ਕਈ ਕਿਸਮਾਂ ਦੇ ਵਰਤਾਂ ਦੇ ਬੰਧੇਜ ਕਰੇ, ਤਾਂ ਭੀ ਇਹ ਸਾਰੇ ਹੀ ਪ੍ਰਭੂ ਦੇ ਨਾਮ ਦੀ ਵਿਚਾਰ ਦੇ ਬਰਾਬਰ ਨਹੀਂ ਹਨ, ਭਾਵੇਂ ਹੇ ਨਾਨਕ! ਐਸਾ ਨਾਮ ਇਕ ਵਾਰੀ ਹੀ ਗੁਰੂ ਦੇ ਸਨਮੁਖ ਹੋ ਕੇ ਜਪਿਆ ਜਾਏ।]

**ਲਖ ਜਪ ਤਪ ਲਖ ਸੰਜਮਾਂ ਹੋਮ ਜਗ ਲਖ ਵਰਤ ਕਰੰਦੇ॥**
**ਲਖ ਤੀਰਥ ਲਖ ਊਲਖਾ ਲਖ ਪੁਰੀਆ ਲਖ ਪੁਰਬ ਲਗੰਦੇ॥**
**ਦੇਵੀ ਦੇਵਲ ਦੇਹੁਰੇ ਲਖ ਪੁਜਾਰੀ ਪੂਜ ਕਰੰਦੇ॥**
**ਜਲ ਥਲ ਮਹੀਅਲ ਭਰਮਦੇ ਕਰਮ ਧਰਮ ਲਖ ਫੇਰਿ ਫਿਰੰਦੇ॥**
**ਲਖ ਪਰਬਤ ਵਣ ਖੰਡ ਲਖ, ਲਖ ਉਦਾਸੀ ਹੋਇ ਭਵੰਦੇ॥**
**ਅਗਨੀ ਅੰਗੁ ਜਲਾਇੰਦੇ ਲਖ ਹਿਮੰਚਲਿ ਜਾਇ ਗਲੰਦੇ॥**
**ਗੁਰੁ ਸਿਖੀ ਸੁਖੁ ਤਿਲੁ ਨ ਲਹੰਦੇ॥੧੮॥**

*(ਭਾਈ ਗੁਰਦਾਸ ਜੀ, ਵਾਰ-੨੮)*

[ਲੱਖਾਂ ਜਪੀਏ ਲੱਖਾਂ ਤਪੀਏ ਹਨ, ਲੱਖਾਂ ਸੰਜਮ ਲੱਖਾਂ ਵਰਤ (ਨੇਮਾਦਿਕ ਉਪਾਵ) ਕਰਦੇ ਹਨ। ਲੱਖਾਂ ਤੀਰਥ, ਲੱਖਾਂ ਕੰਨਪਾਟੇ ਜੋਗੀਸ਼ਰ ਹਨ। ਲੱਖਾਂ ਪੁਰੀਆਂ (ਕਾਸ਼ੀ, ਮਥੁਰਾ ਆਦਿਕ ਹਨ), ਲੱਖਾਂ ਪੁਰਬ (ਕੁੰਭ ਆਦਿਕ) ਲਗਦੇ ਹਨ। ਲੱਖਾਂ ਠਾਕਰ ਦੁਆਰੇ, ਦੇਹੁਰੇ ਸਮਾਧਾਂ, ਲੱਖਾਂ ਪੁਜਾਰੀ ਪੂਜਾ ਕਰਨਹਾਰੇ ਹਨ। (ਲੱਖਾਂ) ਜਲਾਂ, ਥਲਾਂ, ਪ੍ਰਿਥਵੀ, ਅਕਾਸ਼ ਉਪਰ ਫਿਰਦੇ ਰਹਿੰਦੇ ਹਨ, ਕਈ ਲੱਖਾਂ ਕਰਮਾਂ ਧਰਮਾਂ ਦੇ ਫੇਰਾਂ ਵਿਚ ਫਿਰਦੇ ਹਨ। ਲੱਖਾਂ ਪਹਾੜਾਂ ਵਣਖੰਡਾਂ ਵਿਖੇ ਉਦਾਸੀ ਹੋਕੇ (ਗ੍ਰਿਹਸਥ ਛੱਡਕੇ ਬਾਹਰ) ਭਟਕਦੇ ਹਨ। (ਪੰਜ ਧੂਣੀਆਂ ਤਪਾ ਕੇ) ਅੰਗਾਂ ਨੂੰ ਅੱਗ ਨਾਲ ਸਾੜਦੇ ਹਨ, ਲੱਖਾਂ ਹਿਮਾਲਾ (ਪਹਾੜ) ਪੁਰ ਜਾ ਕੇ ਗਲ ਜਾਂਦੇ ਹਨ (ਪਰੰਤੂ ਫਲ ਕੀ ਹੁੰਦਾ ਹੈ?)। ਅਜਿਹੇ ਲੋਕ ਗੁਰ-ਸਿੱਖੀ ਦੇ ਫਲ ਦੇ, ਇਕ ਤਿਲ ਮਾਤ੍ਰ ਅਨੰਦ ਨੂੰ ਵੀ ਪ੍ਰਾਪਤ ਨਹੀਂ ਕਰ ਸਕਦੇ।]

## ਸ਼ਬਦ ਦੀਆਂ ਆਖਰੀ ਤੁਕਾਂ ਬਾਰੇ ਭੁਲੇਖੇ ਦਾ ਨਿਰਣਾ

ਇਸ ਸ਼ਬਦ ਦੀਆਂ ਆਖਰੀ ਸਤਰਾਂ ਦੇ ਅਰਥ ਕਈ ਸੱਜਣ ਇਉਂ ਕਰਦੇ ਹਨ : ਨਾਮਦੇਵ ਬੇਨਤੀ ਕਰਦਾ ਹੈ ਮੇਰਾ ਸ਼ਹਿਨਸ਼ਾਹ ਸੁਆਮੀ, ਰਾਜੇ ਦਸਰਥ ਦਾ ਪੁਤ੍ਰ ਰਾਮ ਚੰਦ ਹੈ ਅਤੇ ਮੈਂ ਉਸਦੇ ਨਾਮ ਦਾ ਸੁਰਜੀਤ ਕਰਨ ਵਾਲਾ ਅੰਮ੍ਰਿਤ ਰਸ

ਪੀਂਦਾ ਹਾਂ।

ਪਰ ਇਹ ਖਿਆਲ ਉਕਾ ਹੀ ਨਿਰਮੂਲ ਹੈ ਕਿਉਂਕਿ ਭਗਤ ਨਾਮ ਦੇਉ ਜੀ ਆਪਣੀ ਬਾਣੀ ਵਿਚ ਰਾਮ ਚੰਦਰ ਜੀ ਤੇ ਹੋਰ ਦੇਵੀ ਦੇਵਤਿਆਂ ਦੀ ਪੂਜਾ ਦਾ ਸਖਤ ਵਿਰੋਧ ਕਰਦੇ ਹਨ। ਜਿਵੇਂ ਕਿ :

**ਪਾਂਡੇ, ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥**
**ਰਾਵਨ ਸੇਤੀ, ਸਰਬਰ ਹੋਈ, ਘਰ ਕੀ ਜੋਇ ਗਵਾਈ ਥੀ॥**

*(ਬਿਲਾਵਲ ਗੌਂਡ—੮੭੫)*

[ਹੇ ਪਾਂਡੇ! ਤੇਰੇ ਸ੍ਰੀ ਰਾਮ ਚੰਦਰ ਜੀ ਭੀ ਆਉਂਦੇ ਵੇਖੇ ਹਨ। ਜਿਸ ਰਾਮ ਚੰਦਰ ਜੀ ਦੀ ਤੂੰ ਉਪਾਸਨਾ ਕਰਦਾ ਹੈਂ, ਉਹਨਾਂ ਦੀ ਬਾਬਤ ਭੀ ਤੈਥੋਂ ਇਹੀ ਕੁਝ ਅਸਾਂ ਸੁਣਿਆ ਹੈ ਕਿ ਰਾਵਣ ਨਾਲ ਉਹਨਾਂ ਦੀ ਲੜਾਈ ਹੋ ਪਈ ਕਿਉਂਕਿ ਉਹ ਆਪਣੀ ਵਹੁਟੀ ਸੀਤਾ ਜੀ ਗਵਾ ਬੈਠੇ ਸਨ।]

**ਹਉ ਤਉ, ਏਕੁ ਰਮਈਆ ਲੈਹਉ॥**
**ਆਨ ਦੇਵ, ਬਦਲਾਵਨਿ ਦੈਹਉ॥** *(ਗੌਂਡ—੮੭੪)*

[ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਤਾਂ ਇਕ ਸੋਹਣੇ ਰਾਮ (ਪ੍ਰਭੂ) ਦਾ ਨਾਮ ਹੀ ਲਵਾਂਗਾ ਤੇ ਹੋਰ ਦੇਵਤਿਆਂ ਨੂੰ ਉਸ ਨਾਮ ਦੇ ਵੱਟੇ (ਇਵਜ਼) ਵਿਚ ਦੇ ਦਿਆਂਗਾ।]

ਭਗਤ ਨਾਮ ਦੇਵ ਜੀ ਆਪਣੀ ਬਾਣੀ ਵਿਚ ਆਪਣੇ ਰਾਮ (ਪ੍ਰਭੂ) ਦੀ ਵਿਆਖਿਆ ਇੰਝ ਕਰਦੇ ਹਨ :

**ਐਸੋ ਰਾਮ ਰਾਇ, ਅੰਤਰਜਾਮੀ॥**
**ਜੈਸੇ ਦਰਪਨ ਮਾਹਿ, ਬਦਨ ਪਰਵਾਨੀ॥੧॥ ਰਹਾਉ॥**
**ਬਸੈ ਘਟਾ ਘਟ, ਲੀਪ ਨ ਛੀਪੈ॥**
**ਬੰਧਨ ਮੁਕਤਾ, ਜਾਤੁ ਨ ਦੀਸੈ॥੧॥**
**ਪਾਨੀ ਮਾਹਿ, ਦੇਖੁ ਮੁਖੁ ਜੈਸਾ॥**
**ਨਾਮੇ ਕੋ ਸੁਆਮੀ, ਬੀਠਲੁ ਐਸਾ॥੨॥** *(ਕਾਨੜਾ—੧੩੧੮)*

[ਸੁਧ ਸਰੂਪ ਪਰਮਾਤਮਾ ਐਸਾ ਹੈ ਕਿ ਉਹ ਹਰੇਕ ਜੀਵ ਦੇ ਅੰਦਰ ਬੈਠਾ ਹੋਇਆ ਹੈ, ਪਰ ਹਰੇਕ ਦੇ ਅੰਦਰ ਵੱਸਦਾ ਹੋਇਆ ਭੀ ਇਉਂ ਪ੍ਰਤੱਖ ਨਿਰਲੇਪ

ਰਹਿੰਦਾ ਹੈ ਜਿਵੇਂ ਸ਼ੀਸ਼ੇ ਵਿਚ ਸ਼ੀਸ਼ਾ ਦੇਖਣ ਵਾਲੇ ਦਾ ਮੂੰਹ।]

ਉਹ ਸ਼ੁਧ ਸਰੂਪ ਹਰੇਕ ਹਿਰਦੇ ਵਿਚ ਵੱਸਦਾ ਹੈ, ਪਰ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ, ਉਸ ਨੂੰ ਮਾਇਆ ਦਾ ਦਾਗ ਨਹੀਂ ਲਗਦਾ। ਉਹ ਸਦਾ ਮਾਇਆ ਦੇ ਬੰਧਨਾਂ ਤੋਂ ਨਿਰਾਲਾ ਹੈ, ਕਦੇ ਭੀ ਉਹ ਬੰਧਨਾਂ ਵਿਚ ਫਸਿਆ ਨਹੀਂ ਦਿਸਦਾ॥੧॥

ਤੁਸੀਂ ਜਿਵੇਂ ਪਾਣੀ ਵਿਚ ਆਪਣਾ ਮੂੰਹ ਵੇਖਦੇ ਹੋ, ਮੂੰਹ ਪਾਣੀ ਵਿਚ ਟਿਕਿਆ ਦਿਸਦਾ ਹੈ, ਪਰ ਉਸ ਉਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ, ਇਸੇ ਤਰ੍ਹਾਂ ਹੈ ਨਾਮਦੇਵ ਦਾ ਮਾਲਕ ਜਿਸ ਨੂੰ ਨਾਮਾ ਬੀਠਲ ਆਖਦਾ ਹੈ।

**ਸਭੈ ਘਟ ਰਾਮੁ ਬੋਲੈ, ਰਾਮਾ ਬੋਲੈ॥ ਰਾਮ ਬਿਨਾ, ਕੋ ਬੋਲੈ ਰੇ॥ਰਹਾਉ॥**
**ਏਕਲ ਮਾਟੀ, ਕੁੰਜਰ ਚੀਟੀ, ਭਾਜਨ ਹੈਂ ਬਹੁ ਨਾਨਾ ਰੇ॥**
**ਅਸਥਾਵਰ ਜੰਗਮ, ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ॥੧॥**

*(ਮਾਲੀ ਗਉੜਾ—੯੮੮)*

[ਸਾਰੇ ਘਟਾਂ (ਹਿਰਦਿਆਂ) ਵਿਚ ਪਰਮਾਤਮਾ ਬੋਲਦਾ ਹੈ, ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਬੋਲਦਾ। ਜਿਵੇਂ ਇਕੋ ਹੀ ਮਿਟੀ ਤੋਂ ਕਈ ਕਿਸਮਾਂ ਦੇ ਭਾਂਡੇ ਬਣਾਏ ਜਾਂਦੇ ਹਨ, ਤਿਵੇਂ ਕਿ ਪ੍ਰਮਾਤਮਾ ਦੀ ਜੋਤ ਹੀ ਹਾਥੀ ਤੋਂ ਲੈ ਕੇ ਕੀੜੀ ਤਕ, ਨਿਰਜਿੰਦ ਪਦਾਰਥਾਂ ਅਤੇ ਸਜਿੰਦ ਜੀਵ, ਕੀੜੇ-ਪਤੰਗੇ ਹਰੇਕ ਹਿਰਦੇ ਵਿਚ ਪ੍ਰਕਾਸ਼ਮਾਨ ਹੈ।]

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਨਾਮਦੇਵ ਜੀ ਰਾਜਾ ਦਸਰਥ ਦੇ ਪੁੱਤਰ ਸ੍ਰੀ ਰਾਮ ਚੰਦਰ ਦੇ ਪੁਜਾਰੀ ਨਹੀਂ ਸਨ, ਸਗੋਂ ਉਹ, ਉਸ ਰਾਮ (ਵਾਹਿਗੁਰੂ) ਦੇ ਪੁਜਾਰੀ ਸਨ ਜੋ ਸਭ ਮਨੁੱਖਾਂ ਅਤੇ ਕੁਦਰਤ ਵਿਚ ਰਮਿਆ ਹੋਇਆ ਹੈ।

# ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ

ੴ ਸਤਿਗੁਰ ਪ੍ਰਸਾਦਿ॥

ਧਨਾਸਰੀ ਮਹਲਾ ੧ ਛੰਤ

**ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ॥**
**ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ॥**
**ਗੁਰ ਗਿਆਨੁ, ਸਾਚਾ ਥਾਨੁ ਤੀਰਥੁ, ਦਸ ਪੁਰਬ ਸਦਾ ਦਸਾਹਰਾ॥**

ਹਉ ਨਾਮੁ ਹਰਿ ਕਾ ਸਦਾ ਜਾਚਉ, ਦੇਹੁ ਪ੍ਰਭੁ ਧਰਣੀਧਰਾ॥
ਸੰਸਾਰੁ ਰੋਗੀ ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥੁ ਮਜਨਾ॥੧॥
ਸਾਚਿ ਨ ਲਾਗੈ ਮੈਲੁ, ਕਿਆ ਮਲੁ ਧੋਈਐ॥
ਗੁਣਹਿ ਹਾਰੁ ਪਰੋਇ, ਕਿਸ ਕਉ ਰੋਈਐ॥
ਵੀਚਾਰਿ ਮਾਰੈ, ਤਰੈ ਤਾਰੈ, ਉਲਟਿ ਜੋਨਿ ਨ ਆਵਏ॥
ਆਪਿ ਪਾਰਸੁ ਪਰਮ ਧਿਆਨੀ, ਸਾਚੁ ਸਾਚੇ ਭਾਵਏ॥
ਆਨੰਦੁ ਅਨਦਿਨੁ ਹਰਖੁ ਸਾਚਾ, ਦੂਖ ਕਿਲਵਿਖ ਪਰਹਰੇ॥
ਸਚੁ ਨਾਮੁ ਪਾਇਆ, ਗੁਰਿ ਦਿਖਾਇਆ, ਮੈਲੁ ਨਾਹੀ ਸਚ ਮਨੇ॥੨॥
ਸੰਗਤਿ ਮੀਤ ਮਿਲਾਪੁ, ਪੂਰਾ ਨਾਵਣੋ॥
ਗਾਵੈ ਗਾਵਣਹਾਰੁ, ਸਬਦਿ ਸੁਹਾਵਣੋ॥
ਸਾਲਾਹਿ ਸਾਚੇ, ਮੰਨਿ ਸਤਿਗੁਰੁ, ਪੁੰਨ ਦਾਨ ਦਇਆ ਮਤੇ॥
ਪਿਰ ਸੰਗਿ ਭਾਵੈ, ਸਹਜਿ ਨਾਵੈ, ਬੇਣੀ ਤ ਸੰਗਮੁ ਸਤ ਸਤੇ॥
ਆਰਾਧਿ ਏਕੰਕਾਰੁ ਸਾਚਾ, ਨਿਤ ਦੇਇ ਚੜੈ ਸਵਾਇਆ॥
ਗਤਿ ਸੰਗਿ ਮੀਤਾ, ਸੰਤਸੰਗਤਿ, ਕਰਿ ਨਦਰਿ ਮੇਲਿ ਮਿਲਾਇਆ॥੩॥
ਕਹਣੁ ਕਹੈ ਸਭੁ ਕੋਇ, ਕੇਵਡੁ ਆਖੀਐ॥
ਹਉ ਮੂਰਖੁ ਨੀਚੁ ਅਜਾਣੁ, ਸਮਝਾ ਸਾਖੀਐ॥
ਸਚੁ ਗੁਰ ਕੀ ਸਾਖੀ, ਅੰਮ੍ਰਿਤ ਭਾਖੀ, ਤਿਤੁ ਮਨੁ ਮਾਨਿਆ ਮੇਰਾ॥
ਕੂਚੁ ਕਰਹਿ, ਆਵਹਿ ਬਿਖੁ ਲਾਦੇ, ਸਬਦਿ ਸਚੈ ਗੁਰੁ ਮੇਰਾ॥
ਆਖਣਿ ਤੋਟਿ ਨ ਭਗਤਿ ਭੰਡਾਰੀ, ਭਰਿਪੁਰਿ ਰਹਿਆ ਸੋਈ॥
ਨਾਨਕ, ਸਾਚੁ ਕਹੈ ਬੇਨੰਤੀ, ਮਨੁ ਮਾਂਜੈ ਸਚੁ ਸੋਈ॥੪॥

*(ਪੰਨਾ ੬੮੭)*

ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ, ਇਸ ਸ਼ਬਦ ਵਿਚ ਗੁਰੂ ਪਾਤਸ਼ਾਹ 'ਤੀਰਥ ਇਸ਼ਨਾਨ' ਦਾ ਖੰਡਨ ਕਰ ਰਹੇ ਹਨ ਤੇ ਸਮਝਾਉਂਦੇ ਹਨ ਕਿ 'ਅਸਲ ਤੀਰਥ' ਤਾਂ 'ਪਰਮਾਤਮਾ ਦਾ ਨਾਮ' ਹੀ ਹੈ। ਗੁਰੂ ਦੇ ਸ਼ਬਦ ਦੀ ਵੀਚਾਰ ਕਰਕੇ, ਗੁਰੂ ਦੇ ਦੱਸੇ ਰਾਹ ਨੂੰ ਜੀਵਨ ਵਿਚ ਅਪਨਾਉਣਾ ਹੀ

ਅਸਲ ਤੀਰਥ ਹੈ।

ਇਸ ਸ਼ਬਦ ਦੇ ਪੜ੍ਹਨ ਤੋਂ ਸਮਝ ਪੈਂਦੀ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਤੀਰਥਾਂ ਦੀ ਮਨੌਤ ਬਹੁਤ ਹੀ ਵਧੇਰੇ ਪਰਧਾਨ ਸੀ। ਇਸ ਗੁਰ-ਸ਼ਬਦ ਤੋਂ ਅਸਾਂ ਪਾਠਕਾਂ ਨੇ ਸਿੱਖਿਆ ਲੈਣੀ ਹੈ ਕਿ ਕੀ ਗੁਰੂ ਸਾਹਿਬ ਦੇ ਦਰਸਾਏ ਸਿੱਖ ਧਰਮ, (ਮਨੁੱਖੀ ਧਰਮ) ਵਿਚ ਵੀ ਤੀਰਥਾਂ ਦਾ ਮਹੱਤਵ ਹੈ ਜਾਂ ਨਹੀਂ? ਇਸ ਵਿਸ਼ੇ ਤੇ ਵਿਚਾਰ ਆਰੰਭ ਕਰਨ ਤੋਂ ਪਹਿਲਾਂ ਇਹ ਵਿਚਾਰ ਕਰਨੀ ਜ਼ਰੂਰੀ ਹੈ ਕਿ ਭਾਰਤ ਦੇ ਦੂਜੇ ਮੱਤਾਂ ਵਿਚ 'ਤੀਰਥ ਅਸਥਾਨ' ਦੀ ਕੀ ਮਹੱਤਤਾ ਹੈ। ਹਿੰਦੂ ਮੱਤ ਵਿੱਚ ਤੀਰਥ ਤੋਂ ਭਾਵ ਹੈ ਅਜਿਹੇ 'ਪਵਿੱਤਰ ਅਸਥਾਨ' ਜਿਥੇ ਧਰਮ ਭਾਵ ਨਾਲ ਲੋਕ ਪਾਪ ਦੂਰ ਕਰਨ ਲਈ ਜਾਣ। ਹਿੰਦੂਆਂ ਨੇ ਅਨੇਕ ਪਵਿੱਤਰ ਥਾਂ ਤੀਰਥ ਮੰਨ ਰੱਖੇ ਹਨ। ਕਿਤਨਿਆਂ ਨੇ ਦਰਸ਼ਨ ਅਤੇ ਸਪਰਸ਼ ਮਾਤ੍ਰ ਤੋਂ ਹੀ ਤੀਰਥਾਂ ਨੂੰ ਮੁਕਤੀ ਦਾ ਸਾਧਨ ਨਿਸ਼ਚੇ ਕੀਤਾ ਹੋਇਆ ਸੀ ਅਤੇ ਅਜੇ ਵੀ ਨਿਸ਼ਚੇ ਹੋਇਆ ਹੈ। ਇਹ ਖਿਆਲ ਆਮ ਪ੍ਰਚਲਤ ਸੀ ਕਿ ਤੀਰਥਾਂ ਤੇ ਜਾਣ ਨਾਲ ਹੀ ਪਾਪਾਂ ਦੀ ਨਿਵਰਤੀ ਹੁੰਦੀ ਹੈ। ਪਾਪ ਕੱਟੇ ਜਾਂਦੇ ਹਨ, ਦੁੱਖਾਂ ਦੀ ਨਿਵਰਤੀ ਹੁੰਦੀ ਹੈ, ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ, ਤੀਰਥ ਅਸਥਾਨਾਂ ਤੇ ਜਾਕੇ ਬ੍ਰਾਹਮਣਾਂ ਨੂੰ ਦਾਨ ਪੁੰਨ ਕਰਨਾ ਵੀ ਜ਼ਰੂਰੀ ਦੱਸਿਆ ਹੈ। ਇਹ ਤਾਂ ਕੇਵਲ ਬ੍ਰਾਹਮਣ ਨੇ ਆਪਣੀ ਪੇਟ-ਪੂਜਾ ਲਈ ਮਿਥਿਆ ਹੈ।

ਹਿੰਦੂ ਮਤ ਦੇ ਪੁਰਾਣਾਂ ਵਿਚ ਇਹ ਦਸ ਪਾਪ ਦਰਸਾਏ ਗਏ ਹਨ : (1) ਇਕਰਾਰ ਕਰਕੇ ਨਾ ਦੇਣਾ (2) ਹਿੰਸਾ (3) ਵੇਦ ਵਿਰੁਧ ਕਰਮ (4) ਪਰ ਇਸਤਰੀ ਗਮਨ (5) ਕੁਵਾਕਯ ਕਹਿਕੇ ਮਨ ਦੁਖੀ ਕਰਨਾ (6) ਝੂਠ (7) ਚੁਗਲੀ (8) ਚੋਰੀ (9) ਕਿਸੇ ਦਾ ਬੁਰਾ ਚਿਤਵਨਾ (10) ਵਿਅਰਥ ਬਕਬਾਦ ਕਰਨਾ। ਹਿੰਦੂ ਮੱਤ ਅਨੁਸਾਰ ਭਾਵੇਂ ਕੋਈ ਇਹ ਸਾਰੇ ਕੁਕਰਮ ਜੀਵਨ ਭਰ ਕਰਦਾ ਰਹੇ, ਇਹਨਾਂ ਦੀ ਨਿਵਰਤੀ ਕੁਝ ਮਿਥੇ ਅਸਥਾਨਾਂ ਤੇ ਜਾਕੇ ਕੇਵਲ ਇਸ਼ਨਾਨ, ਦਾਨ ਪੁੰਨ ਕਰਨ ਨਾਲ ਹੋ ਜਾਂਦੀ ਹੈ, ਤੇ ਸੁੱਖਾਂ ਦੀ ਪ੍ਰਾਪਤੀ ਵੀ ਹੁੰਦੀ ਹੈ।

ਇਹਨਾਂ ਪਾਪਾਂ ਨੂੰ ਹਟਾਣ ਲਈ ਬ੍ਰਾਹਮਣੀ ਮੱਤ ਦੀਆਂ ਪੁਸਤਕਾਂ ਵਿਚ ਖ਼ਾਸ ਖ਼ਾਸ ਦਿਨਾਂ ਉਤੇ ਖ਼ਾਸ ਖ਼ਾਸ ਤੀਰਥਾਂ ਉਤੇ ਇਸ਼ਨਾਨ ਕਰਨ, ਵਰਤ ਰੱਖਣ ਅਤੇ ਪੁੰਨ ਦਾਨ ਕਰਨ ਲਈ ਲਿਖਿਆ ਹੋਇਆ ਹੈ। ਜਿਥੇ ਦਸ ਪਾਪ ਮੰਨੇ ਗਏ, ਉਥੇ ਦਸ ਦਿਨ ਨੀਅਤ ਕੀਤੇ ਜਿਹਨਾਂ ਨੂੰ ਦਸ ਪੁਰਬ ਕਿਹਾ ਗਿਆ। ਇਹ ਹਨ ਮਸਿਆ, ਸੰਗਰਾਂਦ, ਪੂਰਨਮਾਸ਼ੀ, ਚਾਨਣਾ ਐਤਵਾਰ, ਸੂਰਜ ਗ੍ਰਹਿਣ, ਚੰਦ੍ਰ

ਗ੍ਰਹਿਣ, ਦੋ ਅਸ਼ਟਮੀਆਂ, ਦੋ ਚੌਦਸਾਂ।

ਪਾਪਾਂ ਦੀ ਨਿਵਰਤੀ ਲਈ, ਪੁਰਾਣਕ ਮਤ ਅਨੁਸਾਰ, ਸੰਸਾਰ ਵਿਚ 999 ਨਦੀਆਂ ਹਨ ਅਤੇ ਇਹਨਾਂ ਦੇ ਕੰਢਿਆਂ ਤੇ 360 ਤੀਰਥ ਅਸਥਾਨ ਵੱਖਰੇ ਵੱਖਰੇ ਦੇਵੀ ਦੇਵਤਿਆਂ ਦੇ ਨਾਉਂ ਪੁਰ ਪ੍ਰਚਲਤ ਹਨ। ਇਹਨਾਂ ਵਿਚੋਂ ਅਠਾਹਠ ਤੀਰਥ ਸ਼੍ਰੋਮਣੀ ਹਨ ਅਤੇ ਇਨ੍ਹਾਂ ਸਾਰਿਆਂ ਦੇ ਦੋ 'ਰਾਜੇ-ਤੀਰਥ' ਗਿਣੇ ਜਾਂਦੇ ਹਨ—ਤ੍ਰਿਬੇਣੀ (ਅਲਾਹਬਾਦ) ਅਤੇ ਪੁਸ਼ਕਰ ਰਾਜ (ਰਾਜਿਸਥਾਨ)।

ਪਰੰਤੂ ਗੁਰਮਤਿ ਅਨੁਸਾਰ ਉਪ੍ਰੋਕਤ ਰਾਜੇ ਤੀਰਥ ਵੀ ਹੇਚ ਹਨ ਤੇ ਇਹ ਮਨੌਤ ਕਿ ਇਥੇ ਇਸ਼ਨਾਨ ਕਰਨ ਨਾਲ ਅਠਾਹਠ ਤੀਰਥਾਂ ਦਾ ਫਲ ਪ੍ਰਾਪਤ ਹੁੰਦਾ ਹੈ ਤੇ ਪ੍ਰਾਣੀ ਦੇ ਪਾਪ ਧੋਤੇ ਜਾਣ ਮਗਰੋਂ ਹਿਰਦਾ ਸ਼ੁਧ ਹੋ ਜਾਂਦਾ ਹੈ, ਇਹ ਕੇਵਲ ਇਕ ਵਹਿਮ ਅਤੇ ਭੁਲੇਖਾ ਹੈ। ਗੁਰੂ ਅਰਜੁਨ ਸਾਹਿਬ ਫੁਰਮਾਉਂਦੇ ਹਨ ਕਿ ਸਾਧ ਸੰਗਤਿ ਦੀ ਚਰਨ ਧੂੜ ਲੱਖਾਂ ਤੇ ਕਰੋੜਾਂ ਸੰਗਮਾਂ ਅਤੇ ਹੋਰ ਤੀਰਥਾਂ ਦੇ ਇਸ਼ਨਾਨਾਂ ਨਾਲੋਂ ਵਧੇਰੇ ਪਵਿੱਤ੍ਰ ਹੈ :

**ਨਾਨਕ, ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ॥**

*(ਗਉੜੀ ਕੀ ਵਾਰ—੩੨੨)*

ਪਾਪ, ਮਨ ਦੀ ਸੋਚਣੀ ਦੀ ਉਪਜ ਹੈ। ਪਹਿਲਾਂ ਮਨ ਸੋਚਦਾ ਹੈ, ਫਿਰ ਕਰਮ ਇੰਦਰੇ ਉਸ ਅਨੁਸਾਰ ਹਰਕਤ ਵਿਚ ਆਉਂਦੇ ਹਨ। ਮਨ ਵਿਚ ਕਾਮ ਭਰੇ ਖਿਆਲ ਆਉਣ ਤਾਂ ਮਨੁੱਖ ਵਿਭਚਾਰੀ ਹੋ ਜਾਂਦਾ ਹੈ, ਮਨ ਵਿਚ ਕ੍ਰੋਧ ਦੀ ਲਹਿਰ ਉਠੇ ਤਾਂ ਮਨੁੱਖ ਲੜਾਈ ਝਗੜੇ ਕਰਦਾ ਹੈ, ਮਨ ਮੋਹ ਦੇ ਵੱਸ ਹੋਵੇ ਤਾਂ ਧੀਆਂ ਪੁੱਤਰ, ਇਸਤ੍ਰੀ ਸੰਸਾਰਕ ਵਸਤਾਂ ਨਾਲ ਪਿਆਰ ਪੈਂਦਾ ਹੈ ਅਤੇ ਅਕਾਲ ਪੁਰਖ ਵਿਸਰ ਜਾਂਦਾ ਹੈ। ਮਨ ਵਿਚ ਪਹਿਲਾਂ ਚੋਰੀ ਦਾ ਖਿਆਲ ਉਪਜੇ ਤਾਂ ਮਨੁੱਖ ਚੋਰੀ ਕਰਦਾ ਹੈ। ਗੱਲ ਕੀ, ਸਭ ਚੰਗੇ ਜਾਂ ਬੁਰੇ ਕੰਮਾਂ ਦੀ ਜੜ੍ਹ ਮਨ ਹੀ ਹੈ। ਤੀਰਥ ਇਸ਼ਨਾਨ ਨਾਲ ਤਾਂ ਕੇਵਲ ਸਰੀਰ ਦੇ ਬਾਹਰੀ ਅੰਗ ਧੋਤੇ ਜਾ ਸਕਦੇ ਹਨ, ਮਨ ਨਹੀਂ। ਪਾਣੀ ਦਾ ਮਨ ਉਤੇ ਕੋਈ ਅਸਰ ਨਹੀਂ ਪੈ ਸਕਦਾ, ਇਸ ਲਈ ਮਨੁੱਖ ਤੀਰਥਾਂ ਉਤੇ ਜਾ ਕੇ ਵੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਅਸਾਧ-ਰੋਗਾਂ ਤੋਂ ਛੁਟਕਾਰਾ ਨਹੀਂ ਪਾ ਸਕਦਾ। ਗੁਰਬਾਣੀ ਵਾਰ-ਵਾਰ ਦ੍ਰਿੜ ਕਰਾਉਂਦੀ ਹੈ :

**ਤਟਿ ਤੀਰਥਿ, ਨਹੀ ਮਨੁ ਪਤੀਆਇ॥**

*(ਗਉੜੀ, ਕਬੀਰ ਜੀ—੩੨੫)*

(ਦਰਿਆਵਾਂ ਦੇ ਕੰਢੇ ਅਤੇ ਤੀਰਥਾਂ ਤੇ ਜਾਇਆਂ ਵੀ ਮਨ ਨਹੀਂ ਪਤੀਜਦਾ।)

**ਮਨਿ ਮੈਲੈ, ਸਭੁ ਕਿਛੁ ਮੈਲਾ, ਤਨਿ ਧੋਤੈ, ਮਨੁ ਹਛਾ ਨ ਹੋਇ॥**
**ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ॥**

*(ਵਡਹੰਸ, ਮ: ੩—੫੫੮)*

[ਜੇ ਮਨੁੱਖ ਦਾ ਮਨ ਵਿਕਾਰਾਂ ਦੀ ਮੈਲ ਨਾਲ ਭਰਿਆ ਰਹੇ ਤਾਂ ਉਤਨਾ ਚਿਰ ਮਨੁੱਖ ਜੋ ਕੁਝ ਕਰਦਾ ਹੈ, ਸਭ ਕੁਝ ਵਿਕਾਰ ਹੀ ਕਰਦਾ ਹੈ, ਸਰੀਰ ਨੂੰ ਤੀਰਥ ਆਦਿਕਾਂ ਦੇ ਇਸ਼ਨਾਨ ਕਰਾਉਣ ਨਾਲ ਮਨ ਪਵਿਤ੍ਰ ਨਹੀਂ ਹੋ ਸਕਦਾ। ਪਰ ਇਹ ਸੰਸਾਰ ਤੀਰਥ-ਇਸ਼ਨਾਨ ਤੋਂ ਮਨ ਦੀ ਪਵਿਤ੍ਰਤਾ ਮਿਲ ਜਾਣ ਦੇ ਭੁਲੇਖੇ ਵਿਚ ਪੈ ਕੇ ਕੁਰਾਹੇ ਤੁਰਿਆ ਜਾ ਰਿਹਾ ਹੈ। ਕੋਈ ਵਿਰਲਾ ਮਨੁੱਖ ਇਸ ਸਚਾਈ ਨੂੰ ਸਮਝਦਾ ਹੈ।

ਮਨੁੱਖ ਤੀਰਥਾਂ ਪੁਰ ਸੁਖਾਂ ਦੀ ਪ੍ਰਾਪਤੀ ਲਈ ਜਾਂਦਾ ਹੈ ਜਿਵੇਂ ਉਸ ਨੂੰ ਅਨਮਤੀਆਂ ਨੇ ਦੱਸਿਆ ਹੈ, ਪਰ ਗੁਰਮਤਿ ਅਨੁਸਾਰ ਸੁਖ ਦੀ ਪ੍ਰਾਪਤੀ ਤੀਰਥ ਰਟਨ ਤੋਂ ਸੰਭਵ ਨਹੀਂ।]

**ਤੀਰਥਿ ਭਰਮਸਿ, ਬਿਆਧਿ ਨ ਜਾਵੈ॥**
**ਨਾਮ ਬਿਨਾ, ਕੈਸੇ ਸੁਖੁ ਪਾਵੈ॥** *(ਰਾਮਕਲੀ, ਮ: ੧—੯੦੬)*

[ਭਰਮਸਿ—ਭਉਂਦਾ ਹੈ। ਬਿਆਧਿ—ਰੋਗ, ਪੰਜੇ ਵਿਕਾਰ]

ਭਾਵੇਂ ਕਈ ਸਾਧਾਂ ਦੇ ਅੱਡੇ ਚੜ੍ਹ ਕੇ ਤੀਰਥਾਂ ਆਦਿ ਦਾ ਪ੍ਰੋਗਰਾਮ ਬਣਾ ਲਿਆ ਜਾਵੇ ਪਰ ਮਨ ਵਿਚੋਂ ਅਹੰਕਾਰ ਨਹੀਂ ਨਿਕਲਦਾ, ਜਿਹੜਾਂ ਦੁੱਖਾਂ ਦਾ ਮੂਲ ਕਾਰਨ ਹੈ।

**ਅਨੇਕ ਤੀਰਥ ਜੇ ਜਤਨ ਕਰੈ,**
**ਤਾ ਅੰਤਰ ਕੀ ਹਉਮੈ ਕਦੇ ਨ ਜਾਇ॥** *(ਗੂਜਰੀ, ਮ: ੩—੪੯੧)*

(ਜੇ ਕੋਈ ਮਨੁੱਖ ਅਨੇਕਾਂ ਤੀਰਥਾਂ ਦੇ ਇਸ਼ਨਾਨ ਦਾ ਜਤਨ ਕਰਦਾ ਫਿਰੇ, ਤਾਂ ਵੀ ਉਸਦੇ ਅੰਦਰ ਦੀ ਹਉਮੈ ਨਹੀਂ ਜਾਂਦੀ।)

ਗੁਰਮਤ ਵਿਚ ਤੀਰਥਾਂ ਦਾ ਭਰਵਾਂ ਖੰਡਨ ਹੈ ਤੇ ਇਹਨਾਂ ਨਾਲੋਂ ਨਾਮ ਦੀ ਮਹੱਤਤਾ ਜ਼ਿਆਦਾ ਦਰਸਾਈ ਗਈ ਹੈ : 'ਜਪੁਜੀ' ਵਿਚ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਨ ਨਾਲ ਹੀ 68 ਤੀਰਥਾਂ

ਦਾ ਇਸ਼ਨਾਨ ਹੋ ਜਾਂਦਾ ਹੈ, ਭਾਵ ਗੁਰ ਸ਼ਬਦ ਦੀ ਵੀਚਾਰ ਨਾਲ ਪ੍ਰਭੂ ਦੇ ਨਾਮ ਵਿਚ ਧਿਆਨ ਜੋੜਨਾ ਹੀ ਅਸਲ ਤੀਰਥ ਹੈ ਜਿਸ ਰਾਹੀਂ ਮਨ ਦੀ ਮੈਲ, ਵਿਸ਼ੇ-ਵਿਕਾਰ ਦੂਰ ਹੋ ਜਾਂਦੇ ਹਨ :

**ਸੁਣਿਐ ਅਠਸਠਿ ਕਾ ਇਸਨਾਨੁ॥**

...... ....... ....... .......

**ਸੁਣਿਆ, ਮੰਨਿਆ ਮਨਿ ਕੀਤਾ ਭਾਉ॥**
**ਅੰਤਰਗਤਿ ਤੀਰਥਿ, ਮਲਿ ਨਾਉ॥** *(ਜਪੁ ਜੀ)*

ਇਉਂ ਤੀਰਥ ਦਾ ਭਾਵ ਪ੍ਰਭੂ ਦਾ ਨਾਮ ਹੀ ਹੈ, ਤੇ ਇਸ ਵਿਚ ਸੁਰਤਿ ਜੋੜਨ ਨਾਲ ਮਨ ਦੀ ਮੈਲ ਕੱਟੀ ਜਾਂਦੀ ਹੈ।

ਕਬੀਰ ਸਾਹਿਬ ਵੀ ਇਸ ਬਉਰੇ ਮਨ ਨੂੰ ਸਮਝਾਉਂਦੇ ਹੋਏ ਫੁਰਮਾਉਂਦੇ ਹਨ ਕਿ ਭਾਵੇਂ ਤਨ ਨੂੰ ਧੋਣ ਲਈ ਲੋਕਾਂ ਨੇ ਬਹੁਤ ਤੀਰਥ ਬਣਾਏ ਹੋਏ ਹਨ ਪਰੰਤੂ ਮੈਲ (ਵਿਕਾਰਾਂ) ਤੋਂ ਛੁਟਕਾਰਾ ਤਾਂ ਪ੍ਰਮਾਤਮਾ ਦੇ ਸਿਮਰਨ ਨਾਲ ਹੀ ਹੋ ਸਕਦਾ ਹੈ :

**ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ॥**
**ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ॥**

*(ਗਉੜੀ, ਕਬੀਰ ਜੀ—੩੩੬)*

ਸ੍ਰੀ ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ ਜਿਹੜੇ ਮਨੁੱਖ ਪ੍ਰਭੂ ਪਰਮਾਤਮਾ ਦੇ ਨਾਮ ਤੋਂ ਬਿਨਾਂ ਤੀਰਥਾਂ ਆਦਿ ਦੇ ਚੱਕਰਾਂ ਵਿਚ ਫਸੇ ਹੋਏ ਹਨ, ਉਹ ਮਾਇਆ ਮੋਹ ਵਿਚ ਫਸੇ ਹੋਏ ਹਨ। ਉਹ ਆਤਮਕ ਜੀਵਨ ਦੀ ਪੂੰਜੀ ਲੁਟਵਾ ਰਹੇ ਹਨ ਅਤੇ ਅੰਤ ਵਿਚ ਪਛਤਾ ਕੇ ਸੰਸਾਰ ਤੋਂ ਚਲੇ ਜਾਣਗੇ :

**ਨਾਮ ਬਿਨਾ, ਸਭੁ ਝੂਠੁ ਪਰਾਨੀ॥**
**ਗੋਵਿਦ ਭਜਨ ਬਿਨੁ, ਅਵਰ ਸੰਗਿ ਰਾਤੇ,**
**ਤੇ ਸਭਿ ਮਾਇਆ, ਮੂਠੁ ਪਰਾਨੀ॥ ਰਹਾਉ॥**
**ਤੀਰਥ ਨਾਇ, ਨ ਉਤਰਸਿ ਮੈਲੁ॥**
**ਕਰਮ ਧਰਮ ਸਭਿ, ਹਉਮੈ ਫੈਲੁ॥**
**ਲੋਕ ਪਚਾਰੈ, ਗਤਿ ਨਹੀ ਹੋਇ॥**
**ਨਾਮ ਬਿਹੂਣੇ, ਚਲਸਹਿ ਰੋਇ॥** *(ਰਾਮਕਲੀ, ਮ: ੫—੮੯੦)*

(ਪਰਮਾਤਮਾ ਦੇ ਨਾਮ ਤੋਂ ਬਿਨਾਂ ਇਹ ਸਾਰਾ ਅਡੰਬਰ ਨਾਸ਼ਵੰਤ ਹੈ। ਜਿਹੜੇ ਪਰਮਾਤਮਾ ਦੇ ਭਜਨ ਤੋਂ ਬਿਨਾਂ ਹੋਰ ਪਦਾਰਥਾਂ ਵਿਚ ਮਸਤ ਰਹਿੰਦੇ ਹਨ, ਉਹ ਸਾਰੇ ਮਾਇਆ ਦੇ ਮੋਹ ਵਿਚ ਠੱਗੇ ਜਾਂਦੇ ਹਨ।)

ਇਹ ਮੈਲ ਤੀਰਥਾਂ ਉਤੇ ਇਸ਼ਨਾਨ ਕਰਕੇ ਨਹੀਂ ਉਤਰੇਗੀ। ਇਹ ਤੀਰਥ ਇਸ਼ਨਾਨ ਆਦਿਕ ਸਾਰੇ ਮਿਥੇ ਹੋਏ ਧਾਰਮਿਕ ਕੰਮ ਹਉਮੈ ਦਾ ਖਿਲਾਰਾ ਹੀ ਹੈ। ਤੀਰਥ-ਇਸ਼ਨਾਨ ਆਦਿਕ ਕਰਮਾਂ ਦੀ ਰਾਹੀਂ ਆਪਣੇ ਧਾਰਮਿਕ ਹੋਣ ਬਾਰੇ ਲੋਕਾਂ ਦੀ ਤਸੱਲੀ ਕਰਾਇਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ। ਪਰਮਾਤਮਾ ਦੇ ਨਾਮ ਤੋਂ ਸੱਖਣੇ ਜੀਵ ਇਥੋਂ ਰੋ ਕੇ ਹੀ ਜਾਣਗੇ।

ਇਹ ਤੀਰਥ ਯਾਤਰਾ ਵਾਲਾ ਕਰਮ ਲੋਕਾਂ ਨੂੰ ਖੁਸ਼ ਕਰਨ ਵਾਲਾ ਕਰਮ ਹੈ। ਇਸ ਨਾਲ ਪ੍ਰਭੂ ਖੁਸ਼ ਨਹੀਂ ਹੁੰਦਾ :

**ਤੀਰਥ ਨਾਇ ਅਰੁ ਧਰਨੀ ਭ੍ਰਮਤਾ, ਆਗੈ ਠਉਰ ਨ ਪਾਵੈ॥**
**ਊਹਾ ਕਾਮਿ ਨ ਆਵੈ ਇਹ ਬਿਧਿ, ਓਹੁ ਲੋਗਨ ਹੀ ਪਤੀਆਵੈ॥**

*(ਗਉੜੀ, ਮ: ੫—੨੧੬)*

[ਜਿਹੜਾ ਮਨੁੱਖ ਤੀਰਥ ਉਤੇ ਇਸ਼ਨਾਨ ਕਰਦਾ ਹੈ ਤੇ ਤਿਆਗੀ ਬਣ ਕੇ ਧਰਤੀ ਉਤੇ ਰਟਨ ਕਰਦਾ ਫਿਰਦਾ ਹੈ ਉਹ ਪ੍ਰਭੂ ਦੀ ਦਰਗਾਹ ਵਿਚ ਥਾਂ ਨਹੀਂ ਲੱਭ ਸਕਦਾ। ਅਜਿਹਾ ਕੋਈ ਤਰੀਕਾ ਪ੍ਰਭੂ ਦੀ ਹਜ਼ੂਰੀ ਵਿਚ ਕੰਮ ਨਹੀਂ ਆਉਂਦਾ, ਉਹ ਤਿਆਗੀ ਇਨ੍ਹਾਂ ਤਰੀਕਿਆਂ ਨਾਲ ਸਿਰਫ ਲੋਕਾਂ ਨੂੰ ਹੀ ਆਪਣੇ ਧਰਮੀ ਹੋਣ ਦਾ ਨਿਸ਼ਚਾ ਦਿਵਾਂਦਾ ਹੈ।]

ਗੁਰਬਾਣੀ ਦੇ ਸਹੀ ਅਰਥਾਂ ਦੀ ਸੋਝੀ ਨਾ ਹੋਣ ਕਾਰਨ ਹੀ ਅੱਜ ਕਾਫੀ ਲੋਕ ਵੈਸ਼ਨੂੰ ਦੇਵੀ, ਨੈਣਾ ਦੇਵੀ, ਕਾਲਕਾ ਦੇਵੀ ਆਦਿ ਦੀ ਯਾਤਰਾ ਨੂੰ ਨੱਸੇ ਜਾ ਰਹੇ ਹਨ। ਕਿੰਨੇ ਦੁੱਖ ਦੀ ਗੱਲ ਹੈ ਕਿ ਕਈ ਸਿੱਖ ਵੀ ਗੁਰਮਤਿ ਅਸੂਲਾਂ ਤੋਂ ਅਣਜਾਣ ਹੋਣ ਕਾਰਨ ਅਤੇ ਭੇਡ ਚਾਲ ਅਧੀਨ ਹਰਿਦਵਾਰ, ਤ੍ਰਿਬੇਣੀ, ਬਨਾਰਸ ਆਦਿਕ 'ਤੀਰਥਾਂ' ਤੇ ਇਸ਼ਨਾਨ ਕਰਕੇ ਮੁਕਤੀ ਲੱਭ ਰਹੇ ਹਨ।

ਕਈ ਅਖੌਤੀ ਸੰਤ, ਤੀਰਥ ਯਾਤਰਾ ਲਈ ਬੱਸਾਂ ਅਤੇ ਟਰੇਨਾਂ ਲਿਜਾ ਰਹੇ ਹਨ ਤੇ ਵੱਡੇ ਵੱਡੇ ਇਸ਼ਤਿਹਾਰ ਛਪਵਾ ਕੇ ਉਹਨਾਂ ਉਤੇ 'ਸਿਧ ਗੋਸਟਿ' ਬਾਣੀ ਵਿਚੋਂ ਹੇਠ ਲਿਖੀ ਤੁਕ ਛਪਵਾ ਦਿੰਦੇ ਹਨ :

**ਤੀਰਥਿ ਨਾਈਐ, ਸੁਖੁ ਫਲੁ ਪਾਈਐ, ਮੈਲੁ ਨ ਲਾਗੈ ਕਾਈ॥**

ਜਦੋਂ ਉਹਨਾਂ ਦੇ ਸ਼ਰਧਾਲੂ ਇਹ ਇਕੱਲੀ ਤੁਕ ਪੜ੍ਹਦੇ ਹਨ ਤਾਂ ਉਹ ਗੁੰਮਰਾਹ ਹੋ ਜਾਂਦੇ ਹਨ ਕਿ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਸੁੱਖ ਦੀ ਪ੍ਰਾਪਤੀ ਹੁੰਦੀ ਹੈ ਤੇ ਕੋਈ ਮੈਲ ਵੀ ਨਹੀਂ ਲਗਦੀ। ਇਸ ਤੁਕ ਹੇਠਾਂ ਉਹ 'ਮਹਲਾ ੧' ਲਿਖਿਆ ਵੇਖ ਕੇ, ਇਸ ਖਿਆਲ ਨੂੰ ਗੁਰੂ ਨਾਨਕ ਸਾਹਿਬ ਦਾ ਖਿਆਲ ਮਿਥ ਲੈਂਦੇ ਹਨ ਕਿ ਗੁਰੂ ਸਾਹਿਬ ਤੀਰਥਾਂ ਤੇ ਜਾਣ ਦੇ ਹੱਕ ਵਿਚ ਹਨ।

ਪਰ ਜਦੋਂ ਅਸੀਂ ਉਪਰੋਕਤ ਤੁਕ ਤੋਂ ਅਗਲੀ ਤੁਕ :

**ਗੋਰਖ ਪੂਤੁ ਲੋਹਾਰੀਪਾ ਬੋਲੈ, ਜੋਗ ਜੁਗਤਿ ਬਿਧਿ ਸਾਈ॥**

*(ਪੰਨਾ ੯੩੯)*

ਦੀ ਵੀਚਾਰ ਕਰੀਏ ਤਾਂ ਪਤਾ ਲਗਦਾ ਹੈ ਕਿ ਇਹ ਤੁਕਾਂ 'ਸਿਧ ਗੋਸਟਿ' ਬਾਣੀ ਵਿਚੋਂ ਹਨ। ਜਿਸ ਵਿਚ ਗੁਰੂ ਪਾਤਸ਼ਾਹ ਨੇ ਜੋਗੀਆਂ ਨਾਲ ਹੋਈ ਗੱਲਬਾਤ, ਪ੍ਰਸ਼ਨ ਉਤਰ ਦੇ ਰੂਪ ਵਿਚ ਬਿਆਨ ਕੀਤੀ ਹੈ। ਉਪਰੋਕਤ ਦੋਵੇਂ ਤੁਕਾਂ ਵਿਚ ਗੋਰਖ ਦਾ ਚੇਲਾ ਲੋਹਾਰੀਪਾ, ਗੁਰੂ ਨਾਨਕ ਸਾਹਿਬ ਨੂੰ ਜੋਗ ਮੱਤ ਦੀ ਜੁਗਤੀ ਬਾਰੇ ਦੱਸ ਰਿਹਾ ਹੈ ਕਿ ਅਸੀਂ ਜੋਗੀ ਲੋਕ ਤੀਰਥਾਂ ਤੇ ਜਾ ਕੇ ਸੁਖ ਫਲ ਦੀ ਪ੍ਰਾਪਤੀ ਕਰਦੇ ਹਾਂ ਤੇ ਮੈਲ ਤੋਂ ਬਚਦੇ ਹਾਂ। ਗੁਰੂ ਸਾਹਿਬ ਅਗਲੀਆਂ ਤੁਕਾਂ ਵਿਚ ਉਸ ਦੀ ਐਸੀ ਵਿਚਾਰਧਾਰਾ ਦਾ ਖੰਡਨ ਕਰਦੇ ਹਨ ਤੇ ਦੱਸਦੇ ਹਨ ਕਿ ਸੱਚੇ ਸ਼ਬਦ ਦਾ ਆਸਰਾ ਲਏ ਬਿਨਾਂ ਪ੍ਰਭੂ ਦੇ ਨਾਮ ਵਿਚ ਸੁਰਤੀ ਜੋੜਨ ਤੋਂ ਬਿਨਾਂ ਵਿਕਾਰਾਂ ਦੀ ਮੈਲ ਦੂਰ ਨਹੀਂ ਹੋ ਸਕਦੀ ਤੇ ਸੱਚ ਸਰੂਪ ਪ੍ਰਮਾਤਮਾ ਦਾ ਟਿਕਾਣਾ ਹਿਰਦੇ ਵਿਚ ਨਹੀਂ ਹੋ ਸਕਦਾ।

ਸੋ ਸੰਗਤਾਂ ਨੂੰ ਸੁਚੇਤ ਹੋ ਕੇ ਰਹਿਣਾ ਚਾਹੀਦਾ ਹੈ ਤਾਂ ਜੋ ਅਜੇਹੇ ਅਖੌਤੀ ਸੰਤ ਗੁਰਬਾਣੀ ਦੇ ਗਲਤ ਅਰਥ ਕਰਕੇ ਸਾਨੂੰ ਟਪਲੇ ਵਿਚ ਨਾ ਪਾ ਸਕਣ।

ਆਉ ਹੁਣ, ਉਸ ਤੀਰਥ ਬਾਰੇ ਵੀਚਾਰ ਕਰੀਏ ਜਿਸ ਉਤੇ, ਗੁਰੂ ਨਾਨਕ ਸਾਹਿਬ, ਵਿਚਾਰ ਅਧੀਨ ਸ਼ਬਦ ਰਾਹੀਂ ਸਾਨੂੰ ਲੈ ਜਾਣਾ ਚਾਹੁੰਦੇ ਹਨ।

## ਸ਼ਬਦ ਦੇ ਅਰਥ

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥

ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥੧॥

ਪਦ ਅਰਥ : ਤੀਰਥਿ—ਤੀਰਥ ਉਤੇ। ਜਾਉ—ਮੈਂ ਜਾਂਦਾ ਹਾਂ। ਸਬਦ ਬੀਚਾਰੁ—ਸ਼ਬਦ ਦੀ ਵਿਚਾਰ। ਅੰਤਰਿ—ਅੰਦਰ, ਮਨ ਵਿਚ। ਗਿਆਨੁ—ਪਰਮਾਤਮਾ ਨਾਲ ਜਾਣ ਪਛਾਣ। ਸਾਚਾ—ਸਦਾ ਥਿਰ ਰਹਿਣ ਵਾਲਾ। ਦਸ ਪੁਰਬੁ—ਹਿੰਦੂ ਮਤ ਦੇ ਦਸ ਪਵਿਤ੍ਰ ਦਿਹਾੜੇ—ਮਸਿਆ, ਸੰਗਰਾਂਦ, ਪੂਰਨਮਾਸੀ, ਚਾਨਣਾ ਐਤਵਾਰ, ਸੂਰਜ ਗ੍ਰਹਿਣ, ਚੰਦਰ ਗ੍ਰਹਿਣ, ਦੋ ਅਸ਼ਟਮੀਆਂ, ਦੋ ਚੌਦਸਾਂ। ਦਸਾਹਰਾ—ਦਸ ਪਾਪ ਹਰਨ ਵਾਲਾ ਦਿਨ, ਜੇਠ ਸੁਦੀ ਦਸਮੀ, ਗੰਗਾ ਦਾ ਜਨਮ ਦਿਨ। ਧਰਣੀਧਰਾ—(ਧਰਣੀ—ਧਰਤੀ, ਧਰ-ਆਸਰਾ) ਧਰਤੀ ਦਾ ਆਸਰਾ, ਪ੍ਰਭੂ। ਮਜਨਾ—ਇਸ਼ਨਾਨ॥੧॥

ਅਰਥ : ਮੈਂ ਭੀ ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ, ਪਰ ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਤੀਰਥ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰ-ਮੰਡਲ ਵਿਚ ਟਿਕਾਣਾ ਮੇਰੇ ਵਾਸਤੇ ਤੀਰਥ ਹੈ, ਕਿਉਂਕਿ ਇਸ ਦੀ ਬਰਕਤਿ ਨਾਲ ਮੇਰੇ ਅੰਦਰ ਪਰਮਾਤਮਾ ਨਾਲ ਡੂੰਘੀ ਸਾਂਝ ਬਣਦੀ ਹੈ।

ਸਤਿਗੁਰੂ ਦਾ ਬਖਸ਼ਿਆ ਇਹ ਗਿਆਨ ਮੇਰੇ ਵਾਸਤੇ ਸਦਾ ਕਾਇਮ ਰਹਿਣ ਵਾਲਾ ਤੀਰਥ ਅਸਥਾਨ ਹੈ, ਮੇਰੇ ਵਾਸਤੇ ਦਸ ਪਵਿਤ੍ਰ ਦਿਹਾੜੇ ਹੀ, ਮੇਰੇ ਵਾਸਤੇ ਗੰਗਾ ਦਾ ਇਸ਼ਨਾਨ ਹੈ। ਮੈਂ ਤਾਂ ਸਦਾ ਪ੍ਰਭੂ ਦਾ ਨਾਮ ਹੀ ਮੰਗਦਾ ਹਾਂ ਤੇ ਅਰਦਾਸ ਕਰਦਾ ਹਾਂ—ਹੇ ਧਰਤੀ ਦੇ ਆਸਰੇ ਪ੍ਰਭੂ! ਮੈਨੂੰ ਆਪਣਾ ਨਾਮ ਦੇਹ।

ਜਗਤ ਵਿਕਾਰਾਂ ਵਿਚ ਰੋਗੀ ਹੋਇਆ ਪਿਆ ਹੈ, ਪਰਮਾਤਮਾ ਦਾ ਨਾਮ ਇਹਨਾਂ ਰੋਗਾਂ ਦਾ ਇਲਾਜ ਹੈ। ਸਦਾ-ਥਿਰ ਪ੍ਰਭੂ ਦੇ ਨਾਮ ਤੋਂ ਬਿਨਾਂ ਮਨ ਨੂੰ ਵਿਕਾਰਾਂ ਦੀ ਮੈਲ ਲੱਗ ਜਾਂਦੀ ਹੈ। ਗੁਰੂ ਦਾ ਪਵਿੱਤਰ ਸ਼ਬਦ ਮਨੁੱਖ ਨੂੰ ਸਦਾ ਆਤਮਕ ਚਾਨਣ ਦੇਂਦਾ ਹੈ, ਇਹੀ ਸਦਾ ਕਾਇਮ ਰਹਿਣ ਵਾਲਾ ਤੀਰਥ ਹੈ, ਇਹੀ ਤੀਰਥ-ਇਸ਼ਨਾਨ ਹੈ।੧।

ਸਾਚਿ ਨ ਲਾਗੈ ਮੈਲੁ, ਕਿਆ ਮਲੁ ਧੋਈਐ॥
ਗੁਣਹਿ ਹਾਰੁ ਪਰੋਇ, ਕਿਸ ਕਉ ਰੋਈਐ॥
ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ॥
ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ॥

**ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ॥**
**ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ॥੨॥**

**ਪਦ ਅੰਰਥ :** **ਸਾਚਿ**—ਇਥੇ ਸਾਚਿ ਸ਼ਬਦ ਵਿਚ 'ਚ' ਅੱਖਰ ਨੂੰ (ਿ) ਸਿਹਾਰੀ ਦੀ ਮਾਤਰਾ ਲੱਗੀ ਹੋਈ ਹੈ। ਇਥੇ ਅਰਥ ਹਨ—ਸੱਚ ਵਿਚ, ਭਾਵ ਸਦਾ ਥਿਰ ਪ੍ਰਭੂ ਦੇ ਨਾਮ ਵਿਚ ਜੁੜਿਆਂ। **ਕਿਆ ਧੋਈਐ**—ਧੋਣ ਦੀ ਲੋੜ ਨਹੀਂ ਪੈਂਦੀ। **ਗੁਣਹਿ ਹਾਰੁ**—ਗੁਣਾਂ ਦਾ ਹਾਰ। **ਪਰੋਇ**—ਪਰੋ ਕੇ। **ਕਿਸ ਕਉ ਰੋਈਐ**—ਕਿਸੇ ਅੱਗੇ ਪੁਕਾਰ ਕਰਨ ਦੀ ਲੋੜ ਨਹੀਂ ਰਹਿੰਦੀ। **ਵੀਚਾਰਿ**—ਵੀਚਾਰ ਦੇ ਰਾਹੀਂ (ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ)। **ਉਲਟਿ**—ਮੁੜ। **ਆਵਏ**—ਆਵੈ, ਆਉਂਦਾ। **ਪਾਰਸੁ**—ਧਾਤਾਂ ਨੂੰ ਸੋਨਾ ਬਣਾ ਦੇਣ ਵਾਲੀ ਪਥਰੀ। **ਪਰਮ ਧਿਆਨੀ**—ਬਹੁਤ ਉਚੀ ਸੁਰਤਿ ਦਾ ਮਾਲਕ। **ਭਾਵਏ**—ਭਾਵੇ, ਪਸੰਦ ਆ ਜਾਂਦਾ ਹੈ। **ਅਨਦਿਨੁ**—ਹਰ ਰੋਜ਼। **ਹਰਖ**—ਖੁਸ਼ੀ। **ਕਿਲ ਵਿਖ**—ਪਾਪ। **ਪਰਹਰੇ**—ਦੂਰ ਕਰ ਲੈਂਦਾ ਹੈ। **ਗੁਰਿ**—ਗੁਰੂ ਨੇ। **ਸਚ ਮਨੇ**—ਸਦਾ-ਥਿਰ ਨਾਮ ਨੂੰ ਜਪਣ ਵਾਲੇ ਮਨ ਨੂੰ॥੨॥

**ਅਰਥ :** ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਿਆਂ ਮਨ ਨੂੰ ਵਿਕਾਰਾਂ ਦੀ ਮੈਲ ਨਹੀਂ ਲਗਦੀ, ਫਿਰ ਤੀਰਥ ਆਦਿਕਾਂ ਤੇ ਜਾ ਕੇ ਕੋਈ ਮੈਲ ਧੋਣ ਦੀ ਲੋੜ ਹੀ ਨਹੀਂ ਪੈਂਦੀ। ਪਰਮਾਤਮਾ ਦੇ ਗੁਣਾਂ ਦਾ ਹਾਰ, ਹਿਰਦੇ ਵਿਚ ਪਰੋ ਕੇ ਕਿਸੇ ਅੱਗੇ ਪੁਕਾਰ ਕਰਨ ਦੀ ਭੀ ਲੋੜ ਨਹੀਂ ਪੈਂਦੀ।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ ਆਪਣੇ ਮਨ ਨੂੰ ਵਿਕਾਰਾਂ ਵੱਲੋਂ ਮਾਰ ਲੈਂਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਹੋਰਨਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ, ਉਹ ਮੁੜ ਜੂਨਾਂ ਦੇ ਚੱਕਰ ਵਿਚ ਨਹੀਂ ਆਉਂਦਾ, ਉਹ ਮਨੁੱਖ ਆਪ ਪਾਰਸ ਬਣ ਜਾਂਦਾ ਹੈ, ਬੜੀ ਹੀ ਉੱਚੀ ਸੁਰਤਿ ਦਾ ਮਾਲਕ ਹੋ ਜਾਂਦਾ ਹੈ, ਉਹ ਸਦਾ ਥਿਰ ਪ੍ਰਭੂ ਦਾ ਰੂਪ ਬਣ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ।

ਉਸ ਦੇ ਅੰਦਰ ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ, ਸਦਾ-ਥਿਰ ਰਹਿਣ ਵਾਲੀ ਖੁਸ਼ੀ ਪੈਦਾ ਹੋ ਜਾਂਦੀ ਹੈ, ਉਹ ਮਨੁੱਖ ਆਪਣੇ ਸਾਰੇ ਦੁਖ ਪਾਪ ਦੂਰ ਕਰ ਲੈਂਦਾ ਹੈ। ਜਿਸ ਮਨੁੱਖ ਨੇ ਸਦਾ-ਥਿਰ ਪ੍ਰਭੂ ਦਾ ਨਾਮ ਪ੍ਰਾਪਤ ਕਰ ਲਿਆ, ਜਿਸ ਨੂੰ ਗੁਰੂ ਨੇ ਪ੍ਰਭੂ ਵਿਖਾ ਦਿਤਾ, ਉਸ ਦੇ ਸਦਾ-ਥਿਰ ਨਾਮ ਜਪਦੇ ਮਨ ਨੂੰ ਵਿਕਾਰਾਂ ਦੀ ਮੈਲ ਨਹੀਂ ਲਗਦੀ॥੨॥

ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥
ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥
ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥
ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥ ੩ ॥

ਪਦ ਅਰਥ : ਮੀਤ ਮਿਲਾਪੁ—ਮਿਤ੍ਰ-ਪ੍ਰਭੂ ਦਾ ਮਿਲਾਪ। ਨਾਵਣੋ—ਨਾਵਣ, ਇਸਨਾਨ। ਗਾਵਣਹਾਰੁ—ਗਾਵਣ-ਯੋਗ ਪ੍ਰਭੂ। ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜਕੇ)। ਸੁਹਾਵਣੋ—ਸੋਹਣੇ ਜੀਵਨ ਵਾਲਾ। ਸਾਲਾਹਿ—ਸਿਫਤਿ ਸਲਾਹ ਕਰਕੇ। ਮੰਨਿ—ਮੰਨ ਕੇ, ਸ਼ਰਧਾ ਰੱਖ ਕੇ, ਵਿਸ਼ਵਾਸ ਰੱਖ ਕੇ। ਮਤੇ—ਮਤਿ। ਪਿਰ ਸੰਗਿ—ਪਤੀ-ਪ੍ਰਭੂ ਦੀ ਸੰਗਤਿ ਵਿਚ। ਭਾਵੈ—(ਪ੍ਰਭੂ ਨੂੰ) ਪਿਆਰਾ ਲਗਦਾ ਹੈ। ਸਹਜਿ—ਆਤਮਕ ਅਡੋਲਤਾ ਵਿਚ। ਬੇਣੀ ਸੰਗਮੁ—ਤ੍ਰਿਬੇਣੀ ਸੰਗਮ, ਤਿੰਨ ਨਦੀਆਂ (ਗੰਗਾ, ਜਮਨਾ, ਸਰਸ੍ਵਤੀ) ਦਾ ਮਿਲਾਪ ਥਾਂ, ਪ੍ਰਯਾਗ (ਅਲਾਹਾਬਾਦ ਦੇ ਨਜ਼ਦੀਕ)। ਸਤ ਸਤੇ—ਸੁੱਚੇ ਤੋਂ ਸੁਚਾ। ਦੇਇ—ਦੇਂਦਾ ਹੈ (ਜੋ ਪ੍ਰਭੂ)। ਚੜੈ ਸਵਾਇਆ—(ਉਸਦਾ ਦਿਤਾ) ਦਿਨੋ ਦਿਨ ਵਧਦਾ ਹੈ।੩।

ਅਰਥ : ਸਾਧ ਸੰਗਤਿ ਵਿਚ ਮਿੱਤਰ ਪ੍ਰਭੂ ਦਾ ਮਿਲਾਪ ਹੋ ਜਾਣਾ ਇਹੀ ਉਹ ਤੀਰਥ-ਇਸ਼ਨਾਨ ਹੈ, ਜਿਸ ਵਿਚ ਕੋਈ ਉਕਾਈ ਨਹੀਂ ਰਹਿ ਜਾਂਦੀ। ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਗਾਵਣ-ਯੋਗ ਪ੍ਰਭੂ ਦੇ ਗੁਣ ਗਾਂਦਾ ਹੈ, ਉਸ ਦਾ ਜੀਵਨ ਸੋਹਣਾ ਬਣ ਜਾਂਦਾ ਹੈ।

ਸਤਿਗੁਰੂ ਨੂੰ ਜੀਵਨ-ਦਾਤਾ ਮੰਨ ਕੇ ਸਦਾ-ਥਿਰ ਪ੍ਰਭੂ ਦੀ ਸਿਫਤਿ ਸਾਲਾਹ ਕਰ ਕੇ ਮਨੁੱਖ ਦੀ ਮਤਿ ਦੂਜਿਆਂ ਦੀ ਸੇਵਾ ਕਰਨ ਵਾਲੀ, ਸਭ ਤੇ ਦਇਆ ਕਰਨ ਵਾਲੀ, ਬਣ ਜਾਂਦੀ ਹੈ। ਸਿਫਤਿ ਸਾਲਾਹ ਦੀ ਬਰਕਤਿ ਨਾਲ ਮਨੁੱਖ, ਪਤੀ-ਪ੍ਰਭੂ ਦੀ ਸੰਗਤਿ ਵਿਚ ਰਹਿ ਕੇ, ਉਸ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ। ਆਤਮਕ ਅਡੋਲਤਾ ਵਿਚ, ਮਾਨੋ, ਆਤਮਕ ਇਸ਼ਨਾਨ ਕਰਦਾ ਹੈ; ਇਹੀ ਉਸਦੇ ਵਾਸਤੇ ਸੁਚੇ ਤੋਂ ਸੁੱਚਾ ਤ੍ਰਿਬੇਣੀ ਸੰਗਮ ਦਾ ਇਸ਼ਨਾਨ ਹੈ।

ਹੇ ਭਾਈ! ਉਸ ਸਦਾ ਥਿਰ ਰਹਿਣ ਵਾਲੇ ਇੱਕ ਅਕਾਲਪੁਰਖ ਨੂੰ ਸਿਮਰੋ, ਜੋ ਸਦਾ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ ਤੇ ਜਿਸ ਦੀਆਂ ਦਿੱਤੀਆਂ ਦਾਤਾਂ ਦਿਨੋ

ਦਿਨ ਵਧਦੀਆਂ ਹਨ। ਮਿੱਤਰ ਪ੍ਰਭੂ ਦੀ ਸੰਗਤਿ ਵਿਚ, ਗੁਰੂ ਸੰਤ ਦੀ ਸੰਗਤਿ ਵਿਚ, ਆਤਮਕ ਅਵਸਥਾ ਉੱਚੀ ਹੋ ਜਾਂਦੀ ਹੈ, ਪ੍ਰਭੂ ਮੇਹਰ ਦੀ ਨਜ਼ਰ ਕਰਕੇ, ਆਪਣੀ ਸੰਗਤਿ ਵਿਚ ਮਿਲਾ ਲੈਂਦਾ ਹੈ।੩।

**ਕਹਣੁ ਕਹੈ ਸਭੁ ਕੋਇ, ਕੇਵਡੁ ਆਖੀਐ॥**
**ਹਉ ਮੂਰਖੁ ਨੀਚੁ ਅਜਾਣੁ, ਸਮਝਾ ਸਾਖੀਐ॥**
**ਸਚੁ ਗੁਰ ਕੀ ਸਾਖੀ, ਅੰਮ੍ਰਿਤ ਭਾਖੀ, ਤਿਤੁ ਮਨੁ ਮਾਨਿਆ ਮੇਰਾ॥**
**ਕੂਚੁ ਕਰਹਿ ਆਵਹਿ ਬਿਖੁ ਲਾਦੇ, ਸਬਦਿ ਸਚੈ ਗੁਰੁ ਮੇਰਾ॥**
**ਆਖਣਿ ਤੋਟਿ ਨ ਭਗਤਿ ਭੰਡਾਰੀ, ਭਰਿਪੁਰਿ ਰਹਿਆ ਸੋਈ॥**
**ਨਾਨਕ ਸਾਚੁ ਕਹੈ ਬੇਨੰਤੀ, ਮਨੁ ਮਾਂਜੈ ਸਚੁ ਸੋਈ॥੪॥**

**ਪਦ ਅਰਥ :** ਕਹਣੁ—ਕਥਨ। **ਕਹਣੁ ਕਹੈ**—ਕਥਨ ਕਥੈ। **ਸਭੁ ਕੋਇ**—ਹਰੇਕ ਜੀਵ। **ਸਾਖੀਐ**—ਗੁਰੂ ਦੇ ਉਪਦੇਸ਼ ਨਾਲ। **ਸਾਖੀ**—ਸਿਖਿਆ, ਉਪਦੇਸ਼, ਸ਼ਬਦ। **ਭਾਖੀ**—ਉਚਾਰਿਆ। **ਤਿਤੁ**—ਉਸ ਸ਼ਬਦ ਵਿਚ। **ਬਿਖੁ**—ਮਾਇਆ ਦੇ ਮੋਹ ਦਾ ਜ਼ਹਿਰ। **ਸਬਦਿ ਸਚੈ**—ਸਦਾ-ਥਿਰ ਪ੍ਰਭੂ ਦੀ ਸਿਫਤਿ ਸਾਲਾਹ ਦੇ ਸ਼ਬਦ ਦੀ ਰਾਹੀਂ। **ਆਖਣਿ**—ਆਖਣ ਨਾਲ, ਬਿਆਨ ਕਰਨ ਨਾਲ। **ਤੋਟਿ**—ਘਾਤਮਾ। **ਭੰਡਾਰੀਂ**—ਭੰਡਾਰੀ, ਭੰਡਾਰਿਆਂ ਵਿਚ। **ਭਰਿਪੁਰਿ ਰਹਿਆ**—ਹਰ ਥਾਂ ਮੌਜੂਦ ਹੈ। **ਸੋਈ**—ਉਹ ਪ੍ਰਭੂ ਹੀ। **ਸਾਚੁ ਕਹੈ**—ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ। **ਕਹੈ ਬੇਨੰਤੀ**—ਅਰਦਾਸਾਂ ਕਰਦਾ ਹੈ। **ਮਾਂਜੈ**—ਸਾਫ ਕਰਦਾ ਹੈ॥੪॥

**ਅਰਥ :** ਹਰੇਕ ਜੀਵ ਪਰਮਾਤਮਾ ਬਾਰੇ ਕਥਨ ਕਰਦਾ ਹੈ ਤੇ ਆਖਦਾ ਹੈ ਕਿ ਪਰਮਾਤਮਾ ਬਹੁਤ ਵੱਡਾ ਹੈ, ਪਰ ਕੋਈ ਨਹੀਂ ਦੱਸ ਸਕਦਾ ਕਿ ਉਹ ਕੇਡਾ ਵੱਡਾ ਹੈ। ਮੈਂ ਇਤਨੇ ਜੋਗਾ ਨਹੀਂ ਕਿ ਪਰਮਾਤਮਾ ਦਾ ਸਰੂਪ ਬਿਆਨ ਕਰ ਸਕਾਂ। ਮੈਂ ਤਾਂ ਮੂਰਖ ਹਾਂ, ਨੀਵੇਂ ਸੁਭਾਵ ਦਾ ਹਾਂ, ਅੰਞਾਣ ਹਾਂ, ਮੈਂ ਤਾਂ ਗੁਰੂ ਦੇ ਉਪਦੇਸ਼ ਨਾਲ ਹੀ ਕੁਝ ਸਮਝ ਸਕਦਾ ਹਾਂ, ਭਾਵ ਮੈਂ ਤਾਂ ਉਤਨਾ ਕੁਝ ਹੀ ਮਸਾਂ ਸਮਝ ਸਕਦਾ ਹਾਂ, ਜਿਤਨਾ ਗੁਰੂ ਆਪਣੇ ਸ਼ਬਦ ਰਾਹੀਂ ਸਮਝਾਏ।

ਮੇਰਾ ਮਨ ਤਾਂ ਉਸ ਗੁਰ-ਸ਼ਬਦ ਵਿਚ ਹੀ ਪਤੀਜ ਗਿਆ ਹੈ ਜੋ ਸਦਾ-ਥਿਰ ਪ੍ਰਭੂ ਦੀ ਸਿਫਤਿ-ਸਾਲਾਹ ਕਰਦਾ ਹੈ ਤੇ ਜੋ ਆਤਮਕ ਜੀਵਨ ਦੇਣ ਵਾਲਾ ਹੈ। ਜੇਹੜੇ ਜੀਵ ਮਾਇਆ-ਮੋਹ ਦੇ ਜ਼ਹਿਰ ਨਾਲ ਲੱਦੇ ਹੋਏ ਜਗਤ ਵਿਚ ਆਉਂਦੇ ਹਨ, ਗੁਰੂ ਦੇ ਸ਼ਬਦ ਨੂੰ ਵਿਸਾਰ ਕੇ ਤੇ ਤੀਰਥ-ਇਸ਼ਨਾਨ ਆਦਿਕ ਦੀ ਹੀ ਟੇਕ

ਰੱਖ ਕੇ, ਉਸੇ ਜ਼ਹਿਰ ਨਾਲ ਲੱਦੇ ਹੋਏ ਹੀ ਜਗਤ ਤੋਂ ਕੂਚ ਕਰ ਜਾਂਦੇ ਹਨ, ਪਰ ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫਤਿ ਸਾਲਾਹ ਦੇ ਸ਼ਬਦ ਵਿਚ ਜੁੜਦੇ ਹਨ, ਉਹਨਾਂ ਨੂੰ ਮੇਰਾ ਗੁਰੂ ਉਸ ਜ਼ਹਿਰ ਦੇ ਭਾਰ ਤੋਂ ਬਚਾ ਲੈਂਦਾ ਹੈ।

ਪਰਮਾਤਮਾ ਦੇ ਗੁਣ ਬੇਅੰਤ ਹਨ, ਗੁਣ ਬਿਆਨ ਕਰਨ ਨਾਲ ਮੁੱਕਦੇ ਨਹੀਂ, ਪਰਮਾਤਮਾ ਦੀ ਭਗਤੀ ਦੇ ਖਜਾਨੇ ਭਰੇ ਪਏ ਹਨ, ਜੀਵਾਂ ਨੂੰ ਭਗਤੀ ਦੀ ਦਾਤਿ ਵੰਡਿਆਂ, ਭਗਤੀ ਦੇ ਖਜ਼ਾਨਿਆਂ ਵਿਚ ਕੋਈ ਕਮੀ ਨਹੀਂ ਹੁੰਦੀ, ਪਰ ਭਗਤੀ ਕਰਨ ਨਾਲ ਤੇ ਪ੍ਰਭੂ ਦੀ ਸਿਫ਼ਤਿ ਸਾਲਾਹ ਕਰਨ ਨਾਲ ਮਨੁੱਖ ਨੂੰ ਇਹ ਨਿਸ਼ਚੇ ਬਣ ਜਾਂਦਾ ਹੈ ਕਿ ਪਰਮਾਤਮਾ ਹੀ ਹਰ ਥਾਂ ਵਿਆਪਕ ਹੈ, ਹੇ ਨਾਨਕ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ, ਜੋ ਪ੍ਰਭੂ-ਦਰ ਤੇ ਅਰਦਾਸਾਂ ਕਰਦਾ ਹੈ ਤੇ ਇਸ ਤਰ੍ਹਾਂ ਆਪਣੇ ਮਨ ਨੂੰ ਵਿਕਾਰਾਂ ਦੀ ਮੈਲ ਤੋਂ ਸਾਫ਼ ਕਰ ਲੈਂਦਾ ਹੈ, ਉਸ ਨੂੰ ਹਰ ਥਾਂ ਉਹ ਸਦਾ-ਥਿਰ ਪ੍ਰਭੂ ਹੀ ਦਿਸਦਾ ਹੈ। ਤੀਰਥ-ਇਸ਼ਨਾਨਾਂ ਨਾਲ ਇਹ ਆਤਮਕ ਅਵਸਥਾ ਪ੍ਰਾਪਤ ਨਹੀਂ ਹੁੰਦੀ।

**ਸਪਸ਼ਟ ਹੈ** : ਗੁਰੂ ਘਰ ਵਿਚ ਅਨਮਤੀਆਂ ਦੇ ਵਿਸ਼ਵਾਸ ਵਾਂਗ ਤੀਰਥ-ਯਾਤਰਾ ਕਰਨੀ ਵਿਵਰਜਤ ਹੈ। ਹਾਂ, ਜੇ ਤੀਰਥ-ਯਾਤਰਾ, ਇਤਿਹਾਸਕ ਅਸਥਾਨਾਂ ਦੇ ਦਰਸ਼ਨ ਦੀਦਾਰੇ ਅਤੇ ਉਸ ਅਸਥਾਨ ਨਾਲ ਸਬੰਧਤ ਗੁਰ-ਵਿਅਕਤੀ ਜਾਂ ਗੁਰਸਿੱਖ ਮਹਾਂ ਪੁਰਖਾਂ ਦੇ ਜੀਵਨ ਤੋਂ ਅਗਵਾਈ ਲੈਣ ਵਾਸਤੇ ਕੀਤੀ ਜਾਵੇ ਤਾਂ ਮੁਬਾਰਕ ਹੈ। ਭੁੱਲੜ ਲੋਕਾਂ ਨੂੰ ਸਿੱਧੇ ਰਸਤੇ ਪਾਉਣ ਅਤੇ ਗੁਰਮਤਿ ਪ੍ਰਚਾਰ ਵਾਸਤੇ ਤੀਰਥਾਂ ਤੇ ਜਾਣ ਵਿਚ ਕੋਈ ਹਰਜ ਨਹੀਂ। ਗੁਰੂ ਸਾਹਿਬ ਭੀ ਐਸੇ ਇਕੱਠਾਂ ਵਿਚ ਗੁਰਮਤਿ ਪ੍ਰਚਾਰ ਕਰਨ ਲਈ ਜਾਂਦੇ ਰਹੇ ਹਨ। ਪਰ ਜੇ 'ਤੀਰਥ-ਯਾਤਰਾ' ਇਸ ਖਿਆਲ ਨਾਲ ਕੀਤੀ ਜਾਵੇ (ਜਿਵੇਂ ਕਿ ਅੱਜ ਕੱਲ੍ਹ ਬਹੁ ਗਿਣਤੀ ਵਿਚ ਸਿੱਖ ਕਰ ਰਹੇ ਹਨ) ਕਿ ਪਿਛਲੇ ਕੀਤੇ ਪਾਪ ਧੋਤੇ ਜਾਣਗੇ ਅਤੇ ਅੱਗੇ ਵਾਸਤੇ ਹੋਰ ਪਾਪ ਕਰਨ ਦਾ ਪਾਸ ਮਿਲ ਜਾਵੇਗਾ, ਤਾਂ ਇਹ ਸਿੱਖ ਮਤ ਦੇ ਮੁੱਢਲੇ ਅਸੂਲਾਂ ਦੇ ਬਿਲਕੁਲ ਉਲਟ ਹੈ।

# ਸੇਵਕ ਸਿਖ ਪੂਜਣ ਸਭਿ ਆਵਹਿ

**ਧਨਾਸਰੀ, ਮਹਲਾ ੪**

ਸੇਵਕ ਸਿਖ ਪੂਜਣ ਸਭਿ ਆਵਹਿ,
ਸਭਿ ਗਾਵਹਿ, ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,

ਜਿਨ ਸਤਿਗੁਰ ਕੀ ਆਗਿਆ, ਸਤਿ ਸਤਿ ਕਰਿ ਮਾਨੀ॥੧॥
ਬੋਲਹੁ ਭਾਈ, ਹਰਿ ਕੀਰਤਿ, ਹਰਿ ਭਵਜਲ ਤੀਰਥਿ॥
ਹਰਿ ਦਰਿ, ਤਿਨ ਕੀ ਊਤਮ ਬਾਤ ਹੈ
ਸੰਤਹੁ, ਹਰਿ ਕਥਾ ਜਿਨ ਜਨਹੁ ਜਾਨੀ॥ ਰਹਾਉ॥
ਆਪੇ ਗੁਰੁ, ਚੇਲਾ ਹੈ ਆਪੇ,
ਆਪੇ ਹਰਿ ਪ੍ਰਭੁ ਚੋਜ ਵਿਡਾਨੀ॥
ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ,
ਅਵਰ ਸਭ ਤਿਆਗਿ ਓਹਾ ਹਰਿ ਭਾਨੀ॥੨॥

*(ਪੰਨਾ ੬੬੯)*

ਇਹ ਸ਼ਬਦ ਗੁਰੂ ਰਾਮਦਾਸ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਚੌਥੇ ਪਾਤਸ਼ਾਹ ਸਮਝਾਉਂਦੇ ਹਨ ਕਿ ਸੰਸਾਰ ਸਮੁੰਦਰ ਤੋਂ ਪਾਰ ਲੰਘਣ ਦਾ ਇਕੋ ਇਕ ਵਸੀਲਾ ਪ੍ਰਮਾਤਮਾ ਦੀ ਸਿਫ਼ਤ ਸਲਾਹ ਹੀ ਹੈ। ਜੋ ਮਨੁੱਖ ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ, ਪ੍ਰਭੂ ਦੀ ਕੀਰਤੀ ਕਰੇ ਤਾਂ ਉਹ ਪ੍ਰਭੂ ਦੇ ਦਰ ਤੇ ਪਰਵਾਨ ਹੋ ਸਕਦਾ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਪ੍ਰਮਾਤਮਾ ਦਾ ਨਾਮ ਸਿਮਰਿਆ ਹੈ, ਪ੍ਰਭੂ ਦੀ ਸਿਫ਼ਤ-ਸਲਾਹ ਕੀਤੀ ਹੈ ਅਤੇ ਉਸਦੇ ਹੁਕਮ ਅਨੁਸਾਰ ਜੀਵਨ ਵੀ ਢਾਲਿਆ ਹੈ, ਉਹ ਸੱਚੇ ਦਰਬਾਰ ਵਿਚ ਸੁਰਖਰੂ ਹੋ ਕੇ ਉਜਲਾ ਮੁਖ ਲੈਕੇ ਜਾਂਦੇ ਹਨ, ਉਥੇ ਆਦਰ ਪਾਉਂਦੇ ਹਨ, ਭਾਵ—ਵਾਹਿਗੁਰੂ ਨੂੰ ਚੰਗੇ ਲਗਦੇ ਹਨ :

ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ॥
ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ॥੧॥ *(ਜਪੁ ਜੀ)*

ਇਸ ਵਿਚਾਰ ਨੂੰ ਗੁਰੂ ਅਰਜਨ ਪਾਤਸ਼ਾਹ ਇੰਞ ਦ੍ਰਿੜ ਕਰਾਉਂਦੇ ਹਨ :

ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ, ਦਰਗਹ ਸਚਿ ਖਰੇ॥

*(ਬਾਰਹ ਮਾਹਾ, ਮਾਝ, ਮਹਲਾ ੫ ਘਰੁ ੪—੧੩੬)*

ਨਾਮ ਜਪਣ ਵਾਲਿਆਂ ਨੂੰ ਪ੍ਰਭੂ ਆਪ ਗਲ ਲਾਉਂਦਾ ਹੈ। ਉਨ੍ਹਾਂ ਉਤੇ ਕਿਸੇ ਦੁਖ ਤਕਲੀਫ ਜਾਂ ਪ੍ਰੇਸ਼ਾਨੀ ਦਾ ਅਸਰ ਨਹੀਂ ਹੁੰਦਾ। ਉਹ ਦਰਗਾਹ ਵਿਚ (ਪ੍ਰਭੂ ਦੀਆਂ ਨਜ਼ਰਾਂ ਵਿਚ) ਪ੍ਰਵਾਨ ਹੁੰਦੇ ਹਨ।

ਗੁਰੂ ਅਰਜੁਨ ਸਾਹਿਬ ਵੀ ਸੁਖਮਨੀ ਸਾਹਿਬ ਵਿਚ ਇਹੋ ਹੀ ਸਿੱਖਿਆ ਦਿੰਦੇ ਹਨ :

**ਉਸਤਤਿ ਮਨ ਮਹਿ, ਕਰਿ ਨਿਰੰਕਾਰ॥**
**ਕਰਿ ਮਨ ਮੇਰੇ, ਸਤਿ ਬਿਉਹਾਰ॥**
**ਨਿਰਮਲ ਰਸਨਾ, ਅੰਮ੍ਰਿਤੁ ਪੀਉ॥**
**ਸਦਾ ਸੁਹੇਲਾ, ਕਰਿ ਲੇਹਿ ਜੀਉ॥**
**ਨੈਨਹੁ ਪੇਖੁ, ਠਾਕੁਰ ਕਾ ਰੰਗੁ॥**
**ਸਾਧਸੰਗਿ, ਬਿਨਸੈ ਸਭ ਸੰਗੁ॥**
**ਚਰਨ ਚਲਉ, ਮਾਰਗਿ ਗੋਬਿੰਦ॥**
**ਮਿਟਹਿ ਪਾਪ, ਜਪੀਐ ਹਰਿ ਬਿੰਦ॥**
**ਕਰਿ ਹਰਿ ਕਰਮ, ਸ੍ਰਵਨਿ ਹਰਿ ਕਥਾ॥**
**ਹਰਿ ਦਰਗਹ, ਨਾਨਕ, ਊਜਲ ਮਥਾ॥੨॥**

*(ਗਉੜੀ, ਸੁਖਮਨੀ, ਮ: ੫—੨੮੧)*

**ਅਰਥ** : ਆਪਣੇ ਅੰਦਰ ਅਕਾਲ ਪੁਰਖ ਦੀ ਵਡਿਆਈ ਕਰ। ਹੇ ਮੇਰੇ ਮਨ! ਇਹ ਸੱਚਾ ਵਿਹਾਰ ਕਰ। ਜੀਭ ਨਾਲ ਮਿੱਠਾ ਨਾਮ-ਅੰਮ੍ਰਿਤ ਪੀ, ਇਸ ਤਰ੍ਹਾਂ ਆਪਣੀ ਜਿੰਦ ਨੂੰ ਸਦਾ ਲਈ ਸੁਖੀ ਕਰ ਲੈ। ਅੱਖਾਂ ਨਾਲ ਅਕਾਲ ਪੁਰਖ ਦਾ ਜਗਤ-ਤਮਾਸ਼ਾ ਵੇਖ, ਭਲਿਆਂ ਦੀ ਸੰਗਤਿ ਵਿਚ ਟਿਕਿਆਂ, ਹੋਰ ਕੁਟੰਬ ਆਦਿਕ ਦਾ ਮੋਹ ਮਿਟ ਜਾਂਦਾ ਹੈ। ਪੈਰਾਂ ਨਾਲ ਰੱਬ ਦੇ ਰਾਹ ਤੇ ਤੁਰ। ਪ੍ਰਭੂ ਨੂੰ ਰਤਾ ਭਰ ਵੀ ਜਪੀਏ ਤਾਂ ਪਾਪ ਦੂਰ ਹੋ ਜਾਂਦੇ ਹਨ। ਹੱਥਾਂ ਨਾਲ ਪ੍ਰਭੂ ਦੇ ਰਾਹ ਦੇ ਕੰਮ ਕਰ ਤੇ ਕੰਨਾਂ ਨਾਲ ਉਸਦੀ ਵਡਿਆਈ ਸੁਣ, ਇਸ ਤਰ੍ਹਾਂ ਹੇ ਨਾਨਕ! ਪ੍ਰਭੂ ਦੀ ਦਰਗਾਹ ਵਿਚ ਸੁਰਖ਼ਰੂ ਹੋ ਜਾਈਦਾ ਹੈ।

ਗੁਰਬਾਣੀ ਨੂੰ ਕੇਵਲ ਪੜ੍ਹ ਲੈਣਾ, ਸੁਣ ਲੈਣਾ ਜਾਂ ਗਾਇਨ ਕਰ ਲੈਣਾ ਹੀ ਕਾਫ਼ੀ ਨਹੀਂ, ਸਗੋਂ ਗੁਰਬਾਣੀ ਵਿਚ ਦਰਸਾਏ ਗੁਰੂ ਹੁਕਮਾਂ ਨੂੰ ਬਿਲਕੁਲ ਸਹੀ ਜਾਣ ਕੇ ਉਸ ਉਤੇ ਅਮਲ ਕਰਨਾ ਬਹੁਤ ਜ਼ਰੂਰੀ ਹੈ। ਜੇ ਅਸੀਂ ਗੁਰਬਾਣੀ ਵਿਚ ਦਰਸਾਏ ਮਾਰਗ ਤੇ ਨਹੀਂ ਤੁਰਦੇ ਤਾਂ ਗੁਰਬਾਣੀ ਦਾ ਪਾਠ ਕੇਵਲ ਰਸਮੀ ਕਰਮ ਕਾਂਡ ਬਣ ਕੇ ਹੀ ਰਹਿ ਜਾਂਦਾ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ॥**

*(ਸਲੋਕ, ਮ: ੩, ਪੰ: ੫੯੪)*

ਗੁਰੂ ਰਾਮ ਦਾਸ ਸਾਹਿਬ ਦਾ ਫੁਰਮਾਨ ਹੈ :

ਕੋਈ ਗਾਵੈ, ਰਾਗੀ ਨਾਦੀ ਬੇਦੀ, ਬਹੁ ਭਾਤਿ ਕਰਿ,
ਨਹੀ ਹਰਿ ਹਰਿ ਭੀਜੈ ਰਾਮ ਰਾਜੇ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ, ਤਿਨਾ ਰੋਇ ਕਿਆ ਕੀਜੈ॥
ਹਰਿ ਕਰਤਾ ਸਭੁ ਕਿਛੁ ਜਾਣਦਾ, ਸਿਰਿ ਰੋਗ ਹਥੁ ਦੀਜੈ॥
ਜਿਨਾ ਨਾਨਕ,ਗੁਰਮੁਖਿ ਹਿਰਦਾ ਸੁਧੁ ਹੈ,ਹਰਿ ਭਗਤਿ ਹਰਿ ਲੀਜੈ॥੪॥

*(ਆਸਾ, ਮਹਲਾ ੪—੪੫੦)*

ਭਾਈ ਗੁਰਦਾਸ ਜੀ ਇਸੇ ਵਿਚਾਰ ਦੀ ਪੁਸ਼ਟੀ ਇਉਂ ਕਰਦੇ ਹਨ :

ਪੂਛਤ ਪਥਿਕ, ਤਿਹ ਮਾਰਗਿ ਨ ਧਾਰੈ ਪਗੁ,
ਪ੍ਰੀਤਮ ਕੈ ਦੇਸ ਕੈਸੇ ਬਾਤਨ ਕੈ ਜਾਈਐ॥
ਪੂਛਤ ਹੈ ਬੈਦ, ਖਾਤ ਅਉਖਧਿ ਨ ਸੰਜਮ ਸੈ,
ਕੈਸੇ ਮਿਟੈ ਰੋਗ, ਸੁਖ ਸਹਜਿ ਸਮਾਈਐ॥
ਪੂਛਤ ਸੁਹਾਗਨਿ, ਕਰਮਿ ਹੈ ਦੁਹਾਗਨਿ ਕੈ,
ਰਿਦੈ ਬਿਭਚਾਰ, ਕਤ ਸਿਹਜਾ ਬੁਲਾਈਐ॥
ਗਾਏ ਸੁਨੈ ਆਂਖੇ ਮੀਚੈ, ਪਾਈਐ ਨ ਪਰਮ ਪਦੁ,
ਗੁਰ ਉਪਦੇਸੁ ਗਹਿ, ਜਉ ਲਉ ਨ ਕਮਾਈਐ॥੪੩੯॥

## ਸ਼ਬਦ ਦੇ ਅਰਥ

ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ॥
ਹਰਿ ਦਰਿ ਤਿਨ ਕੀ ਊਤਮ ਬਾਤ ਹੈ
ਸੰਤਹੁ, ਹਰਿ ਕਥਾ ਜਿਨ ਜਨਹੁ ਜਾਨੀ॥ ਰਹਾਉ॥

**ਪਦ ਅਰਥ :** ਕੀਰਤਿ—ਸਿਫਤਿ ਸਾਲਾਹ। ਤੀਰਥਿ—ਤੀਰਥ ਦੀ ਰਾਹੀਂ। ਭਵਜਲ ਤੀਰਥਿ—ਸੰਸਾਰ-ਸਮੁੰਦਰ ਦੇ ਤੀਰਥ ਦੀ ਰਾਹੀ, ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ ਤੀਰਥ 'ਗੁਰੂ' ਦੀ ਰਾਹੀਂ। ਦਰਿ—ਦਰ ਤੇ। ਬਾਤ—ਗੱਲ, ਸ਼ੋਭਾ। ਜਿਨ ਜਨਹੁ—ਜਿਨ੍ਹਾਂ ਮਨੁੱਖਾਂ ਨੇ। ਜਾਨੀ—ਡੂੰਘੀ ਸਾਂਝ ਪਾਈ। ਰਹਾਉ।

**ਅਰਥ :** ਸ਼ਬਦ ਦੀਆਂ ਰਹਾਉ ਦੀਆਂ ਇਹਨਾਂ ਪੰਗਤੀਆਂ ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ, "ਹੇ ਭਾਈ! ਸੰਸਾਰ ਸਮੁੰਦਰ ਤੋਂ ਪਾਰ ਲੰਘਾਉਣ ਵਾਲੇ ਗੁਰੂ ਤੀਰਥ ਦੀ ਰਾਹੀਂ (ਭਾਵ, ਗੁਰੂ ਦੇ ਦੱਸੇ ਤਰੀਕੇ ਮੁਤਾਬਿਕ) ਪਰਮਾਤਮਾ ਦੀ ਸਿਫ਼ਤ-ਸਲਾਹ ਕਰਿਆ ਕਰੋ, ਕਿਉਂਕਿ ਪ੍ਰਭੂ ਦੇ ਦਰ ਤੇ ਉਹੀ ਮਨੁੱਖ ਪਰਵਾਨ ਹੁੰਦੇ ਹਨ, ਜਿਨ੍ਹਾਂ ਨੇ ਪ੍ਰਮਾਤਮਾ ਦੀ ਉਸਤਤ ਵਿਚ ਆਪਣੇ ਮਨ ਨੂੰ ਜੋੜਿਆ ਹੈ।

ਇਹਨਾਂ ਤੁਕਾਂ ਵਿਚ ਆਏ 'ਤੀਰਥ' ਸ਼ਬਦ ਦਾ ਅਰਥ ਗੁਰੂ ਹੈ ਕਿਉਂਕਿ ਗੁਰਸਿੱਖ ਬਾਕੀ ਮੱਤਾਂ ਵੱਲੋਂ ਮਿਥੇ ਤੀਰਥਾਂ ਤੇ ਵਿਸ਼ਵਾਸ ਨਹੀਂ ਰੱਖਦਾ। ਉਸ ਲਈ ਤਾਂ ਤੀਰਥ ਕੇਵਲ ਗੁਰੂ ਹੀ ਹੈ, ਕਿਉਂ ਜੋ ਗੁਰਬਾਣੀ ਵਿਚ ਹੁਕਮ ਹੈ :

**ਗੁਰ ਸਮਾਨਿ, ਤੀਰਥੁ ਨਹੀ ਕੋਇ॥**

**ਸਰੁ ਸੰਤੋਖੁ, ਤਾਸੁ ਗੁਰੁ ਹੋਇ॥** *(ਪ੍ਰਭਾਤੀ, ਮ: ੧—੧੩੨੮-੨੯)*

**ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥**

*(ਵਾਰ, ਮ: ੪—੧੪੦)*

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ ਕਿ ਭੁੱਲੜ ਲੋਕ, ਸੱਚੇ ਸਤਿਗੁਰੂ ਰੂਪੀ ਤੀਰਥ, ਜਿਸ ਨੇ ਵਿਸ਼ੇ ਵਿਕਾਰਾਂ ਦੀ ਮੈਲ ਨੂੰ ਧੋਣਾ ਹੈ ਅਤੇ ਇਹਨਾਂ ਵਿਕਾਰਾਂ ਦੇ ਬੰਧਨਾਂ ਤੋਂ ਮਨ ਨੂੰ ਬਚਾਉਣਾ ਹੈ, ਨੂੰ ਛੱਡ ਕੇ ਬ੍ਰਾਹਮਣਵਾਦ ਵੱਲੋਂ ਮਿਥੇ ਅਠਾਹਠ ਤੀਰਥਾਂ ਤੇ ਭਟਕਦੇ ਫਿਰਦੇ ਹਨ ਪਰ ਇਸ ਤਰ੍ਹਾਂ ਪਾਰ ਨਿਸਤਾਰਾ ਨਹੀਂ ਹੁੰਦਾ।

ਭਾਈ ਗੁਰਦਾਸ ਜੀ ਦੀ ਅਗਵਾਈ ਤੀਰਥਾਂ ਦੇ ਖੰਡਨ ਵਿਚ ਇਸ ਪ੍ਰਕਾਰ ਹੈ:

**ਸਤਿਗੁਰੁ ਤੀਰਥੁ ਛਡਿ ਕੈ, ਅਠਿਸਠਿ ਤੀਰਥ ਨਾਵਣ ਜਾਹੀ।**
**ਬਗੁਲ ਸਮਾਧਿ ਲਗਾਇ ਕੈ, ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।**
**ਹਸਤੀ ਨੀਰਿ ਨਵਾਲੀਅਨਿ, ਬਾਹਰਿ ਨਿਕਲਿ ਖੇਹ ਉਡਾਹੀ।**
**ਨਦੀ ਨ ਡੁਬੈ ਤੂੰਬੜੀ, ਤੀਰਥੁ ਵਿਸੁ ਨਿਵਾਰੈ ਨਾਹੀ।**
**ਪਥਰੁ ਨੀਰ ਪਖਾਲੀਐ, ਚਿਤਿ ਕਠੋਰੁ ਨ ਭਿਜੈ ਗਾਹੀ।**
**ਮਨਮੁਖ ਭਰਮ ਨ ਉਤਰੈ, ਭੰਭਲ ਭੂਸੇ ਖਾਇ ਭਵਾਹੀ।**
**ਗੁਰ ਪੂਰੇ ਵਿਣੁ ਪਾਰ ਨ ਪਾਹੀ।੧੦।** *(ਭਾਈ ਗੁਰਦਾਸ—ਵਾਰ ੧੫)*

**ਅਰਥ** : ਲੋਕੀਂ ਸਤਿਗੁਰੂ ਸੱਚੇ ਤੀਰਥ ਨੂੰ ਛੱਡ ਕੇ ਅਠਾਹਠ ਤੀਰਥਾਂ ਤੇ ਨ੍ਹਾਉਣ ਲਈ ਜਾਂਦੇ ਹਨ। ਉਥੇ ਜਾ ਕੇ ਬਗਲੇ ਵਾਂਗੂੰ ਸਮਾਧੀ ਲਾ ਕੇ ਜਲ ਵਿਚਲੇ ਜੰਤਾਂ ਨੂੰ ਫੜ ਕੇ ਖਾਂਦੇ ਹਨ, ਹੋਰਨਾਂ ਨੂੰ ਫਸਾਉਂਦੇ ਹਨ। ਹਾਥੀ ਪਾਣੀ ਵਿਚ ਨੁਵਾਈਦੇ ਹਨ, ਪਰ ਉਹ ਬਾਹਰ ਨਿਕਲਦੇ ਖੇਹ ਉਡਾਕੇ ਸਿਰ ਤੇ ਪਾ ਲੈਂਦੇ ਹਨ, ਤਿਵੇਂ ਲੋਕ ਤੀਰਥਾਂ ਪੁਰ ਦੂਣੀ ਮੈਲ ਸਹੇੜਦੇ ਹਨ। ਨਦੀ ਵਿਚ ਤੂੰਬੀ ਡੁਬਦੀ ਨਹੀਂ, ਅਤੇ ਤੀਰਥ ਉਸਦੀ ਅੰਦਰਲੀ ਕੁੜੱਤਣ ਹਟਾ ਨਹੀਂ ਸਕਦੇ। ਪੱਥਰ ਨੂੰ ਕਿੰਨਾ ਹੀ ਪਾਣੀ ਵਿਚ ਰੱਖੀਏ, ਉਸ ਦਾ ਕਠੋਰ ਚਿੱਤ ਕਦੇ ਨਹੀਂ ਭਿਜੇਗਾ। ਇਸੇ ਤਰ੍ਹਾਂ ਮਨਮੁਖਾਂ ਦਾ ਭਰਮ ਨਹੀਂ ਉਤਰਦਾ ਤੇ ਸਦਾ ਭੰਬਲ ਭੂਸਿਆਂ ਵਿਚ ਪਏ ਰਹਿੰਦੇ ਹਨ। ਅਸਲ ਗੱਲ ਇਹ ਹੈ ਕਿ ਉਹ ਪੂਰੇ ਗੁਰੂ ਬਿਨਾਂ ਸੰਸਾਰ-ਸਾਗਰ ਤੋਂ ਪਾਰ ਨਹੀਂ ਲੰਘ ਸਕਦੇ।

**ਸੇਵਕ ਸਿਖ ਪੂਜਣ ਸਭਿ ਆਵਹਿ,**
**ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥**

ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰ ਮਾਨੀ॥੧॥

ਪਦ ਅਰਥ : ਸਭਿ—ਸਾਰੇ। ਊਤਮ—ਸ੍ਰੇਸ਼ਟ। ਬਾਨੀ—ਗੁਰਬਾਣੀ। ਥਾਇ ਪਾਵੈ—ਕਬੂਲ ਕਰਦਾ ਹੈ, ਥਾਂ ਪਾਂਦਾ ਹੈ। ਸਤਿ ਸਤਿ—ਬਿਲਕੁਲ ਠੀਕ। ਕਰਿ—ਕਰਕੇ, ਸਮਝਕੇ। ਮਾਨੀ—ਮੰਨੀ ਹੈ, ਅਮਲ ਕੀਤਾ ਹੈ॥੧॥

ਅਰਥ : ਗੁਰੂ ਰਾਮਦਾਸ ਜੀ ਸ਼ਬਦ ਦੇ ਪਹਿਲੇ ਬੰਦ ਵਿਚ ਫੁਰਮਾਉਂਦੇ ਹਨ ਕਿ ਹੇ ਭਾਈ! ਸਭ ਸੇਵਕ ਅਤੇ ਸਿੱਖ ਗੁਰੂ-ਦਰ ਅਤੇ ਪ੍ਰਭੂ ਦੀ ਪੂਜਾ-ਭਗਤੀ ਕਰਨ ਆਉਂਦੇ ਹਨ ਅਤੇ ਪ੍ਰਮਾਤਮਾ ਦੀ ਸਿਫ਼ਤ-ਸਲਾਹ ਨਾਲ ਭਰਪੂਰ ਗੁਰਬਾਣੀ ਦਾ ਗਾਇਨ ਕਰਦੇ ਹਨ, ਪਰ ਪ੍ਰਮਾਤਮਾ ਕੇਵਲ ਉਨ੍ਹਾਂ ਮਨੁੱਖਾਂ ਦੀ ਬਾਣੀ ਗਾਉਣਾ ਅਤੇ ਸੁਣਨਾ ਕਬੂਲ ਕਰਦਾ ਹੈ, ਜਿਨ੍ਹਾਂ ਨੇ ਗੁਰੂ ਦੇ ਹੁਕਮ ਨੂੰ ਬਿਲਕੁਲ ਸਹੀ ਜਾਣਕੇ ਉਸ ਉਤੇ ਅਮਲ ਕੀਤਾ ਹੈ॥੧॥

ਆਪੇ ਗੁਰੁ ਚੇਲਾ ਹੈ ਆਪੇ,
ਆਪੇ ਹਰਿ ਪ੍ਰਭੁ ਚੋਜ ਵਿਡਾਨੀ॥
ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ
ਅਵਰ ਸਭਿ ਤਿਆਗਿ ਓਹਾ ਹਰਿ ਭਾਨੀ॥੨॥

ਪਦ ਅਰਥ : ਚੋਜ ਵਿਡਾਨੀ—ਅਚਰਜ ਕੌਤਕ ਕਰਨ ਵਾਲਾ। ਤਿਆਗਿ—ਛੱਡ ਕੇ। ਓਹਾ—ਉਹ ਸਿਫਤਿ ਸਾਲਾਹ ਹੀ। ਭਾਨੀ—ਚੰਗੀ ਲੱਗਦੀ ਹੈ॥੨॥

ਅਰਥ : ਆਖਰੀ ਬੰਦ ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਇਸ ਰਚਨਾ ਵਿਚ ਪ੍ਰਮਾਤਮਾ ਨੇ ਆਪ ਹੀ ਗੁਰੂ ਦਾ ਰੂਪ ਧਾਰਨ ਕੀਤਾ ਹੈ ਅਤੇ ਆਪ ਹੀ ਚੇਲੇ ਦਾ। ਉਹ ਆਪ ਹੀ ਚੇਲੇ ਨੂੰ ਗੁਰੂ ਨਾਲ ਮੇਲਦਾ ਹੈ ਤੇ ਮਾਇਆ ਦੇ ਬੰਧਨਾਂ ਤੋਂ ਮੁਕਤ ਕਰਕੇ ਆਪਣੇ ਨਾਲ ਮੇਲ ਲੈਂਦਾ ਹੈ। ਇਹ ਚੋਜ ਹਨ ਪ੍ਰਮਾਤਮਾ ਦੇ, ਜੋ ਅਸਚਰਜਤਾ ਭਰੇ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਸਾਰੇ ਆਸਰੇ ਪਰਨੇ ਛੱਡ ਕੇ ਪ੍ਰਮਾਤਮਾ ਦੀ ਸਿਫ਼ਤ-ਸਲਾਹ ਕਰੀਏ, ਕਿਉਂਕਿ ਪ੍ਰਮਾਤਮਾ ਨੂੰ ਸਿਫ਼ਤ-ਸਾਲਾਹ ਹੀ ਚੰਗੀ ਲੱਗਦੀ ਹੈ। ਇਕ ਹੋਰ ਥਾਂ ਤੇ ਗੁਰੂ ਅਮਰਦਾਸ ਜੀ ਸਮਝਾਉਂਦੇ ਹਨ :

ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ, ਗੁਰ ਪੂਰੇ ਵਾਹੁ ਵਾਹੁ ਭਾਵੈ॥
ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰੇ, ਤਿਸੁ ਜਮ ਕੰਕਰੁ ਨੇੜਿ ਨ ਆਵੈ॥

*(ਗੂਜਰੀ ਕੀ ਵਾਰ, ਮ: ੩—੫੧੫)*

ਗੁਰਬਾਣੀ ਵਿਚ ਹੋਰ ਵੀ ਅਨੇਕਾਂ ਥਾਵਾਂ ਤੇ ਦੂਜੇ ਹੋਰ ਆਸਰੇ-ਪਰਨੇ, ਮਨਮੱਤਾਂ ਅਤੇ ਸਿਆਣਪਾਂ ਨੂੰ ਛੱਡਕੇ ਵਾਹਿਗੁਰੂ ਦਾ ਲੜ ਫੜਨ ਦੀ ਹਦਾਇਤ ਦਿਤੀ ਗਈ ਹੈ :

**ਜੀਅ ਰੇ ਓਲ੍ਹਾ ਨਾਮ ਕਾ॥**
**ਅਵਰੁ ਜਿ ਕਰਨ ਕਰਾਵਨੋ,**
**ਤਿਨ ਮਹਿ ਭਉ ਹੈ ਜਾਮ ਕਾ॥੧॥ਰਹਾਉ॥**

*(ਗਉੜੀ, ਮ: ੫—੨੧੧)*

**ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥**
**ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥**

*(ਸੂਹੀ, ਮ: ੫—੭੩੭)*

ਪ੍ਰਮਾਤਮਾ ਸਰਬ ਸ਼ਕਤੀਮਾਨ ਹੈ। ਉਸਦੇ ਚੋਜ ਨਿਰਾਲੇ ਹਨ। ਇਹ ਸੰਸਾਰ ਰਚਨਾ ਉਸਦੀ ਅਸਚਰਜ ਖੇਡ ਹੈ। ਪ੍ਰਮਾਤਮਾ ਆਪ ਹੀ ਵੱਖਰੇ ਵੱਖਰੇ ਰੂਪਾਂ ਵਿਚ ਸੰਸਾਰ ਵਿਚ ਵਰਤ ਰਿਹਾ ਹੈ। ਉਸੇ ਅਕਾਲ ਪੁਰਖ ਦੀ ਜੋਤ ਸਾਰੇ ਸੰਸਾਰ ਵਿਚ ਬਿਰਾਜਮਾਨ ਹੈ ਅਤੇ ਸੰਸਾਰ (ਬ੍ਰਹਿਮੰਡ) ਦੀ ਕਾਰ ਚਲਾ ਰਹੀ ਹੈ।

ਭਗਤ ਨਾਮ ਦੇਵ ਜੀ ਇਸ ਸਿਧਾਂਤ ਦੀ ਵਿਆਖਿਆ ਕਰਦੇ ਹੋਏ ਫੁਰਮਾਉਂਦੇ ਹਨ :

**ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ॥੧॥**
**ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦੁ ਬਿਨੁ ਨਹੀਂ ਕੋਈ॥**
**ਸੂਤ ਏਕੁ, ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ॥੧॥ਰਹਾਉ॥**

*(ਆਸਾ, ਨਾਮ ਦੇਉ ਜੀ—੪੮੫)*

**ਅਰਥ** : ਇਕ ਪਰਮਾਤਮਾ ਅਨੇਕ ਰੂਪ ਧਾਰ ਕੇ ਹਰ ਥਾਂ ਮੌਜੂਦ ਹੈ ਤੇ ਭਰਪੂਰ ਹੈ ਮੈਂ ਜਿੱਧਰ ਤੱਕਦਾ ਹਾਂ, ਉਹ ਪਰਮਾਤਮਾ ਹੀ ਮੌਜੂਦ ਹੈ। ਪਰ ਇਸ ਭੇਤ ਨੂੰ ਕੋਈ ਵਿਰਲਾ ਬੰਦਾ ਸਮਝਦਾ ਹੈ। ਕਿਉਂਕਿ ਜੀਵ ਆਮ ਤੌਰ ਤੇ ਮਾਇਆ ਦੇ ਰੰਗਾ ਰੰਗ ਦੇ ਰੂਪਾਂ ਵਿਚ ਚੰਗੀ ਤਰ੍ਹਾਂ ਮੋਹੇ ਪਏ ਹਨ। ਹਰ ਥਾਂ ਪਰਮਾਤਮਾ ਹੈ, ਪਰਮਾਤਮਾ ਤੋਂ ਸੱਖਣੀ ਕੋਈ ਥਾਂ ਨਹੀਂ, ਜਿਵੇਂ ਇਕ ਧਾਗਾ ਹੋਵੇ ਤੇ ਉਸ ਵਿਚ ਸੈਂਕੜੇ ਹਜ਼ਾਰਾਂ ਮਣਕੇ ਪ੍ਰੋਤੇ ਹੋਏ ਹੋਣ, ਇਸੇ ਤਰ੍ਹਾਂ ਸਭ ਜੀਵਾਂ ਵਿਚ ਪਰਮਾਤਮਾ

ਦੀ ਹੀ ਜੀਵਨ ਸੱਤਾ ਮਿਲੀ ਹੋਈ ਹੈ. ਜਿਵੇਂ ਤਾਣੇ-ਪੇਟੇ ਵਿਚ ਧਾਗੇ ਮਿਲੇ ਹੋਏ ਹਨ, ਤਿਵੇਂ ਉਹ ਪਰਮਾਤਮਾ ਸਭ ਵਿਚ ਮਿਲਿਆ ਹੋਇਆ ਹੈ।

ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥੩॥

*(ਧਨਾਸਰੀ, ਮ: ੧—੧੩)*

ਸਰਬ ਜੋਤਿ ਤੇਰੀ, ਪਸਰਿ ਰਹੀ॥
ਜਹ ਜਹ ਦੇਖਾ, ਤਹ ਨਰਹਰੀ॥ *(ਰਾਮਕਲੀ, ਮ: ੧—੮੭੬)*

ਗੁਰਬਾਣੀ ਵਿਚ ਪ੍ਰਮਾਤਮਾ ਦੇ ਚੋਜ਼ਾਂ ਦਾ ਵਰਣਨ ਇਉਂ ਵੀ ਆਉਂਦਾ ਹੈ:

ਆਪੇ ਰਸੀਆ, ਆਪਿ ਰਸੁ, ਆਪੇ ਰਾਵਣਹਾਰੁ॥
ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ।੧।
ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ॥੧॥ਰਹਾਉ॥
ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ॥
ਆਪੇ ਜਾਲ ਮਣਕੜਾ, ਆਪੇ ਅੰਦਰਿ ਲਾਲੁ॥੨॥

*(ਸਿਰੀ ਰਾਗ, ਮਹਲਾ ੧—੨੩)*

ਪ੍ਰਭੂ ਆਪ ਹੀ ਰਸ-ਭਰਿਆ ਪਦਾਰਥ ਹੈ, ਆਪ ਹੀ ਉਸ ਵਿਚ ਰਸ ਹੈ, ਆਪ ਹੀ ਉਸ ਸਵਾਦ ਨੂੰ ਮਾਣਨ ਵਾਲਾ ਹੈ। ਪ੍ਰਭੂ ਆਪ ਹੀ ਇਸਤ੍ਰੀ ਬਣਦਾ ਹੈ, ਆਪ ਹੀ ਸੇਜ, ਤੇ ਆਪ ਹੀ ਮਾਣਨ ਵਾਲਾ ਖਸਮ ਹੈ। ਪ੍ਰਭੂ ਆਪ ਹੀ ਮੱਛੀਆਂ ਫੜਨ ਵਾਲਾ ਹੈ, ਆਪ ਹੀ ਮੱਛੀ ਹੈ, ਆਪ ਹੀ ਪਾਣੀ ਹੈ ਜਿਸ ਵਿਚ ਮੱਛੀ ਰਹਿੰਦੀ ਹੈ, ਆਪ ਹੀ ਜਾਲ ਹੈ, ਜਿਸ ਵਿਚ ਮੱਛੀ ਫੜੀਦੀ ਹੈ, ਜਾਲ ਦੇ ਮਣਕੇ ਭੀ ਪ੍ਰਭੂ ਆਪ ਹੀ ਹੈ, ਆਪ ਹੀ ਉਸ ਜਾਲ ਵਿਚ ਮਾਸ ਦੀ ਬੋਟੀ ਹੈ ਜੋ ਮੱਛੀ ਨੂੰ ਜਾਲ ਵੱਲ ਪ੍ਰੇਰਦੀ ਹੈ।

ਸਪੱਸ਼ਟ ਹੈ : ਸੱਚਾ ਸੇਵਕ ਜਾਂ ਸਿੱਖ ਉਹ ਹੀ ਹੈ ਜੋ ਸਤਿਗੁਰਾਂ ਦੀ ਸਿਖਿਆ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ। ਉਸ ਸਿਖਿਆ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਗੁਰੂ ਦੇ ਆਖੇ ਲੱਗ, ਪ੍ਰਭੂ ਦੀ ਉਸਤਤ ਕਰਕੇ ਉਹ ਆਪਣਾ ਜਨਮ ਸਫਲਾ ਕਰਦਾ ਹੈ। ਪ੍ਰਭੂ-ਦਰ ਉਤੇ ਕੇਵਲ ਨਾਮ ਸਿਮਰਨ ਦਾ ਹੀ ਮੁੱਲ ਪੈਂਦਾ ਹੈ। ਉਥੇ ਵਿਖਾਵੇ ਦੀ ਸਿੱਖੀ, ਪੂਜਾ-ਅਰਚਾ ਅਤੇ ਹੋਰ ਫੋਕੀਆਂ ਧਾਰਮਿਕ ਰਸਮਾਂ ਦੀ ਕੌਡੀ ਕੀਮਤ ਵੀ ਨਹੀਂ ਪੈਂਦੀ।

ਅਸੀਂ ਆਪਣੇ ਜੀਵਨ ਅੰਦਰ ਝਾਤ ਮਾਰ ਕੇ ਵੇਖੀਏ ਕਿ ਕੀ ਅਸੀਂ ਗੁਰੂ ਦੇ ਹੁਕਮ ਨੂੰ ਸਤਿ-ਸਤਿ ਕਰ ਕੇ ਮੰਨ ਰਹੇ ਹਾਂ? ਅੰਮ੍ਰਿਤ ਵੇਲੇ ਉਠਣਾ, ਨਾਮ-ਬਾਣੀ ਦਾ ਅਭਿਆਸ ਕਰਨਾ, ਮਨ ਬਚਨ, ਕ੍ਰਮਾਂ ਕਰਕੇ ਸੱਚੇ ਹੋਣਾ, ਇਹ ਗੁਰੂ

ਪਾਤਸ਼ਾਹ ਦੇ ਸਾਡੇ ਲਈ ਹੁਕਮ ਹਨ। ਜੇ ਅਸੀਂ ਗੁਰੂ ਪਾਤਸ਼ਾਹ ਦੇ ਇਨ੍ਹਾਂ ਹੁਕਮਾਂ ਅਨੁਸਾਰ ਆਪਣਾ ਜੀਵਨ ਢਾਲਿਆ ਹੈ ਤਾਂ ਤੇ ਅਸੀਂ ਸਚਿਆਰ ਸਿੱਖ ਹਾਂ। ਪਰ ਜੇ ਇਹਨਾਂ ਹੁਕਮਾਂ ਨੂੰ ਭੁੱਲ ਕੇ, ਮਨ ਦੀ ਮਤਿ ਮਗਰ ਲੱਗ ਕੇ ਕੂੜੇ ਕਰਮ ਕਾਂਡਾਂ ਵਿਚ ਫਸੇ ਹੋਏ ਹਾਂ ਤਾਂ ਫਿਰ ਅਸੀਂ ਗੁਰੂ ਦੇ ਸਿੱਖ ਅਖਵਾਉਣ ਦੇ ਹੱਕਦਾਰ ਨਹੀਂ। ਗੁਰੂ ਅਰਜੁਨ ਪਾਤਸ਼ਾਹ ਦਾ ਫੁਰਮਾਣ ਹੈ :

**ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ॥**
**ਤਿਆਗੇਂ ਮਨ ਕੀ ਮਤੜੀ, ਵਿਸਾਰੇਂ ਦੂਜਾ ਭਾਉ ਜੀਉ॥**
**ਇਉ ਪਾਵਹਿ ਹਰਿ ਦਰਸਾਵੜਾ, ਨਹ ਲਗੈ ਤਤੀ ਵਾਉ ਜੀਉ॥**

*(ਸੂਹੀ, ਮ: ੫, ਪੰਨਾ ੭੬੩)*

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸਾਡੇ ਲਈ ਹੁਕਮ ਹੈ, ਸਿੱਖ ਉਹ ਹੈ ਜੋ ਪੰਜਾਂ ਪਿਆਰਿਆਂ ਪਾਸੋਂ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਖੇ ਅੰਮ੍ਰਿਤ ਛਕੇ, ਰਹਿਤਾਂ ਰੱਖੇ, ਕੁਰਹਿਤਾਂ ਤੋਂ ਬਚੇ। ਸਿੱਖ ਦਾ ਇਹ ਪਰਮ ਫਰਜ਼ ਹੈ ਕਿ ਉਹ ਗੁਰੂ ਸਾਹਿਬ ਦੇ ਇਸ ਹੁਕਮ ਨੂੰ ਸਤਿ ਸਤਿ ਕਰ ਕੇ ਮੰਨੇ। ਭਾਈ ਗੁਰਦਾਸ ਜੀ ਦਾ ਕਥਨ ਹੈ :

**ਗੁਰਸਿਖੀ ਦਾ ਕਰਮ ਏਹੁ, ਗੁਰ ਫੁਰਮਾਏ, ਗੁਰਸਿਖ ਕਰਣਾ।੧੦।**

*(ਵਾਰ-੨੮)*

ਜੋ ਮਨੁੱਖ ਗੁਰੂ ਦੇ ਹੁਕਮਾਂ ਨੂੰ ਸਤਿ ਕਰ ਕੇ ਮੰਨਦਾ ਹੈ, ਉਹ ਸਦਾ ਸੁਖੀ ਤੇ ਖੇੜੇ ਭਰਿਆ ਜੀਵਨ ਬਤੀਤ ਕਰਦਾ ਹੈ, ਹਰ ਪ੍ਰਕਾਰ ਦੇ ਦੁਖਾਂ ਤੋਂ ਉਸ ਦਾ ਛੁਟਕਾਰਾ ਹੋ ਜਾਂਦਾ ਹੈ। ਗੁਰੂ ਅਮਰਦਾਸ ਜੀ ਦਾ ਫੁਰਮਾਣ ਹੈ :

**ਗੁਰ ਕੈ ਭਾਣੈ ਜੋ ਚਲੈ, ਦੁਖੁ ਨ ਪਾਵੈ ਕੋਇ॥**

*(ਸਿਰੀ ਰਾਗੁ, ਮ: ੩—੩੧)*

**ਗੁਰਿ ਕਹਿਆ, ਸਾ ਕਾਰ ਕਮਾਵਹੁ॥ ਸਬਦੁ ਚੀਨਿ, ਸਹਜ ਘਰਿ ਆਵਹੁ॥**

*(ਬਿਲਾਵਲੁ, ਅਸਟਪਦੀ ਮ: ੩—੮੩੨)*

**ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ॥**
**ਗੁਰ ਦੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ॥**

*(ਮ: ੩, ਵਾਰ ਸਾਰੰਗ, ਪੰਨਾ ੧੨੪੮)*

**ਤਿਨ ਕਾ ਜਨਮੁ ਸਫਲੁ ਹੈ, ਜੋ ਚਲਹਿ ਸਤਿਗੁਰ ਭਾਇ॥**
**ਕੁਲੁ ਉਧਾਰਹਿ ਆਪਣਾ, ਧੰਨੁ ਜਣੇਦੀ ਮਾਇ॥**

*(ਸਿਰੀ ਰਾਗ, ਮ: ੩—੨੮)*

# ਬਿਨਸੈ ਮੋਹੁ ਮੇਰਾ ਅਰੁ ਤੇਰਾ

ਸੋਰਠਿ, ਮਹਲਾ ੫, ਪੰਚਪਦਾ (੬੧੬-੧੭)

ਬਿਨਸੈ ਮੋਹੁ, ਮੇਰਾ ਅਰੁ ਤੇਰਾ, ਬਿਨਸੈ ਅਪਨੀ ਧਾਰੀ ॥ ੧ ॥
ਸੰਤਹੁ, ਇਹਾ ਬਤਾਵਹੁ ਕਾਰੀ ॥ ਜਿਤੁ, ਹਉਮੈ ਗਰਬੁ ਨਿਵਾਰੀ ॥ ੧ ॥ ਰਹਾਉ ॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ, ਹੋਵਾਂ ਸਗਲ ਰੇਨਾਰੀ ॥ ੨ ॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ, ਚੂਕੈ ਭੀਤਿ ਭ੍ਰਮਾਰੀ ॥ ੩ ॥
ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ, ਪਾਈਐ ਗੁਰੂ ਦੁਆਰੀ ॥ ੪ ॥
ਕਹੁ ਨਾਨਕ, ਜਿਸੁ ਮਸਤਕਿ ਲਿਖਿਆ, ਤਿਸੁ ਗੁਰਿ ਮਿਲਿ ਰੋਗ ਬਿਦਾਰੀ ॥ ੫ ॥

ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਗੁਰੂ ਸਾਹਿਬ ਨੇ ਹਉਮੈਂ ਦਾ ਇਲਾਜ ਤੇ ਇਸ ਤੋਂ ਬਚਣ ਦਾ ਢੰਗ ਦੱਸਿਆ ਹੈ। ਸ਼ਬਦ ਵੀਚਾਰ ਕਰਨ ਤੋਂ ਪਹਿਲੇ ਇਹ ਵੇਖਣਾ ਹੈ ਕਿ 'ਹਉਮੈਂ' ਹੈ ਕੀ? ਇਨਸਾਨ ਪ੍ਰਮਾਤਮਾ ਦੀ ਅੰਸ ਹੈ। ਜਿਵੇਂ ਸਾਗਰ ਦੀ ਬੂੰਦ ਸਾਗਰ ਤੋਂ ਵੱਖ ਨਹੀਂ, ਜਿਵੇਂ ਸਾਗਰ ਤੇ ਸਾਗਰ ਦੀ ਬੂੰਦ ਦਾ ਅਸਲਾ ਇਕ ਹੈ, ਇਸੇ ਤਰ੍ਹਾਂ ਜੀਵ ਤੇ ਪ੍ਰਮਾਤਮਾ ਦਾ ਅਸਲਾ ਵੀ ਇਕ ਹੀ ਹੈ। ਫੇਰ ਕੀ ਗੱਲ ਹੈ ਕਿ ਮਨੁੱਖ ਇਵੇਂ ਪ੍ਰਤੀਤ ਕਰਦਾ ਹੈ ਜਿਵੇਂ ਉਹ ਸਰਬ-ਵਿਆਪਕ 'ਪ੍ਰਭੂ' ਤੋਂ ਸੁਤੰਤਰ ਹੈ ਤੇ ਉਸ ਦੀ ਆਪਣੀ ਵੱਖਰੀ ਹੋਂਦ ਹੈ? ਸਿੱਖੀ ਨੇ ਇਸ ਪ੍ਰਸ਼ਨ ਦਾ ਜਵਾਬ ਦਿੱਤਾ ਹੈ ਕਿ ਇਹ ਗੱਲ ਹਉਮੈਂ ਕਾਰਨ ਹੈ, ਮਮਤਾ, ਅਹੰਕਾਰ ਕਾਰਨ ਹੈ। ਏਸੇ ਹਉਮੈਂ ਦੇ ਪਰਦੇ ਕਾਰਨ ਜੀਵ ਅੰਸ਼ ਆਪਣੇ ਪੂਰਨ ਪਰਮ-ਸਰੂਪ ਨੂੰ ਭੁੱਲ ਗਿਆ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ :

ਧਨ ਪਿਰ ਕਾ ਇਕ ਹੀ ਸੰਗਿ ਵਾਸਾ, ਵਿਚਿ ਹਉਮੈ ਭੀਤਿ ਕਰਾਰੀ ॥
ਗੁਰਿ ਪੂਰੈ ਹਉਮੈ ਭੀਤਿ ਤੋਰੀ, ਜਨ ਨਾਨਕ ਮਿਲੇ ਬਨਵਾਰੀ ॥

*(ਮਲਾਰ, ਮ: ੪, ਪੰਨਾ ੧੨੬੩)*

ਜੀਵ ਰੂਪੀ ਇਸਤਰੀ ਅਤੇ ਅਕਾਲ ਪੁਰਖ ਪਤੀ ਦੇ ਦਰਮਿਆਨ ਹਉਮੈਂ ਦੀ ਕੰਧ ਹੈ। ਜਦੋਂ ਗੁਰੂ ਕ੍ਰਿਪਾ ਕਰਕੇ ਇਹ ਹਉਮੈਂ ਦੀ ਦੀਵਾਰ ਨੂੰ ਤੋੜਦਾ ਹੈ ਤਾਂ ਪ੍ਰਮਾਤਮਾ ਦੇ ਅੰਦਰੋਂ ਹੀ ਦੀਦਾਰ ਹੋ ਜਾਂਦੇ ਹਨ। ਪਰਮਾਤਮਾ ਦਾ ਦੇਸ਼ ਨੇੜੇ ਹੀ ਹੈ, ਸਾਡੇ ਅੰਦਰ ਹੀ ਉਸ ਦਾ ਵਾਸਾ ਹੈ ਪਰ ਕਿਉਂਕਿ ਸਾਡੇ ਤੇ ਪਰਮਾਤਮਾ ਦੇ ਵਿਚਕਾਰ ਹੰਕਾਰ ਦਾ ਪਰਦਾ ਜੋ ਤਿਤਲੀ ਦੇ ਪਰ ਜਿੰਨਾ ਪਤਲਾ ਹੈ, ਸਾਡੇ ਨਾ ਵੇਖਣ ਕਰਕੇ, ਅਗਿਆਨਤਾ ਕਰਕੇ ਪਰਮਾਤਮਾ ਦੂਰ ਮਲੂਮ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

ਹਉ ਹਉ ਭੀਤਿ ਭਇਓ ਹੈ ਬੀਚੋ, ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਾਰਦੋ, ਬਿਨੁ ਪੇਖੇ ਦੂਰਾਇਓ॥

*(ਸੋਰਠਿ, ਮਹਲਾ ੫, ਪੰਨਾ ੬੨੪)*

**ਅੰਤਰਿ ਅਲਖੁ, ਨ ਜਾਈ ਲਖਿਆ, ਵਿਚਿ ਪੜਦਾ ਹਉਮੈ ਪਾਈ॥**

*(ਗਉੜੀ, ਮ: ੫, ਪੰਨਾ ੨੦੫)*

ਇਨਸਾਨ ਦਾ ਆਪਣੀ ਹਸਤੀ ਨੂੰ ਪ੍ਰਮਾਤਮਾ ਤੋਂ ਵੱਖਰਾ ਮੰਨਣਾ ਕਿ ਮੇਰੇ ਤੇ ਪਰਮਾਤਮਾ ਅੰਦਰ ਵਿੱਥ ਹੈ, ਇਸ ਵਖੇਵੇਂ ਦਾ ਨਾਮ ਹੀ 'ਹਉਮੈਂ' ਹੈ।

ਜਦੋਂ ਬਾਲਕ ਜਨਮ ਲੈਂਦਾ ਹੈ ਤਾਂ ਅਰੰਭ ਵਿਚ ਉਹ ਆਪਣੇ ਆਪ ਨੂੰ ਜਗਤ ਪ੍ਰਭੂ ਨਾਲ ਇੱਕ-ਮਿੱਕ ਮਹਿਸੂਸ ਕਰਦਾ ਹੈ। ਜਿਉਂ ਜਿਉਂ ਉਸਦੀ ਚੇਤਨਾ ਵਧਦੀ ਹੈ, ਵਖੇਵਾਂ, ਅੱਡਰਾਪਨ ਪ੍ਰਤੀਤ ਹੁੰਦਾ ਹੈ। ਉਹ ਸਮਝਦਾ ਹੈ ਕਿ ਮੈਂ ਕੁਝ ਹੋਰ ਹਾਂ, ਉਹ ਕੁਝ ਹੋਰ ਹੈ, ਇਹ ਮੇਰਾ, ਉਹ ਉਸਦਾ ਹੈ। ਜਦੋਂ ਇਹ ਮੇਰ ਤੇਰ ਦਾ ਸਿਲਸਿਲਾ ਕਾਇਮ ਹੋ ਜਾਵੇ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਜੀਵਨ ਦੇ ਅੰਦਰ ਹਉਮੈਂ ਦਾ ਬੀਜ ਬੀਜਿਆ ਜਾ ਚੁਕਾ ਹੈ। ਮੇਰ ਤੇਰ ਦਾ ਜਜ਼ਬਾ ਤ੍ਰਿਸ਼ਨਾ ਨੂੰ ਜਨਮ ਦੇਂਦਾ ਹੈ। ਜੀਵ ਤ੍ਰਿਸ਼ਨਾ ਦੀ ਅੱਗ ਵਿਚ ਲਿਪਟਿਆ ਹੋਇਆ ਧਨ, ਪਦਾਰਥਾਂ ਨੂੰ ਇਕੱਠਾ ਕਰਨ ਦੇ ਆਹਰ ਅੰਦਰ ਲੱਗ ਤੁਰਦਾ ਹੈ। ਉਹੀ ਜੀਵ ਜੋ ਪਹਿਲੇ ਪ੍ਰਮਾਤਮਾ ਨਾਲ ਇੱਕਮਿੱਕ ਸੀ, ਹੁਣ ਹਉਮੈ ਦੀ ਪਕੜ ਕਾਰਨ ਤਪਦਾ ਤੇ ਦੁਖੀ ਹੁੰਦਾ ਹੈ। ਐਸਾ ਕਿਉਂ? ਕਿਉਂਕਿ ਹਉਮੈਂ ਦਾ ਸੁਭਾਅ ਹੀ ਐਸਾ ਹੈ। ਗੁਰੂ ਅਮਰਦਾਸ ਜੀ ਸਮਝਾਉਂਦੇ ਹਨ :

ਹੰਉਮੈ ਅੰਦਰਿ ਖੜਕੁ ਹੈ, ਖੜਕੇ ਖੜਕਿ ਵਿਹਾਇ॥
ਹੰਉਮੈ ਵਡਾ ਰੋਗੁ ਹੈ, ਮਰਿ ਜੰਮੈ ਆਵੈ ਜਾਇ॥

*(ਸਲੋਕ, ਵਾਰ ਵਡਹੰਸ, ਮ: ੩, ਪੰਨਾ ੫੯੨)*

ਕਈ ਵਾਰ ਚਤੁਰ ਮਨੁੱਖ ਚੁਭੇ ਹੋਏ ਕੰਡੇ ਦੀ ਪੀੜ ਤੋਂ ਬਚਣ ਲਈ ਪੈਰੀਂ ਮਖਮਲੀ ਜੁੱਤੀ ਪਾ ਕੇ ਇਹ ਸਮਝ ਲੈਂਦਾ ਹੈ ਕਿ ਹੁਣ ਕੰਡੇ ਦੀ ਪੀੜ ਨਹੀਂ ਹੋਵੇਗੀ। ਪਰ ਇਹ ਉਸਦੀ ਭੁੱਲ ਹੈ। ਮਖਮਲੀ ਜੁੱਤੀ ਕੰਡੇ ਦੀ ਪੀੜ ਨੂੰ ਦੂਰ ਨਹੀਂ ਕਰ ਸਕਦੀ। ਇਸੇ ਤਰ੍ਹਾਂ ਹਉਮੈ ਦੇ ਕੰਡੇ ਨਾਲ ਪੀੜਤ ਮਨੁੱਖ ਕਈ ਵਾਰੀ ਫੋਕਟ ਕਰਮ ਕਾਂਡਾਂ (ਭੁੱਖੇ ਰਹਿਣਾ, ਵਰਤ ਰੱਖਣਾ, ਤੀਰਥ ਇਸ਼ਨਾਨ ਕਰਨੇ, ਮੋਨ ਧਾਰਨਾ, ਪੁੱਠਾ ਲਟਕਣਾ, ਸਰੀਰ ਨੂੰ ਦੁਖ ਦੇਣੇ, ਕਈ ਤਰ੍ਹਾਂ ਦੇ ਭੇਖ ਧਾਰਨ ਕਰਨੇ, ਪੁੰਨ ਦਾਨ ਕਰਨੇ) ਦੇ ਜਾਲ ਵਿਚ ਫਸ ਕੇ ਇਹ ਸਮਝਦਾ ਹੈ ਕਿ ਮੈਂ ਇਕ ਹਉਮੈਂ ਦੀ ਪੀੜ ਤੋਂ ਬਚ ਜਾਵਾਂਗਾ, ਪਰ ਹੁੰਦਾ ਇਸਦੇ ਉਲਟ ਹੈ, ਪੀੜ ਵਧਦੀ ਹੈ, ਘਟਦੀ ਨਹੀਂ। ਇਸੇ ਲਈ ਗੁਰਦੇਵ ਫੁਰਮਾਉਂਦੇ ਹਨ, ਤੀਰਥਾਂ ਦੇ ਇਸ਼ਨਾਨ ਨਾਲ

ਬਾਹਰ ਦੀ ਸਰੀਰਕ ਮੈਲ ਤਾਂ ਧੋਤੀ ਜਾ ਸਕਦੀ ਹੈ ਪਰ ਅੰਦਰਲੀ ਹਉਮੈਂ ਦੀ ਮੈਲ ਵਧਦੀ ਹੈ, ਖਤਮ ਨਹੀਂ ਹੁੰਦੀ :

**ਜੇਤੇ ਰੇ ਤੀਰਥ ਨਾਏ, ਅਹੰਬੁਧਿ ਮੈਲੁ ਲਾਏ,**
**ਘਰ ਕੋ ਠਾਕੁਰੁ, ਇਕੁ ਤਿਲੁ ਨ ਮਾਨੈ॥**

*(ਧਨਾਸਰੀ, ਮਹਲਾ ੫, ਪੰਨਾ ੬੮੭)*

ਇਸ 'ਹਉਂ' ਵਿਚ ਹੀ ਸਾਰੀ ਉਮਰ ਵਿਅਰਥ ਚਲੀ ਜਾਂਦੀ ਹੈ, ਜਿਹੜਾ ਅਸਲੀ ਕੰਮ ਕਰਨਾ ਹੈ, ਉਹ ਨਹੀਂ ਹੁੰਦਾ। ਜੁਆਨੀ, ਇਸਤਰੀ, ਪੁੱਤਰ, ਰੰਗ, ਰੂਪ, ਵਿਦਿਆ ਅਤੇ ਮਾਲ ਧਨ ਪਿਛੇ ਇਤਨੀ ਦੌੜ ਭੱਜ ਰਹਿੰਦੀ ਹੈ ਕਿ ਮਨ ਸਦਾ ਅਸ਼ਾਂਤ ਰਹਿੰਦਾ ਹੈ। ਜੀਵ ਹਉਮੈਂ ਦੀ ਪਕੜ ਵਿਚ ਆਕੜ ਕੇ ਆਖਦਾ ਹੈ :

**ਹਉ ਬੰਧਉ ਹਉ ਸਾਧਉ ਬੈਰੁ॥ ਹਮਰੀ ਭੂਮਿ, ਕਉਣ ਘਾਲੈ ਪੈਰੁ॥**
**ਹਉ ਪੰਡਿਤੁ ਹਉ ਚਤੁਰ ਸਿਆਣਾ॥ ਕਰਣੈਹਾਰੁ ਨ ਬੁਝੈ, ਬਿਗਾਨਾ॥**

*(ਪੰਨਾ ੧੭੮)*

**ਹਉ ਸੂਰਾ ਪਰਧਾਨੁ ਹਉ, ਕੋ ਨਾਹੀ ਮੁਝਹਿ ਸਮਾਨੀ॥੨॥**
**ਜੋਬਨਵੰਤ ਅਚਾਰ ਕੁਲੀਨਾ, ਮਨ ਮਹਿ ਹੋਇ ਗੁਮਾਨੀ॥੩॥**

*(ਪੰਨਾ ੨੪੨)*

ਹਉਮੈਂ ਦਾ ਸ਼ਿਕਾਰ ਹੋਇਆ ਜੀਵ ਹਰ ਸਮੇਂ ਇਹੀ ਸੋਚਦਾ ਰਹਿੰਦਾ ਹੈ ਕਿ ਮੈਂ ਇੰਨੀ ਜ਼ਮੀਨ ਜਾਇਦਾਦ ਦਾ ਮਾਲਕ, ਮੈਂ ਐਡਾ ਵੱਡਾ ਧਨਵਾਨ, ਮੈਂ ਇਤਨਾ ਵੱਡਾ ਵਿਦਵਾਨ ਮੈਂ ਐਡਾ ਵੱਡਾ ਗਿਆਨੀ, ਫਲਾਣੇ ਨੇ ਮੈਨੂੰ ਸਲਾਮ ਕਿਉਂ ਨਹੀਂ ਕੀਤੀ, ਉਸ ਨੇ ਮੇਰੀ ਗੱਲ ਕਿਉਂ ਨਹੀਂ ਮੰਨੀ, ਮੇਰਾ ਉਸ ਨੇ ਸਤਿਕਾਰ ਕਿਉਂ ਨਹੀਂ ਕੀਤਾ? ਇਸ ਤਰ੍ਹਾਂ ਆਪਣੇ ਆਪ ਨੂੰ ਵੱਡਾ ਸਦਵਾਉਣ ਦਾ ਚਾਹਵਾਨ ਮਨੁੱਖ ਆਪਣੀ ਵਡਿਆਈ ਵਿਚ ਹੀ ਖੱਪ-ਖਾ ਜਾਂਦਾ ਹੈ, ਇਸ ਵਡਿਆਈ ਤੇ ਅਪਣੱਤ ਦਾ ਰੱਬੀ ਦਰਗਾਹ ਵਿਚ ਕੌਡੀ ਜਿੰਨਾ ਮੁੱਲ ਨਹੀਂ :

**ਜਜਾ ਜਾਨੈ, ਹਉ ਕਛੁ ਹੂਆ॥ ਬਾਧਿਓ, ਜਿਉ ਨਲਿਨੀ ਭ੍ਰਮਿ ਸੂਆ॥**
**ਜਉ ਜਾਨੈ, ਹਉ ਭਗਤੁ ਗਿਆਨੀ॥ ਆਗੈ ਠਾਕੁਰਿ, ਤਿਲੁ ਨਹੀ ਮਾਨੀ॥**
**ਜਉ ਜਾਨੈ, ਮੈ ਕਥਨੀ ਕਰਤਾ॥ ਬਿਆਪਾਰੀ, ਬਸੁਧਾ ਜਿਉ ਫਿਰਤਾ॥**
**ਸਾਧਸੰਗਿ, ਜਿਹ ਹਉਮੈ ਮਾਰੀ॥ ਨਾਨਕ, ਤਾ ਕਉ ਮਿਲੇ ਮੁਰਾਰੀ॥**

*(ਪੰਨਾ ੨੫੫)*

ਪੰਚਮ ਗੁਰਦੇਵ ਨੇ ਭੈਰਉ ਰਾਗ ਵਿਚ ਇਕ ਸ਼ਬਦ ਅੰਦਰ ਵੱਖੋ ਵੱਖ ਰੋਗਾਂ ਵਿਚ ਗ੍ਰਸੇ ਹੋਏ ਜੀਵ-ਜੰਤੂਆਂ ਦੀ ਇਕ ਸੂਚੀ ਤਿਆਰ ਕੀਤੀ ਹੈ, ਜਿਸ ਵਿਚ

ਮਨੁੱਖ ਦੇ ਹਿੱਸੇ ਵਿਚ ਹਉਮੈਂ ਦਾ ਰੋਗ ਹੀ ਦੱਸਿਆ ਹੈ :

**ਹਉਮੈ ਰੋਗੁ, ਮਾਨੁਖ ਕਉ ਦੀਨਾ॥** *(ਪੰਨਾ ੧੧੪੦)*

ਹਉਮੈਂ ਨੂੰ ਦੀਰਘ ਰੋਗ, ਮਾਰੂ ਰੋਗ ਵੀ ਕਿਹਾ ਗਿਆ ਹੈ :

**ਹਉਮੈ ਰੋਗੁ ਵਡਾ ਸੰਸਾਰਿ॥** *(ਮਲਾਰ, ਮ: ੩, ਪੰਨਾ ੧੨੭੮)*

ਅਤੇ

**ਹਉਮੈ ਰੋਗੁ, ਕਠਿਨ ਤਨਿ ਪੀਰਾ॥***(ਬਸੰਤ, ਮ: ੩, ਪੰਨਾ ੧੧੭੨)*

ਦੇ ਵਾਕ ਗੁਰਬਾਣੀ ਵਿਚੋਂ ਮਿਲਦੇ ਹਨ। ਜਦੋਂ ਤੱਕ ਜੀਵ ਹਉਮੈਂ ਦਾ ਸ਼ਿਕਾਰ ਹੋਇਆ ਹੈ ਉਸ ਅੰਦਰ ਨਾਮ ਦਾ ਵਾਸਾ ਨਹੀਂ ਹੋ ਸਕਦਾ। 'ਹਉਮੈਂ' ਤੇ 'ਨਾਮ' ਦੋਵੇਂ ਇਕ ਥਾਂ ਤੇ ਟਿਕ ਨਹੀਂ ਸਕਦੇ ਅਤੇ ਨਾ ਹੀ ਹਉਮੈਂ ਵਿਚ ਸੇਵਾ ਹੀ ਹੋ ਸਕਦੀ ਹੈ। ਇਹ ਗੁਰਦੇਵ ਜੀ ਦਾ ਤੱਤ-ਵਿਚਾਰ ਹੈ :

**ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ॥**

*(ਵਡਹੰਸ, ਮ: ੩, ਪੰਨਾ ੫੬੦)*

ਹਉਮੈ ਇਕ ਗੂੜ੍ਹੀ ਨੀਂਦ ਹੈ, ਇਸ ਵਿਚ ਜਾਗ੍ਰਤੀ ਅਵਸਥਾ ਨਾਮ ਮਾਤਰ ਵੀ ਨਹੀਂ ਹੈ :

**ਹਉਮੈ ਵਿਚਿ ਜਾਗ੍ਰਣੁ ਨ ਹੋਵਈ, ਹਰਿ ਭਗਤਿ ਨ ਪਵਈ ਥਾਇ॥**

*(ਪ੍ਰਭਾਤੀ, ਮ: ੩, ਪੰਨਾ ੧੩੪੬)*

ਸਾਨੂੰ ਪ੍ਰਮਾਤਮਾ ਦੀ ਪ੍ਰਾਪਤੀ ਤਾਂ ਹੀ ਹੋ ਸਕਦੀ ਹੈ, ਜਦ ਕੂੜ ਦੀ ਪਾਲ ਹਉਮੈਂ ਦੀ ਕੰਧ, ਜਿਹੜੀ ਜੀਵ-ਆਤਮਾ ਨੂੰ ਸਰਬ-ਵਿਆਪਕ ਪ੍ਰਮਾਤਮਾ ਤੋਂ ਵੱਖ ਕਰਦੀ ਹੈ, ਢਹਿ ਢੇਰੀ ਹੋ ਜਾਏ। ਗੁਰੂ ਨਾਨਕ ਸਾਹਿਬ ਦਾ ਫੁਰਮਾਣ ਹੈ :

**ਹਉਮੈ ਜਾਈ, ਤਾ ਕੰਤ ਸਮਾਈ॥** *(ਸੂਹੀ, ਮ: ੧, ਪੰਨਾ ੭੫੦)*

ਹੁਣ ਇਹ ਸੁਆਲ ਪੈਦਾ ਹੁੰਦਾ ਹੈ ਕਿ ਇਹ ਹਉਮੈਂ ਪੈਦਾ ਕਿਥੋਂ ਹੁੰਦੀ ਹੈ? ਗੁਰੂ ਨਾਨਕ ਦੇਵ ਜੀ ਇਸ ਦਾ ਉਤਰ ਬਖਸ਼ਦੇ ਹਨ ਕਿ ਜੀਵ ਜੋ ਵੀ ਕਰਮ ਕਰਦਾ ਹੈ, ਉਸ ਦੇ ਕੀਤੇ ਹੋਏ ਕਰਮਾਂ ਦੇ ਅਨੁਸਾਰ ਉਸਦੇ ਸੰਸਕਾਰ ਬਣਦੇ ਹਨ, ਉਨ੍ਹਾਂ ਸੰਸਕਾਰਾਂ ਦੇ ਅਨੁਸਾਰ ਸੁਭਾਅ ਬਣਦਾ ਹੈ ਅਤੇ ਅਕਾਲ ਪੁਰਖ ਦੇ ਅਟੱਲ ਹੁਕਮ ਅਨੁਸਾਰ, ਮਨੁੱਖ ਦੇ ਮੱਥੇ ਤੇ ਹਉਮੈਂ ਦਾ ਲੇਖ ਲਿਖਿਆ ਜਾਂਦਾ ਹੈ। ਗੁਰੂ ਅੰਗਦ ਪਾਤਸ਼ਾਹ ਫੁਰਮਾਉਂਦੇ ਹਨ :

**ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ॥**
**ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ॥**

*(ਆਸਾ, ਮ: ੧, ਪੰਨਾ ੪੬੬)*

ਜਿਵੇਂ ਮਾਇਆ ਤੇ ਜਗਤ ਦਾ ਪਸਾਰਾ ਵਾਹਿਗੁਰੂ ਜੀ ਦੇ ਹੁਕਮ ਤੋਂ ਹੋਇਆ ਹੈ ਤਿਵੇਂ 'ਹਉਮੈਂ' ਦੀ ਉਤਪਤੀ ਵੀ ਉਸ ਦੇ ਹੁਕਮ ਨਾਲ ਹੋਈ ਹੈ। ਸਾਡਾ ਸਰੀਰ ਮਾਇਆ ਦਾ ਪੁਤਲਾ ਹੈ ਅਤੇ ਉਸ ਵਿਚ ਸੱਚੇ ਸਿਰਜਣਹਾਰ ਨੇ ਹਉਮੈਂ ਰੂਪ ਦੁਸ਼ਟੀ ਵੀ ਆਪ ਹੀ ਪਾਈ ਹੈ। ਇਹ ਕਿਉਂ ਹੈ? ਇਹ ਉਸ ਬਾਜ਼ੀਗਰ ਦੀ ਆਪਣੀ ਖੇਡ ਹੈ :

**ਇਹੁ ਸਰੀਰੁ, ਮਾਇਆ ਕਾ ਪੁਤਲਾ, ਵਿਚਿ ਹਉਮੈ ਦੁਸਟੀ ਪਾਈ॥**

*(ਪੰਨਾ ੩੧)*

ਇਸ ਵਿਚ ਸ਼ੱਕ ਨਹੀਂ ਕਿ 'ਹਉਮੈਂ' ਦੀ ਉਤਪਤੀ ਮਾਲਕ ਦੇ ਹੁਕਮ ਨਾਲ ਹੋਈ ਹੈ। ਇਹ ਠੀਕ ਹੈ ਕਿ ਹਉਮੈਂ ਦੀਰਘ ਰੋਗ ਹੈ, ਪਰ ਇਹ ਰੋਗ ਲਾ-ਇਲਾਜ ਨਹੀਂ। ਇਸ ਰੋਗ ਉੱਤੇ ਕਾਬੂ ਪਾਉਣ ਦੀ ਜੁਗਤੀ ਹੈ—ਸ਼ਬਦ ਦੀ ਕਮਾਈ ਕਰਨੀ। 'ਗੁਰੂ ਅੰਗਦ ਸਾਹਿਬ' ਦਸਦੇ ਹਨ :

**ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕ ਕਹੈ, ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ॥**

*(ਵਾਰ ਆਸਾ, ਪੰਨਾ ੪੬੬)*

ਜੇ ਜੀਵ ਉਤੇ ਪ੍ਰਭੂ ਕਿਰਪਾ ਹੋ ਜਾਏ ਤੇ ਉਹ ਗੁਰੂ ਦੀ ਸ਼ਰਨ ਜਾ ਕੇ, ਸਤਿ ਸੰਗਤਿ ਵਿਚ ਜੁੜ ਕੇ ਸ਼ਬਦ ਦੀ ਕਮਾਈ ਕਰੇ ਤਾਂ ਸ਼ਬਦ ਵਿਚ ਸੁਰਤ ਜੋੜਨ, ਗੁਰ ਉਪਦੇਸ਼ ਤੇ ਚੱਲਣ ਸਦਕਾ, ਉਹ ਹਉਮੈਂ ਤੋਂ ਖਲਾਸੀ ਪਾ ਸਕਦਾ ਹੈ। ਜਦੋਂ ਜੀਵ ਗੁਰ-ਸ਼ਬਦ ਦੀ ਅਭਿਆਸ ਕਮਾਈ (ਗੁਰ ਹੁਕਮਾਂ ਨੂੰ ਸੁਣਨਾ, ਮੰਨਣਾ ਤੇ ਅਮਲ ਵਿਚ ਲਿਆਉਣਾ) ਕਰਦਾ ਹੈ ਉਦੋਂ ਗੁਰਦੇਵ ਤ੍ਰੁਠਦੇ ਹਨ ਅਤੇ ਆਪਣੀ ਕਿਰਪਾ ਦਾ ਹੱਥ ਜੀਵ ਦੇ ਸਿਰ ਤੇ ਰੱਖਦੇ ਹਨ। ਉਦੋਂ ਜੀਵ ਜਪ ਜਗਿਆਸ ਦੀ ਬਿਰਤੀ ਅੰਤਰਮੁਖੀ ਹੋ ਜਾਂਦੀ ਹੈ, ਬੁਧ ਬਦਲ ਜਾਂਦੀ ਹੈ, ਹਉਮੈ ਨਾਲ [illegible] ਹਾਥੀ ਬਣਿਆ ਹੋਇਆ ਮਨ, ਸਭ ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ। ਭਗਤ ਕਬੀਰ ਜੀ ਦਸਦੇ ਹਨ :

**ਜਬੁ ਬੁਧਿ ਹੋਤੀ, ਤਬ ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ॥**
**ਕਹਿ ਕਬੀਰ, ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ, ਸਿਧਿ ਪਾਈ॥**

*(ਪੰਨਾ ੩੩੯)*

ਇਸ ਜੀਵਨ ਘੋਲ ਵਿਚ ਉਸ ਮਨੁੱਖ ਨੂੰ ਗੁਰੂ ਸਾਹਿਬ ਨੇ 'ਸੂਰਮੇ' ਦੀ ਪਦਵੀ ਦਿਤੀ ਹੈ ਜੋ ਹਉਮੈਂ ਨਾਲ ਯੁੱਧ ਕਰਕੇ ਇਸ ਦਾ ਅਭਾਵ ਕਰ ਲੈਂਦਾ ਹੈ :

ਨਾਨਕ ਸੋ ਸੂਰਾ ਵਰੀਆਮੁ, ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥

(ਪੰਨਾ ੮੬)

ਪਰੰਤੂ ਇਹ ਕੰਮ ਸੌਖਾ ਨਹੀਂ। ਮੋਮ ਦੇ ਦੰਦਾਂ ਨਾਲ ਲੋਹੇ ਦੇ ਚਣੇ ਚਬਾਉਣ ਤੁਲ ਹੈ। ਪੰਜ ਮਹਾਂ ਬਲੀਆਂ ਨੂੰ ਮਾਰਨ ਵਾਲਾ ਕੋਈ ਵਿਰਲਾ ਸੂਰਮਾ ਹੈ। ਅਜੇਹਾ ਸੂਰਮਾ ਕੇਵਲ ਆਪ ਹੀ ਇਸ ਸੰਸਾਰ ਤੋਂ ਪਾਰ ਨਹੀਂ ਹੁੰਦਾ, ਸਗੋਂ ਆਪਣੀਆਂ ਸਮੂਹ ਕੁਲਾਂ ਨੂੰ ਵੀ ਐਸੀ ਜੀਵਨ ਜੁਗਤੀ ਦ੍ਰਿੜ ਕਰਵਾ ਕੇ, ਉਧਾਰ ਲੈਂਦਾ ਹੈ :

ਸੋ ਜਨੁ ਸਾਚਾ, ਜਿ ਹਉਮੈ ਮਾਰੈ॥
ਗੁਰ ਕੈ ਸਬਦਿ, ਪੰਚ ਸੰਘਾਰੈ॥
ਆਪਿ ਤਰੈ, ਸਗਲੇ ਕੁਲ ਤਾਰੈ॥ (ਪੰਨਾ ੨੩੦)

## ਸ਼ਬਦ ਦੇ ਅਰਥ

ਸੰਤਹੁ ਇਹਾ ਬਤਾਵਹੁ ਕਾਰੀ॥ ਜਿਤੁ ਹਉਮੈ ਗਰਬੁ ਨਿਵਾਰੀ॥ ੧॥ ਰਹਾਉ॥

ਪਦ ਅਰਥ : ਇਹਾ—ਇਹੋ ਜਿਹੀ। ਕਾਰੀ—ਇਲਾਜ। ਜਿਤੁ—ਜਿਸ ਨਾਲ। ਗਰਬੁ—ਅਹੰਕਾਰ। ਨਿਵਾਰੀ—ਨਿਵਾਰੀਂ, ਮੈਂ ਦੂਰ ਕਰ ਲਵਾਂ।

ਅਰਥ : ਹੇ ਸੰਤ ਜਨੋ! ਮੈਨੂੰ ਕੋਈ ਇਹੋ ਜਿਹਾ ਇਲਾਜ ਦੱਸੋ, ਜਿਸ ਨਾਲ ਮੈਂ ਆਪਣੇ ਅੰਦਰੋਂ ਹਉਮੈਂ ਅਹੰਕਾਰ ਦੂਰ ਕਰ ਸਕਾਂ।

ਬਿਨਸੈ ਮੋਹੁ ਮੇਰਾ ਅਰੁ ਤੇਰਾ, ਬਿਨਸੈ ਅਪਨੀ ਧਾਰੀ॥ ੧॥

ਪਦ ਅਰਥ : ਬਿਨਸੈ—ਮੁਕ ਜਾਏ। ਮੇਰਾ ਅਰੁ ਤੇਰਾ—ਮੇਰ-ਤੇਰ ਵਾਲਾ ਵਿਤਕਰਾ। ਅਪਨੀ ਧਾਰੀ—ਅਪਣੱਤ, ਮਾਇਆ ਨਾਲ ਪਕੜ॥ ੧॥

ਅਰਥ : ਜਿਸ ਇਲਾਜ ਨਾਲ ਮੇਰੇ ਅੰਦਰੋਂ ਮੋਹ ਨਾਸ਼ ਹੋ ਜਾਏ, ਮੇਰ-ਤੇਰ ਵਾਲਾ ਵਿਤਕਰਾ ਦੂਰ ਹੋ ਜਾਏ, ਮੇਰੀ ਮਾਇਆ ਨਾਲ ਪਕੜ ਖਤਮ ਹੋ ਜਾਏ। ੧।

ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ, ਹੋਵਾਂ ਸਗਲ ਰੇਨਾਰੀ॥ ੨॥

ਪਦ ਅਰਥ : ਭੂਤ—ਜੀਵ। ਮਾਨਿਆ—ਮੰਨਿਆਂ ਜਾ ਸਕੇ। ਰੇਨਾਰੀ — ਚਰਨ ਧੂੜ। ੨।

ਅਰਥ : ਜਿਸ ਇਲਾਜ ਨਾਲ ਪ੍ਰਮਾਤਮਾ ਸਾਰੇ ਜੀਵਾਂ ਵਿਚ ਵਸਦਾ ਮੰਨਿਆ ਜਾ ਸਕੇ, ਤੇ ਮੈਂ ਸਭਨਾਂ ਦੀ ਚਰਨ ਧੂੜ ਬਣਿਆ ਰਹਾਂ।

ਪੇਖਿਓ ਪ੍ਰਭ ਜੀਉ ਅਪੁਨੇ ਸੰਗੇ, ਚੂਕੇ ਭੀਤਿ ਭ੍ਰਮਾਰੀ॥ ੩॥

ਪਦ ਅਰਥ : ਪੇਖਿਓ—ਵੇਖਿਆ ਜਾ ਸਕੇ। ਚੂਕੈ—ਮੁੱਕ ਜਾਏ। ਭੀਤਿ — ਕੰਧ। ਭ੍ਰਮਾਰੀ—ਭਟਕਣਾ ਦੀ।

ਅਰਥ : ਜਿਸ ਇਲਾਜ ਨਾਲ ਪਰਮਾਤਮਾ ਆਪਣੇ ਅੰਗ-ਸੰਗ ਵੇਖਿਆ ਜਾ ਸਕੇ, ਤੇ ਮੇਰੇ ਅੰਦਰੋਂ ਮਾਇਆ ਦੀ ਖ਼ਾਤਰ ਭਟਕਣ ਵਾਲੀ ਕੰਧ ਦੂਰ ਹੋ ਜਾਏ ਜੋ ਪਰਮਾਤਮਾ ਨਾਲੋਂ ਵਿੱਥ ਪਾ ਰਹੀ ਹੈ।

**ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ, ਪਾਈਐ ਗੁਰੂ ਦੁਆਰੀ॥੪॥**

ਪਦ ਅਰਥ : ਅਉਖਧੁ—ਦਵਾਈ। ਅੰਮ੍ਰਿਤ—ਆਤਮ ਜੀਵਨ ਦੇਣ ਵਾਲਾ। ਦੁਆਰੀ—ਦਰ ਤੇ।੪।

ਅਰਥ : ਹੇ ਭਾਈ! ਉਹ ਦਵਾਈ ਤਾਂ ਪਰਮਾਤਮਾ ਦਾ ਨਾਮ ਹੀ ਹੈ, ਆਤਮਕ ਜੀਵਨ ਦੇਣ ਵਾਲਾ ਪਵਿੱਤ੍ਰ ਨਾਮ-ਜਲ ਹੀ ਹੈ। ਇਹ ਨਾਮ ਗੁਰੂ ਦੇ ਦਰ ਤੋਂ ਮਿਲਦਾ ਹੈ।੪।

**ਕਹੁ ਨਾਨਕ ਜਿਸੁ ਮਸਤਕਿ ਲਿਖਿਆ,**
**ਤਿਸੁ ਗੁਰ ਮਿਲਿ ਰੋਗ ਬਿਦਾਰੀ॥੫॥**

ਪਦ ਅਰਥ : ਜਿਸੁ ਮਸਤਕਿ—ਜਿਸ ਮਨੁੱਖ ਦੇ ਮੱਥੇ ਉਤੇ। ਤਿਸੁ ਰੋਗ — ਉਸ ਦੇ ਰੋਗ। ਗੁਰ ਮਿਲਿ—ਗੁਰੂ ਨੂੰ ਮਿਲ ਕੇ। ਬਿਦਾਰੀ—ਦੂਰ ਹੋ ਜਾਂਦੇ ਹਨ॥੫॥

ਅਰਥ : ਹੇ ਨਾਨਕ! ਆਖ—ਜਿਸ ਮਨੁੱਖ ਦੇ ਮੱਥੇ ਉੱਤੇ ਨਾਮ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਵੇ, ਉਸ ਨੂੰ ਗੁਰੂ ਪਾਸੋਂ ਨਾਮ ਮਿਲਦਾ ਹੈ। ਗੁਰੂ ਨੂੰ ਮਿਲ ਕੇ ਉਸ ਦੇ ਰੋਗ ਕੱਟੇ ਜਾਂਦੇ ਹਨ।੫।੧੭।੨੮।

# ਸੋਈ ਚੰਦੁ ਚੜਹਿ ਸੇ ਤਾਰੇ

ੴ ਸਤਿਗੁਰ ਪ੍ਰਸਾਦਿ॥

ਰਾਮਕਲੀ ਮਹਲਾ ੧ ਅਸਟਪਦੀਆ॥

**ਸੋਈ ਚੰਦੁ, ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ।**
**ਸਾ ਧਰਤੀ, ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ, ਥਾਵ ਕੈਸੇ॥੧॥**
**ਜੀਵਨ ਤਲਬ ਨਿਵਾਰਿ॥**
**ਹੋਵੈ ਪਰਵਾਣਾ ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ॥੧॥ਰਹਾਉ॥**
**ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ॥**
**ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ॥੨॥**
**ਜੇ ਕੋ ਸਤੁ ਕਰੇ, ਸੋ ਛੀਜੈ, ਤਪ ਘਰਿ, ਤਪੁ ਨ ਹੋਈ॥**
**ਜੇ ਕੋ ਨਾਉ ਲਏ, ਬਦਨਾਵੀ, ਕਲਿ ਕੇ ਲਖਣ ਏਈ॥੩॥**
**ਜਿਸੁ ਸਿਕਦਾਰੀ, ਤਿਸਹਿ ਖੁਆਰੀ, ਚਾਕਰ ਕੇਹੇ ਡਰਣਾ॥**

ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਣਾ॥੪॥
ਆਖੁ ਗੁਣਾ, ਕਲਿ ਆਈਐ॥
ਤਿਹੁ ਜੁਗ ਕੇਰਾ, ਰਹਿਆ ਤਪਾਵਸੁ, ਜੇ ਗੁਣ ਦੇਹਿ ਤ ਪਾਈਐ॥੧॥ ਰਹਾਉ॥
ਕਲਿ ਕਲਵਾਲੀ, ਸਰਾ ਨਿਬੇੜੀ, ਕਾਜੀ ਕ੍ਰਿਸਨਾ ਹੋਆ॥
ਬਾਣੀ ਬ੍ਰਹਮਾ ਬੇਦੁ ਅਥਰਬਣੁ, ਕਰਣੀ ਕੀਰਤਿ ਲਹਿਆ॥੫॥
ਪਤਿ ਵਿਣੁ ਪੂਜਾ, ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ॥
ਨਾਵਹੁ ਧੋਵਹੁ ਤਿਲਕੁ ਚੜਾਵਹੁ, ਸੁਚ ਵਿਣੁ, ਸੋਚ ਨ ਹੋਈ॥੬॥
ਕਲਿ ਪਰਵਾਣੁ, ਕਤੇਬ ਕੁਰਾਣੁ॥ ਪੋਥੀ ਪੰਡਿਤ, ਰਹੇ ਪੁਰਾਣ॥
ਨਾਨਕ, ਨਾਉ ਭਇਆ ਰਹਮਾਣੁ॥ ਕਰਿ ਕਰਤਾ, ਤੂ ਏਕੋ ਜਾਣੁ॥੭॥
ਨਾਨਕ, ਨਾਮੁ ਮਿਲੈ ਵਡਿਆਈ, ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਦੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀ॥੮॥

*(ਪੰਨਾ ੯੦੨)*

ਭੂਮਿਕਾ : ਪੁਸ਼ਕਰ ਤੋਂ ਆਗਰੇ ਹੁੰਦੇ ਹੋਏ ਗੁਰੂ ਨਾਨਕ ਦੇਵ ਜੀ ਗੋਕਲ ਮਥਰਾ ਬਿੰ੍ਦਾਬਨ ਪਹੁੰਚੇ। ਇਹ ਸਾਰਾ ਪੰਧ 235 ਮੀਲਾਂ ਦੇ ਕਰੀਬ ਸੀ। ਭਾਦਰੋਂ ਵਦੀ 8 ਨੂੰ ਕ੍ਰਿਸ਼ਨ ਜੀ ਦਾ ਜਨਮ-ਦਿਹਾੜਾ ਮਨਾਇਆ ਜਾਂਦਾ ਹੈ। ਜਦੋਂ ਸਤਿਗੁਰੂ ਜੀ ਗੋਕਲ ਮਥੁਰਾ ਅੱਪੜੇ ਤਾਂ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਉਤਸਵ ਮਨਾਉਣ ਦੀਆਂ ਤਿਆਰੀਆਂ ਹੋ ਰਹੀਆਂ ਸਨ।

ਕ੍ਰਿਸ਼ਨ ਜੀ ਦਾ ਜਨਮ ਇਸੇ ਸ਼ਹਿਰ ਹੋਇਆ ਸੀ। ਮਥੁਰਾ ਵਿੱਚ ਕ੍ਰਿਸ਼ਨ ਜੀ ਦਾ ਇਕ ਪ੍ਰਸਿੱਧ ਮੰਦਰ ਕੇਸ਼ਵਦੇਵ ਸੀ, ਜਿਸ ਨੂੰ ਔਰੰਗਜ਼ੇਬ ਨੇ ਸੰਨ 1669 ਵਿਚ ਢਹਾ ਕੇ ਉਥੇ ਮਸਜਿਦ ਚਿਣਵਾ ਦਿਤੀ।

ਮਥੁਰਾ ਦੇ ਪਾਂਡੇ ਚੌਬੇ ਜਾਤ ਦੇ ਬ੍ਰਾਹਮਣ ਹਨ। ਲਫ਼ਜ਼ 'ਚੌਬੇ' ਦਾ ਅਰਥ ਹੈ 'ਚਾਰ ਵੇਦਾਂ ਦਾ ਗਿਆਤਾ'

ਮਥੁਰਾ ਬਿੰ੍ਦਾਬਨ ਦੀਆਂ ਹੋਲੀਆਂ ਬਹੁਤ ਮਸ਼ਹੂਰ ਹਨ। ਹੋਲੀ ਫੱਗਣ ਦੀ ਪੂਰਨਮਾਸ਼ੀ ਦਾ ਤਿਉਹਾਰ ਹੈ। ਇਕ ਪੁਰਾਣਿਕ ਕਥਾ ਅਨੁਸਾਰ ਹੋਲੀ ਜਾਂ ਹੋਲਿਕਾ ਹਰਣਾਖਸ਼ ਦੀ ਭੈਣ ਦਾ ਨਾਮ ਸੀ। ਹੋਲਿਕਾ ਨੂੰ ਸ਼ਿਵ ਜੀ ਵੱਲੋਂ ਵਰ ਮਿਲਿਆ ਹੋਇਆ ਸੀ ਕਿ ਉਹ ਕਦੇ ਅੱਗ ਵਿਚ ਨਹੀਂ ਸੜੇਗੀ। ਜਦੋਂ ਹਰਣਾਖਸ਼ ਨੇ ਦੇਵਤਿਆਂ ਪਾਸੋਂ ਸੁਰਗਪੁਰੀ ਖੋਹ ਲਈ, ਤੇ ਆਪਣਾ ਨਾਮ ਜਪਾਣ ਲੱਗਾ ਤਾਂ ਉਸ ਦੇ ਬਾਲ-ਉਮਰ ਪੁੱਤਰ ਪ੍ਰਹਿਲਾਦ ਨੇ ਪਿਉ ਦਾ ਹੁਕਮ ਨਾ ਮੰਨਿਆ। ਉਸ ਨੂੰ ਕਈ ਡਰਾਵੇ ਦਿਤੇ ਗਏ, ਤਾਂ ਉਹ ਨਾ ਡਰਿਆ। ਆਖਰ ਪ੍ਰਹਿਲਾਦ ਨੂੰ ਅੱਗ

ਵਿਚ ਸਾੜਨ ਦੀ ਵਿਉਂਤ ਕੀਤੀ ਗਈ। ਉਸ ਦੀ ਭੂਆ ਹੋਲਿਕਾ ਉਸ ਨੂੰ ਝੋਲੀ ਵਿਚ ਲੈ ਕੇ ਚਿਖਾ ਵਿਚ ਬੈਠ ਗਈ। ਪਰ ਪਰਮਾਤਮਾ ਦੀ ਕਿਰਪਾ ਨਾਲ ਪ੍ਰਹਿਲਾਦ ਨੌਂ-ਬਰ-ਨੌਂ ਰਿਹਾ, ਤੇ ਹੋਲਿਕਾ ਸੜ ਕੇ ਸੁਆਹ ਹੋ ਗਈ। ਸੋ, ਹੋਲੀ ਉਸ ਘਟਨਾ ਦੀ ਯਾਦਗਾਰ ਹੈ, ਜਦੋਂ ਨੇਕੀ ਤੇ ਬਦੀ ਦੀ ਟੱਕਰ ਵਿਚ ਭਗਤ ਪ੍ਰਹਿਲਾਦ ਜਿੱਤਿਆ ਸੀ। ਇਹ ਸਾਰੀ ਘਟਨਾ ਮੁਲਤਾਨ ਸ਼ਹਿਰ ਵਿਚ ਹੋਈ ਕਹੀ ਜਾਂਦੀ ਹੈ। ਉਹ ਦਿਹਾੜਾ ਫੱਗਣ ਸੁਦੀ 15 ਦਾ ਸੀ। ਹਿੰਦੂ ਹੋਲੀਆਂ ਵਿਚ ਪ੍ਰਹਿਲਾਦ ਦੀ ਜਿੱਤ ਦੀ ਯਾਦ ਮਨਾਂਦੇ ਹੋਏ ਸੜ-ਮਰੀ ਹੋਲਿਕਾ ਦੀ ਸੁਆਹ ਉਡਾਂਦੇ ਹਨ। ਪਰ ਸਾਰੇ ਭਾਰਤ ਵਿਚੋਂ ਮਥੁਰਾ ਬ੍ਰਿੰਦਾਬਨ ਵਿਚ ਹੀ ਸਭ ਤੋਂ ਵਧੀਕ ਜੋਸ਼ ਨਾਲ ਹੋਲੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਕਈ ਦਿਨ ਰਾਸਾਂ ਪੈਂਦੀਆਂ ਹਨ, ਜਿਨ੍ਹਾਂ ਵਿਚ ਕ੍ਰਿਸ਼ਨ ਜੀ ਦਾ ਸਾਂਗ ਬਣਾਇਆ ਜਾਂਦਾ ਹੈ। ਕ੍ਰਿਸ਼ਨ ਜੀ ਦੇ ਸ਼ਰਧਾਲੂ ਇਹ ਮੰਨਦੇ ਹਨ ਕਿ ਇਕ ਗੋਪੀ ਰਾਧਿਕਾ ਉਹਨਾਂ ਦੀ ਪ੍ਰੇਮਿਕਾ ਸੀ। ਰਾਸਾਂ ਵਿਚ ਕ੍ਰਿਸ਼ਨ ਜੀ ਅਤੇ ਰਾਧਿਕਾ ਨੂੰ ਨਚਾਇਆ ਜਾਂਦਾ ਹੈ, ਉਹਨਾਂ ਪਾਸੋਂ ਕਾਮ-ਉਪਜਾਊ ਕਈ ਕਿਸਮ ਦੇ ਹਾਵ-ਭਾਵ ਦਰਸ਼ਕਾਂ ਦੇ ਸਾਹਮਣੇ ਕਰਾਏ ਜਾਂਦੇ ਹਨ। ਇਸ ਦਾ ਕੁਦਰਤੀ ਨਤੀਜਾ ਇਹ ਨਿਕਲਦਾ ਹੈ ਕਿ ਜਿਹੜੇ ਮੰਦਰ ਧਰਮ-ਪਰਚਾਰ ਦੀ ਖਾਤਰ ਬਣੇ ਸਨ ਉਹਨਾਂ ਤੋਂ ਕਾਮ-ਵਾਸ਼ਨਾ ਨੂੰ ਭੜਕਾਣ ਵਾਲੇ ਪ੍ਰਚਾਰ ਹੋਣ ਲੱਗ ਪੈਂਦੇ ਹਨ। ਅਜਿਹੀ ਪ੍ਰੇਰਨਾ ਹੇਠ ਕਾਮ-ਅਧੀਨ ਹੋ ਕੇ ਪਰ-ਇਸਤ੍ਰੀ ਗਮਨ ਆਦਿ ਵਿਕਾਰ ਕਰਕੇ ਭੀ ਸ਼ਰਧਾਲੂ ਆਪਣੇ ਆਪ ਨੂੰ ਧਰਮੀ ਹੀ ਸਮਝਦੇ ਹਨ, ਕਿਉਂਕਿ ਰਾਸਾਂ ਦੀ ਰਾਹੀਂ ਉਹ ਆਪਣੇ ਇਸ਼ਟ ਕ੍ਰਿਸ਼ਨ ਜੀ ਨੂੰ ਭੀ ਇਸੇ ਰੰਗ ਵਿਚ ਹੀ ਵੇਖਦੇ ਹਨ। (ਰਾਧਿਕਾ ਬ੍ਰਿਖਭਾਨ ਦੀ ਲੜਕੀ ਸੀ ਅਤੇ ਅਘਨਘੋਸ ਨਾਲ ਵਿਆਹੀ ਹੋਈ ਸੀ।) ਪ੍ਰਹਿਲਾਦ ਭਗਤ ਦੀ ਉੱਚਤਾ ਤੇ ਨਿਰਭੈਤਾ, ਇਕ ਦੂਜੇ ਉਤੇ ਸੁਆਹ ਪਾਉਣੀ, ਰੰਗ ਸੁਟਣੇ, ਦੰਗੇ, ਸ਼ਰਾਬ ਆਦਿ ਵਿਚ ਬਦਲ ਜਾਂਦੀ ਹੈ।

ਅੱਠ ਸਾਲਾਂ ਤੋਂ ਭਾਈ ਮਰਦਾਨੇ ਨੇ ਸਤਿਗੁਰੂ ਜੀ ਦੇ ਨਾਲ ਰਹਿ ਕੇ ਕਈ ਹਿੰਦੂ ਤੀਰਥ ਵੇਖੇ ਸਨ, ਪਰ ਮਥੁਰਾ-ਵਾਸੀ ਲੋਕਾਂ ਦਾ ਆਚਰਨ ਉਸ ਨੂੰ ਬਹੁਤ ਹੋਲਾ ਜਾਪਿਆ। ਹੈਰਾਨ ਹੋ ਕੇ ਸਤਿਗੁਰੂ ਜੀ ਨੂੰ ਪੁਛਿਓ ਸੁ ਕਿ "ਕੀ ਕਾਰਨ ਹੈ ਇਥੋਂ ਦੇ ਲੋਕ ਲੁੱਚੇ-ਲਵਾਰ ਚੋਰ-ਯਾਰ ਬਹੁਤ ਹਨ, ਤੀਰਥ ਉਤੇ ਇਹੋ ਜਿਹੇ ਤਾਂ ਨਹੀਂ ਹੋਣੇ ਚਾਹੀਦੇ।" (ਤਵਾਰੀਖ ਗੁਰੂ ਖਾਲਸਾ ਹਿਸਾ 1 ਨੰਬਰ 1 ਪੰਨਾ 215)

ਜਦੋਂ ਭਾਈ ਮਰਦਾਨੇ ਨੇ ਮਥੁਰਾ ਦੇ ਲੋਕਾਂ ਦੀ ਆਚਰਨਕ ਗਿਰਾਵਟ ਉੱਤੇ ਸਤਿਗੁਰੂ ਜੀ ਦੇ ਸਾਹਮਣੇ ਹੈਰਾਨੀ ਪਰਗਟ ਕੀਤੀ ਤਾਂ ਕੋਲੋਂ ਸੁਣਨ ਵਾਲਿਆਂ ਕੁਝ ਚੌਬੇ-ਪੰਡਤਾਂ ਨੇ ਮਰਦਾਨੇ ਨੂੰ ਆਖਿਆ ਕਿ ਹੁਣ ਕਲਜੁਗ ਆ ਗਿਆ ਹੈ, ਉਸ ਨੇ ਤੀਰਥਾਂ, ਦੇਵ-ਮੰਦਰਾਂ, ਪੁਰੀਆਂ ਵਿਚ ਨਿਵਾਸ ਕਰਕੇ ਲੋਕਾਂ ਦੇ ਮਨ

ਭ੍ਰਸ਼ਟ ਕਰ ਦਿਤੇ ਹਨ।

ਇਹ ਇਕ ਬੜੀ ਭਾਰੀ ਚਤੁਰਤਾ ਸੀ ਕਿ ਧਰਮ ਦੀ ਓਟ ਵਿਚ ਰੰਗ ਰਲੀਆਂ ਮਾਣੀਆਂ ਜਾਣ, ਪਰ ਜੇ ਕੋਈ ਸੂਝ ਵਾਲਾ ਮਨੁੱਖ ਇਸ ਦੁਰਾਚਾਰ ਤੇ ਰੋਸ ਪਰਗਟ ਕਰੇ, ਤਾਂ ਤੁਰੰਤ ਕਲਜੁਗ ਦਾ ਪਹਿਰਾ ਆਖਕੇ ਆਪਣੇ ਆਪ ਨੂੰ ਮਸੂਮ ਬੇ-ਦੋਸ਼ ਬਣਾਇਆ ਜਾਵੇ।

ਸਤਿਗੁਰੂ ਜੀ ਨੇ ਮਰਦਾਨੇ ਦੀ ਵੱਜਦੀ ਰਬਾਬ ਨਾਲ ਸ਼ਬਦ ਗਾਵਿਆ, ਜਿਸ ਨੇ ਉਹਨਾਂ ਦੇ ਸੁੱਤੇ ਮੰਨਾਂ ਨੂੰ ਟੁੰਬ ਕੇ ਇਉਂ ਸਮਝਾਇਆ—"ਤੁਸੀਂ ਆਖਦੇ ਹੋ ਕਿ ਹੁਣ ਕਲਜੁਗ ਦਾ ਪਹਿਰਾ ਹੈ, ਤੇ ਉਹ ਇਥੇ ਤੀਰਥ ਉਤੇ ਬੈਠਾ ਹੋਇਆ ਹੈ। ਦੱਸੋ ਕਿਥੇ ਹੈ ਉਸ ਦਾ ਟਿਕਾਣਾ? ਅੱਜ ਵੀ ਸੂਰਜ, ਚੰਦਰਮਾ, ਤਾਰੇ, ਧਰਤੀ ਸਭ ਉਹੀ ਹਨ ਜੋ ਸਤਜੁਗ ਦੇ ਸਮੇਂ ਸਨ। ਪਉਣ-ਪਾਣੀ ਭੀ ਉਹੀ ਹਨ। ਕਲਿਜੁਗ ਕਿਤੋਂ ਬਾਹਰੋਂ ਨਹੀਂ ਆਉਂਦਾ। ਵਿਕਾਰੀ ਮਨੁੱਖ ਦਾ ਆਪਣਾ ਮਨ ਹੀ ਕਲਿਜੁਗ ਹੈ।

## ਸ਼ਬਦ ਦੇ ਅਰਥ

**ਜੀਵਨ ਤਲਬ ਨਿਵਾਰਿ॥**
**ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥ਰਹਾਉ॥**

ਪਦ ਅਰਥ : **ਜੀਵਨ ਤਲਬ**—ਜੀਵਨ ਦੀ ਤਲਬ, ਸੁਆਰਥ। **ਤਲਬ**—ਲੋੜ ਇੱਛਾ। **ਨਿਵਾਰਿ**—ਦੂਰ ਕਰ। **ਹੋਵੈ ਪਰਵਾਣਾ**—(ਨਿਆਂ) ਮੰਨਿਆ ਜਾਂਦਾ ਹੈ। **ਧਿਙਾਨਾ**—ਜ਼ੋਰ, ਧੱਕਾ, ਜ਼ੁਲਮ। **ਲਖਣ**—ਲੱਛਣ, ਨਿਸ਼ਾਨੀਆਂ। **ਵੀਚਾਰਿ**—ਸਮਝ।੧।ਰਹਾਉ।

ਅਰਥ : ਹੇ ਪੰਡਿਤ! ਆਪਣੇ ਮਨ ਵਿਚੋਂ ਖ਼ੁਦ-ਗ਼ਰਜ਼ੀ ਦੂਰ ਕਰ। ਇਹ ਖ਼ੁਦ-ਗਰਜ਼ੀ ਕਲਿਜੁਗ ਹੈ। ਇਸ ਖ਼ੁਦ-ਗਰਜ਼ੀ ਦੇ ਅਸਰ ਹੇਠ ਜਰਵਾਣੇ ਲੋਕ ਕਮਜ਼ੋਰਾਂ ਉਤੇ ਧੱਕਾ ਕਰਦੇ ਹਨ ਤੇ ਉਹਨਾਂ ਦੀਆਂ ਨਜ਼ਰਾਂ ਵਿਚ ਇਹ ਧੱਕਾ ਜਾਇਜ਼ ਸਮਝਿਆ ਜਾਂਦਾ ਹੈ। ਖ਼ੁਦ-ਗਰਜ਼ੀ ਤੇ ਦੂਜਿਆਂ ਉਤੇ ਧੱਕਾ—ਹੇ ਪੰਡਿਤ! ਇਹਨਾਂ ਨੂੰ ਕਲਿਜੁਗ ਦੇ ਲੱਛਣ ਸਮਝ।੧।ਰਹਾਉ।

**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ।**
**ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥**

ਪਦ ਅਰਥ : **ਸੋਈ**—ਉਹੀ। **ਚੜਹਿ**—ਚੜ੍ਹਦੇ ਹਨ। **ਦਿਨੀਅਰੁ**—ਸੂਰਜ। **ਝੁਲਾਰੇ**—ਝੁਲਦੀ ਹੈ। **ਜੁਗ ਜੀਅ ਖੇਲੇ**—ਜੁਗ (ਦਾ ਪ੍ਰਭਾਵ) ਜੀਵਾਂ (ਦੇ ਮਨ ਵਿਚ ਖੇਡ ਰਿਹਾ ਹੈ)। **ਥਾਵ ਕੈਸੇ**—ਥਾਵਾਂ ਉਤੇ ਕਿਵੇਂ (ਖੇਡ ਸਕਦਾ ਹੈ)?

ਅਰਥ : ਜਿਸ ਅਸਲ ਕਲਿਜੁਗ ਦਾ ਜ਼ਿਕਰ ਅਸਾਂ ਕੀਤਾ ਹੈ ਉਹ ਕਲਿਜੁਗ ਦਾ ਪ੍ਰਭਾਵ ਜੀਵਾਂ ਦੇ ਮਨਾਂ ਵਿੱਚ ਹੀ ਖੇਡਾਂ ਖੇਡਦਾ ਹੈ ਕਿਸੇ ਖਾਸ ਥਾਵਾਂ ਵਿਚ ਨਹੀਂ ਖੇਡ ਸਕਦਾ ਕਿਉਂਕਿ ਸਤਜੁਗ ਤਰੇਤਾ, ਦੁਆਪਰ ਆਦਿਕ ਸਾਰੇ ਹੀ ਸਮਿਆਂ ਵਿਚ ਉਹੀ ਚੰਦ੍ਰਮਾ ਚੜਦਾ ਆਇਆ ਹੈ, ਉਹੀ ਤਾਰੇ ਚੜ੍ਹਦੇ ਆ ਰਹੇ ਹਨ, ਉਹੀ ਸੂਰਜ ਚਮਕਦਾ ਆ ਰਿਹਾ ਹੈ, ਉਹੀ ਧਰਤੀ ਹੈ ਤੇ ਉਹੀ ਹਵਾ ਝੂਲਦੀ ਆ ਰਹੀ ਹੈ।੧।

**ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥**
**ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥**

ਪਦ ਅਰਥ : ਕਿਤੈ ਦੇਸਿ—ਕਿਸੇ ਵੀ ਦੇਸ਼ ਵਿਚ। ਤਹ—ਉਥੇ, ਉਸ ਥਾਂ। ਉਸਾਰਿ—ਉਸਾਰ ਕੇ, ਬਣਾ ਕੇ।੨।

**ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥**
**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥**

ਪਦ ਅਰਥ : ਸਤੁ—ਉੱਚਾ ਆਚਰਨ। ਛੀਜੈ—ਛਿੱਜਦਾ ਹੈ, (ਲੋਕਾਂ ਦੀਆਂ ਨਜ਼ਰਾਂ ਵਿਚ) ਡਿੱਗਦਾ ਹੈ। ਤਪ ਘਰਿ—ਤਪ ਦੇ ਘਰ ਵਿਚ, ਜਿਸ ਦੇ ਘਰ ਵਿਚ ਤਪ ਹੈ, ਤਪਸੀ। ਨਾਉ—ਪਰਮਾਤਮਾ ਦਾ ਨਾਮ। ਬਦਨਾਵੀ—ਬਦਨਾਮੀ। ਏਈ—ਇਹੀ (ਹਨ)।੩।

ਅਰਥ : ਜੇ ਕੋਈ ਮਨੁੱਖ ਆਪਣਾ ਆਚਰਨ ਉੱਚਾ ਬਣਾਂਦਾ ਹੈ ਤਾਂ ਉਹ ਸਗੋਂ ਲੋਕਾਂ ਦੀਆਂ ਨਜ਼ਰਾਂ ਵਿਚ ਡਿਗਦਾ ਹੈ, ਜੇ ਕੋਈ ਤਪੀ ਹੋਣ ਦਾ ਦਾਹਵਾ ਕਰਦਾ ਹੈ ਤਾਂ ਉਸ ਦੇ ਇੰਦਰੇ ਆਪਣੇ ਵੱਸ ਵਿਚ ਨਹੀਂ ਹਨ, ਜੇ ਕੋਈ ਪਰਮਾਤਮਾ ਦਾ ਨਾਮ ਸਿਮਰਦਾ ਹੈ ਤਾਂ ਲੋਕਾਂ ਵਿੱਚ ਸਗੋਂ ਉਸ ਦੀ ਬਦਨਾਮੀ ਹੁੰਦੀ ਹੈ। ਹੇ ਪੰਡਿਤ, ਭੈੜਾ ਆਚਰਨ, ਇੰਦਰੇ ਵੱਸ ਵਿਚ ਨਾਂਹ ਹੋਣੇ, ਪ੍ਰਭੂ ਨਾਮ ਵੱਲੋਂ ਨਫਰਤ—ਇਹ ਹਨ ਕਲਿਜੁਗ ਦੇ ਲੱਛਣ।੩।

**ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥**
**ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥੪॥**

ਪਦ ਅਰਥ : ਸਿਕਦਾਰੀ—ਸਰਦਾਰੀ, ਚੌਧਰ। ਖੁਆਰੀ—ਜ਼ਿੱਲਤ, ਦੁਰਗਤਿ। ਕੇਹੇ—ਕਾਹਦੇ ਵਾਸਤੇ? ਸਿਕਦਾਰੈ—ਸਿਕਦਾਰ ਨੂੰ, ਮਾਲਕ ਨੂੰ।੪।

ਅਰਥ : ਪਰ ਇਹ ਖ਼ੁਦ-ਗਰਜ਼ੀ ਤੇ ਕਮਜ਼ੋਰਾਂ ਉਤੇ ਧੱਕਾ ਸੁਖੀ ਜੀਵਨ ਦਾ ਰਸਤਾ ਨਹੀਂ। ਜਿਸ ਮਨੁੱਖ ਨੂੰ ਦੂਜਿਆਂ ਉਤੇ ਸਰਦਾਰੀ ਮਿਲਦੀ ਹੈ ਤੇ ਉਹ ਕਮਜ਼ੋਰਾਂ ਉਤੇ ਧੱਕਾ ਕਰਦਾ ਹੈ, ਉਸ ਦੀ ਹੀ ਇਸ ਧੱਕੇ-ਜ਼ੁਲਮ ਦੇ ਕਾਰਨ ਆਖਰ ਦੁਰਗਤ ਹੁੰਦੀ ਹੈ। ਨੌਕਰਾਂ ਨੂੰ ਉਸ ਦੁਰਗਤ ਤੋਂ ਕੋਈ ਖਤਰਾ ਨਹੀਂ ਹੁੰਦਾ। ਜਦੋਂ

ਉਸ ਸਰਦਾਰ ਦੇ ਗਲ ਵਿਚ ਫਾਹਾ ਪੈਂਦਾ ਹੈ, ਤਾਂ ਉਹ ਉਹਨਾਂ ਨੌਕਰਾਂ ਦੇ ਹੱਥੋਂ ਹੀ ਮਰਦਾ ਹੈ।੪।

**ਆਖੁ ਗੁਣਾ ਕਲਿ ਆਈਐ॥**

**ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ॥੧॥ ਰਹਾਉ॥**

**ਪਦ ਅਰਥ :** **ਆਖੁ ਗੁਣਾ**—(ਪਰਮਾਤਮਾ ਦੇ) ਗੁਣ ਆਖ। **ਕਲਿ ਆਈਐ**—(ਜੇ) ਕਲਿਜੁਗ (ਭੀ) ਆਇਆ ਮੰਨ ਲਿਆ ਜਾਏ। **ਕੇਰਾ**—ਦਾ। **ਤਿਹੁ ਜੁਗ ਕੇਰਾ**—ਤਿੰਨਾ ਹੀ ਜੁਗਾਂ ਦਾ। **ਰਹਿਆ**—ਰਹਿ ਗਿਆ ਹੈ, ਮੁੱਕ ਗਿਆ ਹੈ। **ਤਪਾਵਸੁ**—ਨਿਆਂ, ਪ੍ਰਭਾਵ। **ਦੇਹਿ**—(ਹੇ ਪ੍ਰਭੂ!) ਤੂੰ ਦੇਵੇਂ। **ਤ ਪਾਈਐ**—ਤਾਂ (ਇਹ ਗੁਣ ਹੀ) ਪ੍ਰਾਪਤ ਕਰਨ ਜੋਗ ਹਨ।੧।ਰਹਾਉ।

**ਅਰਥ :** ਹੇ ਪੰਡਿਤ! ਤੇਰੇ ਕਹਿਣ ਅਨੁਸਾਰ ਜੇ ਹੁਣ ਕਲਿਜੁਗ ਦਾ ਸਮਾਂ ਹੀ ਆ ਗਿਆ ਹੈ ਤਾਂ ਭੀ ਤੀਰਥ ਵਰਤ ਆਦਿਕ ਕਰਮ ਕਾਂਡ ਦਾ ਰਸਤਾ ਛੱਡ ਕੇ ਪਰਮਾਤਮਾ ਦੀ ਸਿਫ਼ਤਿ ਸਲਾਹ ਕਰ ਕਿਉਂਕਿ ਤੇਰੇ ਧਰਮ ਸ਼ਾਸਤਰਾਂ ਅਨੁਸਾਰ ਕਲਿਜੁਗ ਵਿਚ ਸਿਫ਼ਤਿ ਸਲਾਹ ਹੀ ਪਰਵਾਨ ਹੈ, ਤੇ ਪਹਿਲੇ ਤਿੰਨ ਜੁਗਾਂ ਦਾ ਪ੍ਰਭਾਵ ਹੁਣ ਮੁੱਕ ਚੁੱਕਾ ਹੈ। ਸੋ, ਹੇ ਪੰਡਿਤ! ਪਰਮਾਤਮਾ ਅੱਗੇ ਇਉਂ ਅਰਜੋਈ ਕਰ—ਹੇ ਪ੍ਰਭੂ! ਜੇ ਬਖਸ਼ਸ਼ ਕਰਨੀ ਹੈ ਤਾਂ ਆਪਣੇ ਗੁਣਾਂ ਦੀ ਬਖਸ਼ਸ਼ ਕਰ, ਇਹੀ ਹੀ ਪ੍ਰਾਪਤ ਕਰਨ ਜੋਗ ਹੈ।੧।ਰਹਾਉ।

**ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥**

**ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥੫॥**

**ਪਦ ਅਰਥ :** **ਕਲਿ**—(ਇਹੀ) ਕਲਜੁਗ (ਹੈ)। **ਕਲ ਵਾਲੀ**—ਕਲਹ ਵਾਲੀ, ਝਗੜੇ ਵਧਾਣ ਵਾਲੀ। **ਸਰਾ**—ਸ਼ਰਹ, ਧਾਰਮਕ ਕਾਨੂੰਨ। **ਨਿਬੇੜੀ**—ਨਿਬੇੜਾ ਕਰਨ ਵਾਲੀ, ਫੈਸਲਾ ਦੇਣ ਵਾਲੀ, ਨਿਆਂ ਕਰਨ ਵਾਲੀ। **ਕਾਜ਼ੀ**—ਝਗੜਿਆਂ ਦੇ ਫੈਸਲੇ ਕਰਨ ਵਾਲਾ ਹਾਕਮ। **ਕ੍ਰਿਸਨ**—ਕਾਲਾ, ਕਾਲੇ ਦਿਲ ਵਾਲਾ, ਵੱਢੀ-ਖ਼ੋਰ। **ਕਰਣੀ**—ਉੱਚਾ ਆਚਰਨ। **ਕੀਰਤਿ**—ਪਰਮਾਤਮਾ ਦੀ ਸਿਫ਼ਤਿ ਸਲਾਹ। **ਲਹਿਆ**—ਲਹਿ ਗਏ ਹਨ। (ਲੋਕਾਂ ਦੇ ਮਨਾਂ ਤੋਂ)

**ਅਰਥ :** ਹੇ ਪੰਡਿਤ! ਕਲਿਜੁਗ ਇਹ ਹੈ ਕਿ ਮੁਸਲਮਾਨੀ ਹਕੂਮਤ ਵਿਚ ਧੱਕੇ-ਜ਼ੋਰ ਨਾਲ ਝਗੜੇ ਵਧਾਣ ਵਾਲਾ ਇਸਲਾਮੀ ਕਾਨੂੰਨ ਹੀ ਫੈਸਲੇ ਕਰਨ ਵਾਲਾ ਬਣਿਆ ਹੋਇਆ ਹੈ ਤੇ ਨਿਆਂ ਕਰਨ ਵਾਲਾ ਕਾਜ਼ੀ-ਹਾਕਮ ਵੱਢੀ-ਖ਼ੋਰ ਹੋ ਚੁੱਕਾ ਹੈ। ਜਾਦੂ ਟੂਣਿਆਂ ਦਾ ਪਰਚਾਰਕ-ਅਥਰਬਣ ਵੇਦ, ਬ੍ਰਹਮਾ ਦੀ ਬਾਣੀ, ਪ੍ਰਧਾਨ ਹੈ। ਉੱਚਾ ਆਚਰਨ ਤੇ ਸਿਫ਼ਤਿ ਸਲਾਹ ਲੋਕਾਂ ਦੇ ਮਨਾਂ ਤੋਂ ਲਹਿ ਗਏ ਹਨ—ਇਹੀ ਹੈ ਕਲਿਜੁਗ।੫।

ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥੬॥

ਪਦ ਅਰਥ : ਪਤਿ—ਪ੍ਰਭੂ-ਪਤੀ। ਸਤ—ਉੱਚਾ ਆਚਰਨ। ਸੰਜਮ — ਇੰਦ੍ਰੀਆਂ ਨੂੰ ਰੋਕਣ ਦਾ ਜਤਨ। ਜਤ—ਕਾਮ ਵਾਸਨਾ ਨੂੰ ਰੋਕਣਾ। ਕਾਹੇ—ਕੀਹ ਲਾਭ? ਵਿਅਰਥ। ਸੁਚ—ਪਵਿਤ੍ਰ ਆਚਰਨ। ਸੋਚ—ਪਵਿਤ੍ਰਤਾ।੬।

ਅਰਥ : ਹੇ ਪੰਡਿਤ, ਪਤੀ-ਪਰਮਾਤਮਾ ਨੂੰ ਵਿਸਾਰ ਕੇ ਇਹ ਦੇਵ-ਪੂਜਾ ਕਿਸ ਅਰਥ? ਉਚੇ ਆਚਰਨ ਤੋਂ ਖਾਲੀ ਰਹਿ ਕੇ ਇਸ ਸੰਜਮ ਦਾ ਕੀ ਲਾਭ? ਜੇ ਵਿਕਾਰਾਂ ਵੱਲੋਂ ਰੋਕ-ਥਾਮ ਨਹੀਂ ਤਾਂ ਜਨੇਊ ਕੀ ਸੰਵਾਰਦਾ ਹੈ? ਹੇ ਪੰਡਿਤ! ਤੁਸੀਂ ਤੀਰਥਾਂ ਤੇ ਇਸ਼ਨਾਨ ਕਰਦੇ ਹੋ, ਸਰੀਰ ਮਲ ਮਲ ਕੇ ਧੋਂਦੇ ਹੋ, ਮੱਥੇ ਉਤੇ ਤਿਲਕ ਲਾਂਦੇ ਹੋ ਤੇ ਇਸ ਨੂੰ ਪਵਿਤਰ ਕਰਮ ਸਮਝਦੇ ਹੋ; ਪਰ ਪਵਿਤ੍ਰ ਆਚਰਨ ਤੋਂ ਬਿਨਾਂ ਇਹ ਬਾਹਰਲੀ ਪਵਿਤ੍ਰਤਾ, ਕੋਈ ਮੁੱਲ ਨਹੀਂ ਰੱਖਦੀ। ਅਸਲ ਵਿਚ ਇਹ ਭੁਲੇਖਾ ਭੀ ਕਲਿਜੁਗ ਹੀ ਹੈ।੬।

ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥ ਕਰਿ ਕਰਤਾ ਤੂ ਏਕੋ ਜਾਣੁ॥੭॥

ਪਦ ਅਰਥ : ਕਲਿ—ਇਹ ਹੈ ਕਲਿਜੁਗ। ਪਰਵਾਣੁ—(ਜੇਹੜੇ "ਧਿਗਾਣਾ ਕਰਹਿ" ਉਹਨਾਂ ਦੇ ਦਬਾਉ ਹੇਠ) ਮੰਨੇ ਜਾ ਰਹੇ ਹਨ। ਰਹੇ—ਰਹਿ ਗਏ ਹਨ।੭।

ਅਰਥ : ਇਸਲਾਮੀ ਹਕੂਮਤ ਦੇ ਧੱਕੇ ਜ਼ੋਰ ਦੇ ਹੇਠ ਇਸਲਾਮੀ ਕਿਤਾਬਾਂ ਤੇ ਕੁਰਾਨ ਨੂੰ ਪ੍ਰਵਾਨਗੀ ਦਿਤੀ ਜਾ ਰਹੀ ਹੈ। ਪੰਡਿਤ ਦੀਆਂ ਪੁਰਾਣ ਆਦਿਕ ਪੁਸਤਕਾਂ ਰਹਿ ਗਈਆਂ ਹਨ। ਹੇ ਨਾਨਕ! ਜਿਸ ਧੱਕੇ ਹੇਠ ਹੀ ਪਰਮਾਤਮਾ ਦਾ ਨਾਮ 'ਰਹਮਾਨ' ਆਖਿਆ ਜਾ ਰਿਹਾ ਹੈ—ਇਹ ਭੀ, ਪੰਡਿਤ! ਕਲਿਜੁਗ ਦਾ ਲੱਛਣ ਹੈ ਕਿਸੇ ਦੇ ਧਾਰਮਿਕ ਵਿਸ਼ਵਾਸ ਨੂੰ ਧੱਕੇ ਜ਼ੋਰ ਨਾਲ 'ਧਿਗਾਣੇ' ਨਾਲ ਦਬਾਣਾ ਕਲਿਜੁਗ ਦਾ ਪ੍ਰਭਾਵ ਹੈ। ਹੇ ਪੰਡਿਤ! ਪਰ ਇਕੋ ਕਰਤਾਰ ਹੀ ਇਹ ਸਭ ਕੁਝ ਕਰਨ ਵਾਲਾ ਜਾਣ।੭।

ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥੮॥

ਪਦ ਅਰਥ : ਏਦੂ ਉਪਰਿ—ਏਸ ਤੋਂ ਸ੍ਰੇਸ਼ਟ। ਓਲਾਮਾ—ਗਿਲਾ, ਸ਼ਰਮ-ਸਾਰੀ। ਤਹੀ—ਉਥੇ।੮।

ਅਰਥ : ਹੇ ਨਾਨਕ! ਜੇ ਮਨੁੱਖ ਪ੍ਰਮਾਤਮਾ ਦਾ ਨਾਮ ਜਪਦਾ ਹੈ ਉਸ ਨੂੰ ਲੋਕ ਪਰਲੋਕ ਵਿਚ ਇੱਜ਼ਤ ਮਿਲਦੀ ਹੈ, ਨਾਮ ਜਪਣ ਤੋਂ ਵਧੀਕ ਚੰਗਾ ਹੋਰ ਕੋਈ ਕਰਮ ਨਹੀਂ ਹੈ। ਪੰਡਿਤ ਤੀਰਥ ਵਰਤ ਆਦਿਕ ਕਰਮਾਂ ਨੂੰ ਹੀ ਸਲਾਹੁੰਦਾ ਰਹਿੰਦਾ

ਹੈ। ਪਰਮਾਤਮਾ ਹਰੇਕ ਦੇ ਹਿਰਦੇ ਵਿਚ ਵੱਸਦਾ ਹੈ, ਉਸਦਾ ਨਾਮ ਭੁਲਾਇਆਂ ਸੂਝ ਨਹੀਂ ਰਹਿੰਦੀ ਤੇ ਮਨੁੱਖ ਹੋਰ ਆਸਰੇ ਤੱਕਦਾ ਫਿਰਦਾ ਹੈ। ਪਰਮਾਤਮਾ ਦਾਤਾਰ ਹਿਰਦੇ-ਘਰ ਵਿਚ ਹੋਵੇ ਤੇ ਭੁੱਲੜ ਜੀਵ ਬਾਹਰ ਦੇਵੀ ਦੇਵਤਿਆਂ ਆਦਿਕ ਤੋਂ ਮੰਗਦਾ ਫਿਰੇ, ਇਹ ਦੋਸ਼ ਜੀਵ ਦੇ ਸਿਰ ਆਉਂਦਾ ਹੈ।੮।੧।

ਨੋਟ : ਦੂਜਿਆਂ ਦੀਆਂ ਹੋਲੀਆਂ ਤੇ ਦੂਜਿਆਂ ਦੇ ਮਿਥੇ ਕਲਿਜੁਗ ਨੂੰ ਨਸ਼ਰ ਕਰਦੇ ਸਿੱਖ ਆਪ ਹੀ ਕਲਿਜੁਗ ਦੇ ਹੱਥ ਤੇ ਚੜ੍ਹੇ ਹੋਏ ਵੇਖੇ ਜਾ ਰਹੇ ਹਨ। ਮਥੁਰਾ ਦੇ ਜਿਸ ਕਲਿਜੁਗ ਦਾ ਸਤਿਗੁਰੂ ਨਾਨਕ ਦੇਵ ਜੀ ਨੇ ਸਹੀ ਨਿਤਾਰਾ ਕੀਤਾ ਸੀ, ਉਸੇ ਹੀ ਕਲਿਜੁਗ ਦੀ ਹੋਂਦ ਨੂੰ ਅਸਾਂ ਆਪ ਹੀ ਮੰਨਣਾ ਸ਼ੁਰੂ ਕਰ ਦਿਤਾ ਹੈ। ਸਤਿਗੁਰੂ ਜੀ ਨੇ ਤਾਂ ਪਾਂਡਿਆਂ ਨੂੰ ਇਹ ਸਮਝਾਇਆ ਸੀ ਕਿ ਮਨੁੱਖ ਦਾ ਆਪਣਾ ਹੀ ਵਿਗੜਿਆ ਹੋਇਆ ਮਨ ਕਲਿਜੁਗ ਹੈ, ਪਰ ਅਸਾਂ ਇਹ ਸਾਖੀ ਘੜ ਲਈ ਕਿ ਗੁਰੂ ਨਾਨਕ ਦੇਵ ਜੀ ਨੂੰ ਕਲਿਜੁਗ ਮਿਲਿਆ ਸੀ ਅਤੇ ਉਸ ਨੇ ਉਹਨਾਂ ਪਾਸੋਂ ਇਹ ਆਗਿਆ ਲੈ ਲਈ ਸੀ ਕਿ ਜਿਸ ਵੇਲੇ ਗੁਰਦੁਆਰੇ ਵਿਚ ਕੜਾਹ ਪ੍ਰਸ਼ਾਦ ਵਰਤਣ ਲੱਗੇ, ਉਸ ਵੇਲੇ ਉਸ ਨੂੰ ਗੁਰਦੁਆਰੇ ਦੇ ਅੰਦਰ ਆਉਣ ਦੀ ਖੁੱਲ੍ਹ ਹੈ। ਸਤਿਸੰਗ ਵਿਚ ਘੰਟਾ ਦੋ ਘੰਟੇ ਸਿਫ਼ਤਿ-ਸਲਾਹ ਦਾ ਕੀਰਤਨ ਸੁਣ ਕੇ ਜੋ ਸੰਤੋਖ ਤੇ ਸ਼ਾਂਤੀ-ਰਸ ਮਿਲਦਾ ਹੈ, ਕਈ ਮਰਦ ਇਸਤ੍ਰੀਆਂ ਦਾ ਉਹ ਅਨੰਦ ਉਥੇ ਹੀ ਨਿੱਬੜ ਜਾਂਦਾ ਹੈ ਜਦੋਂ ਉਹ ਕੜਾਹ ਪ੍ਰਸ਼ਾਦ ਵਰਤਣ ਵੇਲੇ ਬੇ-ਸਬਰੇ ਹੋਏ ਵੇਖੀਦੇ ਹਨ। ਇਉਂ ਪਿਆ ਦਿੱਸਦਾ ਹੈ ਜਿਵੇਂ ਸਭਿਅਤਾ ਨਾਮ ਦੀ ਕੋਈ ਚੀਜ਼ ਹੀ ਉਥੇ ਨਹੀਂ। ਸਿਆਣੇ ਪੈਂਚਾਂ ਦੀ ਬੇ-ਬਸੀ ਭੀ ਪਰਤੱਖ ਦਿੱਸਣ ਲੱਗ ਪੈਂਦੀ ਹੈ, ਜਦੋਂ ਉਹ ਕੁਝ ਹਾਸੇ ਵਿਚ ਕਹਿੰਦੇ ਸੁਣੀਦੇ ਹਨ ਕਿ ਹੁਣ ਕਲਿਜੁਗ ਅੰਦਰ ਆ ਗਿਆ ਹੈ। ਅਸਲ ਵਿਚ ਉਹਨਾਂ ਪੈਂਚਾਂ ਨੂੰ ਹੌਂਸਲਾ ਨਹੀਂ ਪੈਂਦਾ ਕਿ ਇਸ ਕੁਰੀਤੀ ਨੂੰ ਕਰੜਾਈ ਨਾਲ ਰੋਕਣ। ਉਹਨਾਂ ਨੂੰ ਆਪਣਾ ਡਰ ਖਾਂਦਾ ਹੈ ਕਿ ਕਿਤੇ ਸਾਡੀ ਹਰ-ਦਿਲ-ਅਜ਼ੀਜ਼ੀ ਖਤਰੇ ਵਿਚ ਨਾ ਪੈ ਜਾਏ। ਜਿਹੜੇ ਲੋਕ ਗੁਰਦੁਆਰੇ ਦੇ ਅੰਦਰ ਹੀ ਸਬਰ ਸੰਤੋਖ ਦੀ ਮਿੱਟੀ ਪਲੀਤ ਹੁੰਦੀ, ਹੱਸ ਕੇ ਸਹਾਰ ਲੈਂਦੇ ਹਨ, ਬਾਹਰ ਰੋਜ਼ਾਨਾ ਕਿਰਤ ਕਾਰ ਵਿਚ ਉਹ ਈਮਾਨਦਾਰੀ ਦਾ ਕਿਤਨਾ ਕੁ ਮੁੱਲ ਪਾਉਂਦੇ ਹੋਣਗੇ?

# ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥

ਗਉੜੀ, ਕਬੀਰ ਜੀ॥

ਬੇਦ ਕੀ ਪੁਤ੍ਰੀ, ਸਿੰਮ੍ਰਿਤਿ ਭਾਈ॥
ਸਾਂਕਲ ਜੇਵਰੀ, ਲੈ ਹੈ ਆਈ॥੧॥
ਆਪਨ ਨਗਰੁ, ਆਪ ਤੇ ਬਾਧਿਆ॥
ਮੋਹ ਕੈ ਫਾਧਿ, ਕਾਲ ਸਰੁ ਸਾਂਧਿਆ॥੧॥ ਰਹਾਉ॥

ਕਟੀ ਨ ਕਟੈ, ਤੂਟਿ ਨਹ ਜਾਈ॥
ਸਾ ਸਾਪਨਿ ਹੋਇ, ਜਗ ਕਉ ਖਾਈ॥੨॥
ਹਮ ਦੇਖਤ, ਜਿਨਿ ਸਭੁ ਜਗੁ ਲੂਟਿਆ॥
ਕਹੁ ਕਬੀਰ, ਮੈ ਰਾਮ ਕਹਿ ਛੂਟਿਆ॥੩॥੩੦॥ *(ਪੰਨਾ ੩੨੯)*

ਭੂਮਿਕਾ : ਭਗਤ ਜੀ ਦੇ ਸਮੇਂ ਹੱਠ ਜੋਗ, ਮੂਰਤੀ ਪੂਜਾ ਅਤੇ ਹੋਰ ਕਰਮ ਕਾਂਡੀਆਂ ਦਾ ਬੋਲ ਬਾਲਾ ਸੀ। ਵਰਨ-ਵੰਡ ਤੇ ਜਾਤਿ ਅਭਿਮਾਨ ਆਪਣੀ ਟੀਸੀ ਤੇ ਸੀ। ਭਗਤ ਜੀ ਨੇ ਆਪਣੀ ਬਾਣੀ ਰਾਹੀਂ ਇਹਨਾਂ ਵਿਸ਼ਵਾਸਾਂ ਦਾ ਭਰਵਾਂ ਖੰਡਨ ਕੀਤਾ ਹੈ ਅਤੇ ਸਾਂਵੀ ਪੱਧਰੀ ਜ਼ਿੰਦਗੀ ਤੇ ਪ੍ਰੇਮਾ ਭਗਤੀ ਦਾ ਰਾਹ ਮਨੁੱਖਤਾ ਨੂੰ ਦਰਸਾਇਆ ਹੈ। ਆਪ ਜੀ ਦੀ ਵਿਚਾਰਧਾਰਾ ਬਾਰੇ ਭਗਤ ਦੋਖੀ ਵਿਅਕਤੀਆਂ ਨੇ ਅਨੇਕਾਂ ਭੁਲੇਖੇ ਪਾਣ ਦੇ ਯਤਨ ਕੀਤੇ ਹਨ, ਪਰ ਵਿਚਾਰ ਆਸਰੇ ਭਲੀ ਪ੍ਰਕਾਰ ਸਿੱਧ ਹੋ ਗਿਆ ਹੈ ਕਿ ਆਪ ਜੀ ਦੀ ਵਿਚਾਰਧਾਰਾ ਸਿੱਖ ਧਰਮ ਦੇ ਮੂਲ ਸਿਧਾਂਤਾਂ ਨਾਲ ਪੂਰਾ ਪੂਰਾ ਮੇਲ ਖਾਂਦੀ ਹੈ ਅਤੇ ਇਸੇ ਕਾਰਨ ਹੀ ਸਿੱਖ ਧਰਮ ਦੇ ਪੂਜਯ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਇਹਨਾਂ ਦੀ ਕਾਵਿ ਕ੍ਰਿਤ-ਬਾਣੀ ਨੂੰ ਸਨਮਾਨਿਆ ਗਿਆ ਹੈ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਆਪ ਜੀ ਦੇ 224 ਸ਼ਬਦ, 17 ਰਾਗਾਂ ਵਿਚ ਅੰਕਿਤ ਹਨ। ਇਸ ਤੋਂ ਇਲਾਵਾ ਹੋਰ ਬਾਣੀਆਂ—ਬਾਵਨ ਅਖਰੀ, ਥਿਤੀ ਅਤੇ ਵਾਰ ਕਬੀਰ ਜੀਓ ਕੀ—ਵੀ ਸ਼ਾਮਿਲ ਹਨ।

ਕਬੀਰ ਸਾਹਿਬ ਵੇਦਾਂ ਦੇ ਵਿਚਾਰ ਤੋਂ ਉਤਪੰਨ ਹੋਏ ਸਿਮ੍ਰਿਤਿ-ਸ਼ਾਸਤ੍ਰਾਂ ਦੇ ਪ੍ਰਭਾਵ ਦਾ ਜ਼ਿਕਰ ਕਰ ਰਹੇ ਹਨ। ਇਹ ਪੁਸਤਕਾਂ ਕਈ ਤਰ੍ਹਾਂ ਦੀ ਗਿਆਨ ਚਰਚਾ ਤੇ ਕਈ ਧਾਰਮਕ ਤੇ ਭਾਈਚਾਰਕ ਰਸਮਾਂ ਸਿਖਾਉਂਦੀਆਂ ਹਨ। ਵਰਨ ਵੰਡ ਦੀ ਦੇਣ—ਜ਼ਾਤ ਅਭਿਮਾਨੀ ਪੰਡਤ, ਇਹਨਾਂ ਗਰੰਥਾਂ ਨੂੰ ਆਪਣੀ ਪ੍ਰਤਿਭਾ ਬਣਾਈ ਰੱਖਣ ਲਈ ਯੋਗ ਅਯੋਗ ਢੰਗਾਂ ਨਾਲ ਵਰਤ ਕੇ ਸਾਰੇ ਸਮਾਜ ਤੇ ਹਾਵੀ ਹੋ ਰਿਹਾ ਦਿੱਸ ਰਿਹਾ ਹੈ, ਜਿਵੇਂ ਉਸ ਨੇ ਮਨੁੱਖਤਾ ਦੀ ਸਮੁੱਚੀ ਜੀਵਨ ਪ੍ਰਣਾਲੀ ਨੂੰ ਨੂੜ ਰੱਖਿਆ ਹੋਵੇ। ਕਰਮ ਕਾਂਡ, ਰਿਧੀਆਂ ਸਿਧੀਆਂ, ਤੀਰਥ ਇਸ਼ਨਾਨ, ਯੱਗ ਹਵਨ, ਸੁੱਚ-ਨੇਮ, ਹੱਠ ਯੋਗ ਆਦਿ ਦੇ ਵਿੱਅਰਥ ਵਿਚਾਰਾਂ ਹੇਠ ਮਾਨਵਤਾ ਦੱਬੀ ਹੋਈ ਹੈ। ਅਖੌਤੀ ਗਵਾਲ ਗੁਸਾਈਂ ਬਣੇ ਇਹ ਬ੍ਰਾਹਮਣ ਆਪਣੀਆਂ ਗਊਆਂ ਰੂਪੀ ਸ਼ਰਧਾਲੂਆਂ ਨੂੰ ਕੋਹ ਰਹੇ ਹਨ ਅਤੇ ਉਹ ਉਸ ਸੱਪਣੀ ਵਾਂਗਰ ਜੋ ਆਪਣੇ ਹੀ ਬੱਚੇ ਖਾ ਜਾਂਦੀ ਹੈ, ਸੰਸਾਰ ਨੂੰ ਖਾਈ ਜਾ ਰਹੇ ਹਨ। ਮਨੁੱਖ ਆਪਣੇ ਧੁਰੇ ਤੋਂ ਭਾਵ ਇਕ ਅਕਾਲ ਪੁਰਖ ਨਾਲੋਂ ਤੋੜ ਦਿਤਾ ਗਿਆ ਹੈ। ਇਸ ਸ਼ਬਦ 'ਚ ਕਬੀਰ ਜੀ ਜਗਿਆਸੂ ਨੂੰ ਮੁੜ ਅਕਾਲ ਪੁਰਖ ਨਾਲ ਜੁੜਨ ਵਾਸਤੇ ਪਰੇਰ ਰਹੇ ਹਨ ਕਿਉਂਕਿ ਇਸ ਤਰ੍ਹਾਂ ਹੀ ਕੂੜ ਅਥਵਾ ਮਾਯਾਦਿਕ ਕਰਮਾਂ ਦੇ ਅਸਰਾਂ ਤੋਂ ਸੁਰੱਖਿਅਤ ਰਿਹਾ ਜਾ ਸਕਦਾ ਹੈ। ਸਿੰਮ੍ਰਿਤਿ ਸ਼ਾਸਤ੍ਰ, ਤੱਤ ਭਾਵ ਅਰਥਾਤ

ਸੱਚਾਈ ਨੂੰ ਨਹੀਂ ਪਛਾਣਦੇ। ਸ੍ਰੀ ਗੁਰੂ ਅਮਰਦਾਸ ਜੀ ਵੀ ਇਹੋ ਅਗਵਾਈ ਦਿੰਦੇ ਹਨ :

ਸਿਮ੍ਰਿਤਿ ਸਾਸਤ੍ ਪੁੰਨ ਪਾਪ ਬੀਚਾਰਦੇ,
ਤਤੈ ਸਾਰ ਨ ਜਾਣੀ॥ (ਰਾਮਕਲੀ, ਮ: ੩, ਅਨੰਦੁ ੯੨੦)

ਅਤੇ ਪੰਚਮ ਪਾਤਸ਼ਾਹ ਦਾ ਫੁਰਮਾਨ ਹੈ :

'ਭਾਵ' ਜਿਹੜੇ ਮਨੁੱਖ ਵੇਦ ਪੁਰਾਣ ਸਿੰਮ੍ਰਿਤੀਆਂ ਆਦਿਕ ਪੜ੍ਹਕੇ ਨਾਮ ਨੂੰ ਲਾਂਭੇ ਛੱਡ ਕੇ ਕਰਮ ਕਾਂਡ ਆਦਿਕ ਦਾ ਉਪਦੇਸ਼ ਉੱਚੀ ਉੱਚੀ ਸੁਣਾਉਂਦੇ ਹਨ, ਉਹ ਮਨੁੱਖ ਥੋਥੀਆਂ ਗੱਲਾਂ ਕਰਦੇ ਹਨ। ਵਾਹਿਗੁਰੂ ਦੇ ਨਾਮ ਤੋਂ ਬਿਨਾਂ ਲੋਕ ਝੂਠਾ ਪਰਚਾਰ ਕਰਦੇ ਹਨ।

## ਸ਼ਬਦ ਦੇ ਅਰਥ

ਆਪਨ ਨਗਰੁ ਆਪ ਤੇ ਬਾਧਿਆ॥
ਮੋਹ ਕੇ ਫਾਧਿ ਕਾਲ ਸਰੁ ਸਾਂਧਿਆ॥੧॥ ਰਹਾਉ॥

ਪਦ ਅਰਥ : ਆਪਨੁ ਨਗਰੁ—ਆਪਣਾ ਸਰੀਰ, ਸ਼ਰਧਾਲੂਆਂ ਦੀ ਬਸਤੀ (ਵੇਦਾਂ ਸਿਮ੍ਰਿਤੀਆਂ ਆਦਿ ਦੀ ਵਿਚਾਰਧਾਰਾ ਦੇ ਅਨੁਯਾਈ), ਆਪਣੇ ਸਾਰੇ ਸ਼ਰਧਾਲੂ। ਆਪ ਤੇ—ਆਪ ਹੀ। ਮੋਹ ਕੇ—ਮੋਹ (ਦੀ ਫਾਹੀ) ਵਿਚ। ਫਾਧਿ—ਫਸਾ ਕੇ। ਕਾਲ ਸਰੁ—ਮੌਤ ਦਾ ਤੀਰ, ਮੌਤ ਦਾ ਭੈ, ਜਨਮ ਮਰਨ ਦਾ ਚੱਕਰ। ਸਾਂਧਿਆ—ਖਿਚਿਆ ਹੋਇਆ ਹੈ॥੧॥ ਰਹਾਉ॥

ਅਰਥ : ਇਸ ਸਿਮ੍ਰਿਤੀ ਨੇ ਆਪਣੇ ਸ਼ਰਧਾਲੂ ਆਪ ਹੀ ਜਕੜੇ ਹੋਏ ਹਨ ਅਤੇ ਕਰਮ ਕਾਂਡ ਤੇ ਵਰਨਾਂ ਦੀ ਕੈਦ ਰੂਪ ਸੰਗਲ ਲੈ ਕੇ ਆਈ ਹੈ। ਮੋਹ ਦੇ ਫਾਹੇ ਵਿਚ ਜੀਵਾਂ ਨੂੰ ਫਸਾ ਕੇ ਮੌਤ (ਜਨਮ-ਮਰਨ) ਦਾ ਤੀਰ ਉਨ੍ਹਾਂ ਤੇ ਕੱਸਿਆ ਹੋਇਆ ਹੈ।

ਵਿਆਖਿਆ : ਕਬੀਰ ਸਾਹਿਬ ਫੁਰਮਾਉਂਦੇ ਹਨ ਕਿ ਵੇਦਾਂ ਤੋਂ ਉਤਪੰਨ ਸਿਮ੍ਰਿਤੀਆਂ ਤੋਂ ਕਰਮਕਾਂਡਾਂ ਦੀ ਵਿਚਾਰਧਾਰਾ ਦਾ ਹੀ ਸੰਦੇਸ਼ ਮਿਲਦਾ ਹੈ ਜਿਨ੍ਹਾਂ ਨੂੰ ਕਰਕੇ ਇਨ੍ਹਾਂ ਵੇਦਾਂ ਸ਼ਾਸਤਰਾਂ ਦੇ ਸ਼ਰਧਾਲੂ ਆਪ ਹੀ ਮੋਹ ਮਾਇਆ ਦੇ ਰੱਸਿਆਂ ਅਤੇ ਸੰਗਲਾਂ ਵਿਚ ਜਕੜੇ ਰਹਿੰਦੇ ਹਨ ਅਤੇ ਮੌਤ ਦਾ ਡਰ ਹਮੇਸ਼ਾ ਹੀ ਇਹਨਾਂ ਦੇ ਸਿਰ ਤੇ ਸਵਾਰ ਰਹਿੰਦਾ ਹੈ—ਮਰਨ ਤੋਂ ਬਾਦ ਸਵਰਗ ਮਿਲੇਗਾ ਜਾਂ ਕਿ ਨਰਕ। ਇਉਂ ਇਹ ਸ਼ਰਧਾਲੂ ਸਾਰੀ ਉਮਰ ਕਰਮ ਕਾਂਡਾਂ ਵਿਚ ਹੀ ਗਵਾ ਦਿੰਦੇ ਹਨ।

ਗੁਰੂ ਪੰਚਮ ਪਾਤਸ਼ਾਹ ਵੀ ਇਹੋ ਜਿਹੇ ਕਰਮ ਕਾਂਡਾਂ ਦਾ ਨਿਸਤਾਰਾ ਇਸ ਤਰ੍ਹਾਂ ਕਰਦੇ ਹਨ :

**ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ॥**

*(ਸੂਹੀ, ਮ: ੫—੭੪੭)*

**ਭਾਵ** : ਇਹ ਜੋ ਪਾਖੰਡ, ਕਰਮਕਾਂਡਾਂ ਦੇ ਰੂਪ ਵਿਚ ਧਰਮ ਦੀ ਆੜ ਵਿਚ ਕੀਤੇ ਜਾਂਦੇ ਹਨ, ਇਹਨਾਂ ਦਾ ਕੋਈ ਮੁੱਲ ਨਹੀਂ ਪੈਣਾ, ਇਹਨਾਂ ਨੂੰ ਤਾਂ ਜਮਾਂ ਨੇ ਜਾਗਾਤੀ ਟੈਕਸ ਦੇ ਰੂਪ ਵਿਚ ਲੁੱਟ ਲੈਣਾ ਹੈ। ਸੋ ਤੂੰ ਇਹਨਾਂ ਕਰਮ ਕਾਂਡਾਂ ਦੇ ਆਸਰੇ ਹੀ ਮੁਕਤੀ ਦੀ ਤਾਂਘ ਨਾ ਲਾਈ ਬੈਠਾ ਰਹਿ, ਤੇ ਨਿਰਇੱਛਤ ਹੋਕੇ ਅਕਾਲ-ਪੁਰਖ ਦੀ ਸਿਫ਼ਤਿ ਸਲਾਹ ਕਰ ਤਾਂ ਕਿ ਸਿਫ਼ਤਿ ਸਲਾਹ ਰਾਹੀਂ ਨਿਮਖ ਮਾਤਰ ਪ੍ਰਭੂ ਸਿਮਰਨ ਵਿਚ ਜੁੜਨ ਨਾਲ ਹੀ ਇਸ ਜਨਮ-ਮਰਨ ਤੋਂ ਛੁਟਕਾਰਾ ਹੋ ਸਕੇ।੧।ਰਹਾਉ।

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥**
**ਸਾਂਕਲ ਜੇਵਰੀ ਲੈ ਹੈ ਆਈ॥੧॥**

**ਪਦ ਅਰਥ** : **ਬੇਦ**—ਹਿੰਦੂ ਧਰਮ ਦੇ ਆਧਾਰ ਰੂਪ ਪ੍ਰਾਚੀਨ ਮੁਖ ਗਰੰਥ, ਗਿਣਤੀ ਵਿੱਚ ਚਾਰ ਹਨ : ਰਿਗ, ਯਜੁਰ, ਸ਼ਾਮ ਅਤੇ ਅਥਰਵਨ। **ਸਿਮ੍ਰਿਤੀ**—ਰਿਖੀਆਂ ਦੇ ਲਿਖੇ ਹੋਏ ਉਹ ਧਰਮ ਗਰੰਥ, ਜੋ ਉਹਨਾਂ ਦੇ ਵੇਦ ਵਾਕਾਂ ਨੂੰ ਅਥਵਾ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਚੇਤੇ ਰੱਖ ਕੇ ਲਿਖੇ ਗਏ ਸਨ, ਇਹਨਾਂ ਵਿਚ ਮੁਖ ਸਿਮ੍ਰਿਤੀਆਂ 31 ਹਨ, ਇਹ ਗਰੰਥ ਕਈ ਤਰ੍ਹਾਂ ਦੀ ਗਿਆਨ ਚਰਚਾ ਤੇ ਕਈ ਧਾਰਮਿਕ ਤੇ ਭਾਈਚਾਰਕ ਰਸਮਾਂ ਤੇ ਕਾਨੂੰਨ ਸਿਖਾਉਂਦੇ ਹਨ, ਜਿਵੇਂ ਮਨੂੰ ਸਿਮ੍ਰਿਤੀ। **ਬੇਦ ਦੀ ਪੁਤ੍ਰੀ**—ਵੇਦ ਦੀ ਧੀ, ਵੇਦਾਂ ਦੇ ਅਧਾਰ ਤੇ ਬਣੀ ਹੋਈ, ਸਿਮ੍ਰਿਤੀ। **ਭਾਈ**—ਹੇ ਵੀਰ, (ਸੰਬੋਧਨ ਵਜੋਂ)। **ਸਾਂਕਲ**—(ਵਰਨ ਆਸ਼ਰਮਾਂ ਦੇ) ਸੰਗਲ। **ਜੇਵਰੀ**—(ਕਰਮ ਕਾਂਡਾਂ ਦੀਆਂ) ਰੱਸੀਆਂ। **ਲੈ ਹੈ ਆਈ**—ਲੈ ਕੇ ਆਈ ਹੈ।੧।

**ਅਰਥ** : ਹੇ ਭਾਈ, ਵੇਦਾਂ ਦੇ ਆਧਾਰ ਤੋਂ ਬਣੀ ਹੋਈ ਇਹ ਸਿੰਮ੍ਰਿਤੀ ਤਾਂ ਆਪਣੇ ਹੀ ਸ਼ਰਧਾਲੂਆਂ ਵਾਸਤੇ ਮਾਨੋ ਵਰਨ ਵੰਡ ਅਤੇ ਜ਼ਾਤ-ਪਾਤ ਦੇ ਸੰਗਲ ਤੇ ਕਰਮਕਾਡਾਂ ਦੀਆਂ ਰੱਸੀਆਂ ਲੈ ਕੇ ਆਈ ਹੈ।

**ਵਿਆਖਿਆ** : ਉਪਰ ਰਹਾਉ ਵਿਚ ਆਈ ਵਿਚਾਰ ਦੇ ਸਬੰਧ ਵਿਚ ਕਬੀਰ ਸਾਹਿਬ ਫ਼ੁਰਮਾਉਂਦੇ ਹਨ ਕਿ ਕਰਮ ਕਾਂਡ ਅਸਲ ਵਿਚ ਫੋਕਟ ਹਨ। ਇਹ ਕਰਮ ਕਾਂਡ ਸਿਮ੍ਰਿਤੀਆਂ ਤੋਂ ਹੀ ਪੈਦਾ ਹੋਏ ਤੇ ਇਹ ਸਿਮ੍ਰਿਤੀਆਂ ਵੇਦਾਂ ਤੋਂ ਪੈਦਾ ਹੋਈਆਂ ਕਿਉਂਕਿ ਇਹ ਵੇਦਾਂ ਦੇ ਮੰਤਰਾਂ ਤੇ ਵਾਕਾਂ ਨੂੰ ਮੁਖ ਰਖ ਕੇ ਹੀ ਰਚੀਆਂ ਗਈਆਂ ਸਨ। ਇਸ ਲਈ ਕਬੀਰ ਸਾਹਿਬ ਸਿਮ੍ਰਿਤੀ ਨੂੰ ਬੇਦ ਦੀ ਪੁਤ੍ਰੀ ਕਹਿੰਦੇ

ਹਨ। ਇਹੀ ਸਿਮ੍ਰਿਤੀ ਕਈ ਤਰ੍ਹਾਂ ਦੀਆਂ ਭਾਈਚਾਰਕ, ਧਾਰਮਿਕ ਰਸਮਾਂ ਤੇ ਕਾਨੂੰਨ ਅਪਨੇ ਅਨੁਯਾਈਆਂ ਨੂੰ ਦ੍ਰਿੜ ਕਰਵਾਉਂਦੀਆਂ ਹਨ। ਇਹੋ ਰਸਮਾਂ ਤੇ ਕਾਨੂੰਨ ਹੀ ਹਨ ਜਿਨ੍ਹਾਂ ਤੋਂ ਉਪਜੇ ਮੋਹ-ਮਾਇਆ ਦੇ ਜਾਲ ਵਿਚ ਫਸੇ ਹੋਏ ਅਪਣਾ ਜਨਮ ਬਿਅਰਥ ਗਵਾ ਬਹਿੰਦੇ ਹਨ। ਇਹਨਾਂ ਸਿਮ੍ਰਿਤੀਆਂ ਵਿਚੋਂ ਪ੍ਰਮੁੱਖ ਮਨੂੰ ਸਿਮ੍ਰਿਤੀ ਹੈ। ਇਸ ਤੋਂ ਉਪਜੀ ਵਰਨ-ਵੰਡ ਦੀ ਭਿਆਨਕ ਸਿੱਖਿਆ ਤੋਂ ਅਤੇ ਮਨੁੱਖ ਦੀ ਦੂਜੇ ਮਨੁੱਖ ਨਾਲ ਨਫ਼ਰਤ ਭਰੀ ਸਿਖਿਆ ਤੋਂ ਕੌਣ ਵਾਕਫ ਨਹੀਂ ਹੈ। ਇਸ ਸਿਮ੍ਰਿਤੀ ਦੇ ਮੰਨਣ ਵਾਲੇ ਨੇ ਆਪਣੇ ਤੋਂ ਨੀਵੀਂ, ਨਿਤਾਣੀ ਤੇ ਕਮਜ਼ੋਰ ਜਨਤਾ ਦੇ ਮਨੁੱਖਾਂ ਨੂੰ ਕੇਵਲ ਪਸ਼ੂ ਤੋਂ ਬਦਤਰ ਹੀ ਨਹੀਂ ਸਮਝਿਆ ਸਗੋਂ ਰੱਜ ਕੇ ਅਤਿਆਚਾਰ ਕੀਤੇ ਤੇ ਹਰ ਸਮੇਂ ਜ਼ਲੀਲ ਕੀਤਾ। ਇਹਨਾਂ ਨੂੰ ਧਰਮ, ਕਰਮ, ਇਹ ਸਿਮ੍ਰਿਤੀਆਂ ਸਿਖਾਉਂਦੀਆਂ ਹਨ, ਪਸ਼ੂ ਨੂੰ ਪੂਜੋ, ਨਾ ਮਾਰੋ, ਨਾ ਦੁਰਕਾਰੋ, ਪਰ ਮਨੁੱਖ ਨਾਲ ਅਪਣੀ ਜਾਤਿ ਅਭਿਮਾਨ ਕਾਰਨ ਅਤਿਆਚਾਰ ਕਰੋ।

ਗੁਰਸਿੱਖਾਂ ਨੂੰ ਪੰਜਵੇਂ ਪਾਤਸ਼ਾਹ ਨੇ ਇਹੋ ਜਿਹੇ ਭਰਮਾਂ, ਵਹਿਮਾਂ, ਪਾਖੰਡਾਂ, ਕਰਮ ਕਾਂਡਾਂ ਤੇ ਮਾਇਆ ਦੇ ਜੰਜਾਲਾਂ ਤੋਂ ਬਚਣ ਵਾਸਤੇ ਇਹਨਾਂ ਵੇਦਾਂ, ਸ਼ਾਸਤਰਾਂ, ਕਤੇਬਾਂ, ਸਿਮ੍ਰਤੀਆਂ ਆਦਿ ਦੇ ਪਿੱਛੇ ਲੱਗਣ ਤੋਂ ਰੋਕਿਆ—ਆਪ ਨੇ ਸਪਸ਼ਟ ਕੀਤਾ :

**ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ,**
**ਇਨ੍ ਪੜਿਆ ਮੁਕਤਿ ਨ ਹੋਈ॥** *(ਸੂਹੀ, ਮ: ੫, ਪੰਨਾ ੭੪੭)*

ਭਾਵ ਕਿ ਹੇ ਭਾਈ! ਇਹਨਾਂ ਬੇਦਾਂ ਕਤੇਬਾਂ ਤੇ ਸਿਮ੍ਰਿਤੀਆਂ, ਸ਼ਾਸਤਰਾਂ ਆਦਿ ਨੂੰ ਪੜ੍ਹ ਕੇ ਜੇ ਤੂੰ ਕਹੇਂ, ਕਿ ਮੁਕਤੀ ਪ੍ਰਾਪਤ ਕਰ ਸਕੇਂਗਾ ਤਾਂ ਭੁਲੇਖੇ ਵਿਚ ਹੈਂ, ਕਿਉਂਕਿ :

**ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ,**
**ਇਕੁ ਖਿਨੁ ਨ ਧੀਰਹਿ, ਮੇਰੇ ਘਰ ਕੇ ਪੰਚਾ॥**

*(ਧਨਾਸਰੀ, ਮ: ੫, ਪੰਨਾ ੬੮੭)*

ਤਾਂ ਭਾਈ ਇਹ ਬੇਦ ਕਤੇਬ ਆਦਿ ਸਾਨੂੰ ਜਨਮ-ਮਰਨ ਤੋਂ ਕਿਵੇਂ ਛੁਟਕਾਰਾ ਦਵਾ ਸਕਦੇ ਹਨ? ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਖਾਲਸੇ ਨੂੰ ਹੁਕਮ ਦਿਤਾ—ਇਹਨਾਂ ਬੇਦਾਂ ਕਤੇਬਾਂ, ਸਿਮ੍ਰਿਤੀਆਂ ਸ਼ਾਸਤਰਾਂ ਆਦਿ ਦੇ ਭੇਦਾਂ, ਭੁਲੇਖਿਆਂ ਵਿਚ ਪੈਣ ਦੀ ਕੋਈ ਲੋੜ ਨਹੀਂ, ਕੇਵਲ ਕ੍ਰਿਪਾ ਦੇ ਖਜ਼ਾਨੇ ਵਾਹਿਗੁਰੂ ਨੂੰ ਹੀ ਮੰਨੋ, ਉਸ ਦੀ ਸਿਫਤ-ਸਲਾਹ ਕਰੋ: ਆਪ ਨੇ ਫੁਰਮਾਇਆ :

**ਬੇਦ ਕਤੇਬ ਕੇ ਭੇਦ ਸਭੈ ਤਜ,**
**ਕੇਵਲ ਕਾਲ ਕ੍ਰਿਪਾਨਿਧ ਮਾਨਿਯੈ॥** (ਪਾ: ੧੦)

**ਕਟੀ ਨ ਕਟੈ, ਤੂਟਿ ਨਹ ਜਾਈ॥**
**ਸਾ ਸਾਪਨਿ ਹੋਇ, ਜਗ ਕਉ ਖਾਈ॥੨॥**

**ਪਦ ਅਰਥ :** ਸਾਪਨਿ—ਸਪਨੀ। ਜਗ—ਸੰਸਾਰ, ਆਪਣੇ ਸ਼ਰਧਾਲੂਆਂ ਨੂੰ।੨।

**ਅਰਥ :** ਇਹ ਬੇਦਾਂ, ਸ਼ਾਸਤਰਾਂ ਅਤੇ ਸਿਮ੍ਰਿਤੀਆਂ ਆਦਿ ਤੋਂ ਪੈਦਾ ਹੋਈ ਕਰਮ ਕਾਂਡਾਂ ਅਤੇ ਜਾਤ-ਪਾਤ ਦੀ ਫਾਹੀ ਕੱਟਿਆਂ, ਕੱਟੀ ਨਹੀਂ ਜਾ ਸਕਦੀ ਅਤੇ ਨਾ ਹੀ ਆਪਣੇ ਆਪ ਇਹ ਟੁੱਟਦੀ ਹੀ ਹੈ। ਇਹੀ ਸੱਪਣੀ ਬਣ ਕੇ ਸਾਰੇ ਜਗਤ ਨੂੰ ਖਾ ਰਹੀ ਹੈ।

**ਵਿਆਖਿਆ :** ਇਹ ਜੋ ਕਰਮ ਕਾਂਡਾਂ, ਵਰਨ-ਵੰਡ, ਮੋਹ-ਮਾਇਆ ਦੇ ਜਾਲ ਦੇ ਰੱਸੇ ਇਹਨਾਂ ਸਿਮ੍ਰਿਤੀਆਂ ਨੇ ਆਪਣੇ ਸ਼ਰਧਾਲੂਆਂ ਦੇ ਗਲ ਪਾਏ ਹਨ, ਉਹਨਾਂ ਤੋਂ ਇਹ ਸ਼ਰਧਾਲੂ ਆਪਣੇ ਆਪ ਨਹੀਂ ਛੁੱਟ ਸਕਦੇ, ਕਿਉਂਕਿ ਬ੍ਰਾਹਮਣ ਦੇਵਤੇ ਨੇ ਇਹਨਾਂ ਦੇ ਬਦਲੇ, ਨਰਕਾਂ ਦੇ ਡਰਾਵੇ ਤੇ ਤਕਲੀਫਾਂ ਅਤੇ ਸਵਰਗਾਂ ਦੇ ਸੁੱਖ ਆਦਿ ਦੇ ਲਾਲਚ ਦਿਤੇ ਹੁੰਦੇ ਹਨ। ਇਹਨਾਂ ਸਿਮ੍ਰਿਤੀਆਂ ਨੇ ਆਪਣੇ ਹੀ ਸ਼ਰਧਾਲੂ ਭਾਵ ਕਰਮ ਕਾਂਡੀਆਂ ਦਾ ਜੀਵਨ ਰੋਲ ਦਿਤਾ ਤੇ ਜਮਾਂ ਦੇ ਵੱਸ ਪਾ ਦਿਤਾ ਹੈ। ਜਿਵੇਂ ਸੱਪਣੀ ਆਪਣੇ ਬੱਚਿਆਂ ਨੂੰ ਜਨਮ ਦੇ ਕੇ ਆਪ ਹੀ ਖਾ ਜਾਂਦੀ ਹੈ ਤਿਵੇਂ ਇਹ ਸਿਮ੍ਰਿਤੀਆਂ ਜਗਤ ਨੂੰ ਕਰਮ-ਕਾਂਡਾਂ ਦੀ ਫਾਹੀ ਵਿਚ ਫਸਾ ਕੇ ਆਤਮਕ ਤੌਰ ਤੇ ਮਾਰ ਰਹੀਆਂ ਹਨ।

**ਹਮ ਦੇਖਤ ਜਿਨਿ ਸਭੁ ਜਗੁ ਲੂਟਿਆ॥**
**ਕਹੁ ਕਬੀਰ ਮੈ ਰਾਮ ਕਹਿ ਛੂਟਿਆ॥੩॥**

**ਪਦ ਅਰਥ :** ਜਿਨਿ—ਜਿਸ (ਸਿਮ੍ਰਿਤੀ) ਨੇ। ਰਾਮ ਕਹਿ—ਰਾਮ ਰਾਮ ਕਰਿ ਕੇ, ਪ੍ਰਭੂ ਦਾ ਸਿਮਰਨ ਕਰਕੇ। ਛੂਟਿਆ—ਬਚ ਗਿਆ।੩।

**ਅਰਥ :** ਰਹਾਉ ਦੇ ਬੰਦ ਅੰਦਰ ਕਬੀਰ ਸਾਹਿਬ ਨੇ ਜਿਸ ਮੁਖ ਭਾਵ ਨੂੰ ਸ਼ੁਰੂ ਕੀਤਾ—ਕਿ ਵੇਦਾਂ ਤੋਂ ਉਤਪੰਨ ਹੋਈਆਂ ਸਿਮ੍ਰਿਤੀਆਂ ਨੇ ਆਪਣੇ ਹੀ ਸ਼ਰਧਾਲੂਆਂ ਨੂੰ ਕਲਪਤ ਸਵਰਗਾਂ ਆਦਿ ਦੇ ਮੋਹ ਵਿਚ ਉਲਝਾ ਕੇ ਉਹਨਾਂ ਨੂੰ ਆਵਾਗਉਨ ਵਿਚ ਫਸਾ ਦਿਤਾ; ਅੰਤਮ ਬੰਦ ਵਿਚ ਨਿਰਨਾ ਦੇਂਦੇ ਹਨ ਕਿ ਅਸਾਡੇ ਦੇਖਦਿਆਂ ਜਿਨ੍ਹਾਂ ਸਿਮ੍ਰਿਤੀਆਂ ਨੇ ਸਾਰੇ ਸੰਸਾਰ ਨੂੰ ਠੱਗ ਲਿਆ, ਪਰ ਪ੍ਰਭੂ ਸਿਮਰਨ ਕਰਕੇ ਮੈਂ ਇਸ ਜੰਜਾਲ ਤੋਂ ਬਚ ਗਿਆ ਹਾਂ-ਭਾਵ ਥੋਥੇ ਕਰਮ ਕਾਂਡਾਂ ਅਤੇ ਜਾਤ-ਪਾਤ ਆਦਿ ਦਾ ਮੇਰੇ ਮਨ ਤੇ ਕੋਈ ਭਾਰ ਨਹੀਂ ਹੈ ਤੇ ਮੈਨੂੰ ਆਪਣੇ ਮਨੁੱਖਾ ਜਨਮ ਦੀ

ਸਫਲਤਾ ਬਾਰੇ ਕੋਈ ਸ਼ੱਕ ਨਹੀਂ।

**ਵਿਆਖਿਆ** : ਰਹਾਉ ਵਿਚ ਆਈ ਵਿਚਾਰ ਬਾਰੇ ਅੰਤਲੇ ਬੰਦ ਵਿਚ ਕਬੀਰ ਸਾਹਿਬ ਫੁਰਮਾਉਂਦੇ ਹਨ ਕਿ ਇਹਨਾਂ ਕਰਮਾਂ ਕਾਂਡਾਂ ਤੋਂ ਛੁਟਕਾਰੇ ਦਾ ਇਕੋ ਇਕ ਹੀ ਸਾਧਨ ਹੈ, ਉਹ ਹੈ ਰਾਮ-ਨਾਮ ਦਾ ਸਿਮਰਨ। ਕਬੀਰ ਜੀ ਨੇ ਕਿਹਾ ਕਿ ਮੇਰੇ ਵੇਖਦਿਆਂ ਹੀ ਜਿਨ੍ਹਾਂ ਕਰਮ ਕਾਂਡਾਂ ਨੇ ਸੰਸਾਰ ਦੇ ਮਨੁੱਖਾਂ ਦਾ ਜੀਵਨ ਬਰਬਾਦ ਕੀਤਾ ਤੇ ਜਨਮ-ਮਰਨ ਦੇ ਚੱਕਰਾਂ ਵਿਚ ਪਾ ਦਿੱਤਾ, ਮੈਂ ਉਹਨਾਂ ਦੀ ਫਾਹੀ ਤੋਂ ਪਰਮਾਤਮਾ ਦਾ ਸਿਮਰਨ ਕਰਨ ਕਰਕੇ ਬਚ ਗਿਆ ਹਾਂ ਤੇ ਇਸ ਜਨਮ ਵਿਚ ਹੀ ਜੀਵਨ-ਮੁਕਤਿ ਹੋ ਗਿਆ ਹਾਂ, ਮੇਰਾ ਜਨਮ-ਮਰਨ ਦਾ ਚੱਕਰ ਖਤਮ ਹੋ ਗਿਆ ਹੈ। ਗੁਰੂ ਅਰਜਨ ਪਾਤਸ਼ਾਹ ਨੇ ਵੀ ਇਹਨਾਂ ਕਰਮ-ਕਾਂਡਾਂ ਦੇ ਬੰਧਨਾਂ ਤੋਂ ਛੁਟਕਾਰੇ ਦਾ ਇਕੋ ਇਕ ਤਰੀਕਾ ਦੱਸਿਆ ਹੈ ਕਿ ਜੇ ਮਨੁੱਖ ਸੱਚੇ-ਗੁਰੂ ਦੀ ਸ਼ਰਨ ਵਿਚ ਢਹਿ ਪਵੇ ਤਾਂ ਗੁਰੂ ਇਹਨਾਂ ਭਰਮਾਂ ਵਹਿਮਾਂ, ਕਰਮ ਕਾਂਡਾਂ ਦੇ ਵਾਧੂ ਭਾਰ ਤੋਂ ਬਚਾ ਲੈਂਦਾ ਹੈ ਤੇ ਇਸ ਸੰਸਾਰ ਸਾਗਰ ਤੋਂ ਮਨੁੱਖ ਤਰ ਜਾਂਦਾ ਹੈ—ਆਪ ਦਾ ਫੁਰਮਾਨ ਹੈ :

**ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ॥**
**ਕਾਟੀ ਬੇਰੀ ਪਗਾਹ ਤੇ, ਗੁਰਿ ਕੀਨੀ ਬੰਦਿ ਖਲਾਸੁ॥.....**
**ਚੂਕਾ ਭਾਰਾ ਕਰਮ ਕਾ, ਹੋਏ ਨਿਹਕਰਮਾ॥**
**ਸਾਗਰ ਤੇ ਕੰਢੈ ਚੜੇ, ਗੁਰਿ ਕੀਨੇ ਧਰਮਾ॥**

*(ਮਾਰੂ, ਮ: ੫, ਪੰਨਾ ੧੦੦੨)*

ਸਪਸ਼ਟ ਹੈ : ਪਰਮਾਤਮਾ ਦਾ ਨਾਮ ਹੀ ਮਨੁੱਖ ਨੂੰ ਸੰਸਾਰਕ ਬੰਧਨਾਂ ਤੋਂ ਤੇ ਜਨਮ-ਮਰਨ ਤੋਂ ਛੁਟਕਾਰਾ ਦਿਵਾ ਸਕਦਾ ਹੈ। ਇਹਨਾਂ ਵੇਦਾਂ, ਸ਼ਾਸਤਰਾਂ ਦੇ ਚੱਕਰਾਂ ਵਿਚ ਪੈ ਕੇ ਕਰਮ ਕਾਂਡਾਂ ਨੂੰ ਕਰਨ ਨਾਲ ਪਾਰ ਨਿਸਤਾਰਾ ਨਹੀਂ ਹੁੰਦਾ ਤੇ ਹੀਰੇ ਵਰਗਾ ਅਮੋਲਕ ਮਨੁੱਖਾ ਜਨਮ ਵਿਅਰਥ ਚਲਾ ਜਾਂਦਾ ਹੈ।

# ਆਨੀਲੇ ਕਾਗਦੁ ਕਾਟੀਲੇ ਗੂਡੀ

**ਬਾਣੀ ਨਾਮਦੇਉ ਜੀਉ ਕੀ, ਰਾਮਕਲੀ, ਘਰੁ ੧**

ਆਨੀਲੇ ਕਾਗਦੁ, ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ॥
ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ॥੧॥
ਮਨੁ, ਰਾਮ ਨਾਮਾ ਬੇਧੀਅਲੇ॥
ਜੈਸੇ, ਕਨਿਕ ਕਲਾ, ਚਿਤੁ ਮਾਂਡੀਅਲੇ॥੧॥ਰਹਾਉ॥
ਆਨੀਲੇ ਕੁੰਭੁ, ਭਰਾਈਲੇ ਊਦਕ, ਰਾਜ ਕੁਆਰਿ ਪੁਰੰਦਰੀਏ।

**ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥**
**ਮੰਦਰੁ ਏਕੁ, ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ।**
**ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ॥ ੩ ॥**
**ਕਹਤ ਨਾਮਦੇਉ, ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ ॥**
**ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥**

*(ਪੰਨਾ ੯੭੨)*

ਭੂਮਿਕਾ : ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਭਗਤ ਤ੍ਰਿਲੋਚਨ ਜੀ ਨੂੰ ਨਾਮ ਸਿਮਰਨ ਕਰਨ ਦਾ ਢੰਗ ਕੁਝ ਬਹੁਤ ਹੀ ਸਰਲ ਅਰ ਸੁਖੈਨ ਉਦਾਹਰਨਾਂ ਦੇ ਕੇ ਸਮਝਾ ਰਹੇ ਹਨ ਪਰ ਇਸ ਸ਼ਬਦ ਦੀ ਵਿਚਾਰ ਕਰਨ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ 'ਸਿਮਰਨ' ਕੀ ਹੈ? ਸਿਮਰਨ ਦੀ ਕੀ ਲੋੜ ਹੈ? ਤੇ ਫਿਰ ਸਿਮਰਨ ਕਰਨਾ ਕਿਵੇਂ ਹੈ?

ਇਸ ਗੱਲ ਦੀ ਪੁਸ਼ਟੀ ਗੁਰਬਾਣੀ ਵਾਰ ਵਾਰ ਕਰਦੀ ਹੈ ਕਿ ਇਹ ਜੋ ਮਨੁੱਖਾ ਸਰੀਰ ਸਾਨੂੰ ਮਿਲਿਆ ਹੈ ਇਹ ਕਈ ਜੂਨੀਆਂ ਵਿਚ ਭਟਕਣ ਤੋਂ ਬਾਅਦ ਮਿਲਿਆ ਹੈ ਅਤੇ ਇਸ ਮਨੁੱਖਾ ਦੇਹ ਨੂੰ ਵੱਡੇ ਵੱਡੇ ਦੇਵਤੇ ਲੋਚਦੇ ਹਨ :

**ਕਈ ਜਨਮ, ਭਏ ਕੀਟ ਪਤੰਗਾ ॥ ਕਈ ਜਨਮ, ਗਜ ਮੀਨ ਕੁਰੰਗਾ ॥**
**ਕਈ ਜਨਮ, ਪੰਖੀ ਸਰਪ ਹੋਇਓ ॥ ਕਈ ਜਨਮ, ਹੈਵਰ ਬ੍ਰਿਖ ਜੋਇਓ ॥ ੧ ॥**
**ਮਿਲੁ ਜਗਦੀਸ, ਮਿਲਨ ਕੀ ਬਰੀਆ ॥**
**ਚਿਰੰਕਾਲ, ਇਹ ਦੇਹ ਸੰਜਰੀਆ ॥ ੧ ॥ ਰਹਾਉ ॥**

*(ਗਉੜੀ ਗੁਆਰੇਰੀ, ਮ: ੫, ਪੰਨਾ ੧੭੬)*

**ਇਸ ਦੇਹੀ ਕਉ, ਸਿਮਰਹਿ ਦੇਵ ॥ ਸੋ ਦੇਹੀ, ਭਜੁ ਹਰਿ ਕੀ ਸੇਵ ॥**

*(ਭੈਰਉ, ਕਬੀਰ ਜੀ, ਪੰਨਾ ੧੧੫੯)*

ਇਹ ਹੀ ਮੌਕਾ ਹੈ ਉਸ ਪਰਮਾਤਮਾ ਨਾਲ ਅਭੇਦ ਹੋਣ ਦਾ :

**ਭਈ ਪਰਾਪਤਿ, ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ, ਇਹ ਇਹ ਤੇਰੀ ਬਰੀਆ ॥**

*(ਆਸਾ, ਮ: ੫, ਪੰਨਾ ੧੨)*

ਜੇ ਹੁਣ ਵੀ ਅਸੀਂ ਇਸ ਦੀ ਸੰਭਾਲ ਨਾ ਕੀਤੀ ਤਾਂ ਜਨਮ ਮਰਨ ਦਾ ਤਾਣਾ ਸਾਡੇ ਵਾਸਤੇ ਫਿਰ ਤਣ ਜਾਵੇਗਾ :

**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ, ਜਨਮ ਮਰਨ ਫਿਰਿ ਤਾਨਿਆ ॥**

*(ਆਸਾ, ਭਗਤ ਧੰਨਾ ਜੀ, ਪੰਨਾ ੪੮੭)*

ਉਪਰੋਕਤ ਕਥਨਾਂ ਤੋ ਇਹ ਸਪੱਸ਼ਟ ਹੈ ਕਿ ਜੋ ਇਹ ਸਾਨੂੰ ਮਨੁੱਖਾ ਸਰੀਰ ਪ੍ਰਾਪਤ ਹੋਇਆ ਹੈ, ਇਹ ਕਿਸੇ ਖਾਸ ਮਕਸਦ ਵਾਸਤੇ ਪ੍ਰਾਪਤ ਹੋਇਆ ਹੈ ਅਤੇ ਉਹ ਹੈ ਸਿਮਰਨ ਰਾਹੀਂ ਉਸ ਮਾਲਕ ਨਾਲ ਅਭੇਦ ਹੋਣਾ। ਪਰ ਮਨ ਵਿਚ ਪ੍ਰਸ਼ਨ ਉਠਦਾ ਹੈ ਕਿ ਸਿਮਰਨ ਹੈ ਕੀ? ਸੋ, ਇਸ ਪ੍ਰਸ਼ਨ ਨੂੰ ਸਮਝਣ ਤੋਂ ਪਹਿਲਾਂ ਜ਼ਰੂਰੀ ਹੈ ਕਿ ਸਾਨੂੰ ਪਰਮਾਤਮਾ ਜੀਵਾਤਮਾ ਦੇ ਅਸਲੀ ਸੰਬੰਧ ਦਾ ਪਤਾ ਹੋਵੇ।

ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਇਹ ਸਾਰਾ ਦਿੱਸਦਾ ਅਣਦਿੱਸਦਾ ਜਗਤ ਪਰਮਾਤਮਾ ਦੇ ਆਪੇ ਦਾ ਪਰਕਾਸ਼ ਹੈ, ਤੇ ਇਸ ਵਿਚ ਉਹ ਆਪ ਹੀ ਬੈਠਾ ਕਈ ਤਰ੍ਹਾਂ ਦੇ ਕੌਤਕ ਕਰ ਰਿਹਾ ਹੈ :

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ॥**

*(ਮ: ੧, ਪੰਨਾ ੪੬੩)*

ਸੋ, ਜਗਤ ਦੇ ਸਾਰੇ ਜੀਅ-ਜੰਤ ਪਰਮਾਤਮਾ ਦੀ ਅੰਸ਼ ਹਨ, ਜੀਵਾਂ ਦਾ ਅਸਲਾ ਉਹ ਹੈ ਜੋ ਪਰਮਾਤਮਾ ਦਾ ਹੈ। ਗੁਰੂ ਅਮਰਦਾਸ ਜੀ ਆਖਦੇ ਹਨ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

*(ਪੰਨਾ ੪੪੧)*

ਪਰ ਪਰਮਾਤਮਾ ਤੇ ਜੀਵਾਤਮਾ ਦੋਹਾਂ ਦਾ ਇਕੋ ਅਸਲਾ ਹੁੰਦਿਆਂ ਭੀ ਦੋਹਾਂ ਦੇ ਵਿੱਚ ਬੇਅੰਤ ਫਰਕ ਹੈ। ਸਮੁੰਦਰ, ਪਾਣੀ ਦਾ ਇਕ ਅਥਾਹ ਇਕੱਠ ਹੈ, ਸਾਰੇ ਸਮੁੰਦਰ ਦੇ ਟਾਕਰੇ ਤੇ ਸਮੁੰਦਰ ਦੇ ਪਾਣੀ ਦੀ ਇਕ ਬੂੰਦ ਦੀ ਕੋਈ ਪਾਇਆ ਨਹੀਂ ਗਿਣੀ ਜਾ ਸਕਦੀ। ਪਰ ਜਿਵੇਂ ਸਮੁੰਦਰ ਦੇ ਬੇਅੰਤ ਪਾਣੀਆਂ ਦਾ ਅਸਲਾ ਹਾਈਡਰੋਜਨ ਤੇ ਆਕਸੀਜਨ ਹੈ, ਤਿਵੇਂ ਇਕ ਬੂੰਦ ਦਾ ਅਸਲਾ ਭੀ ਹਾਈਡਰੋਜਨ ਤੇ ਆਕਸੀਜਨ ਹੀ ਹੈ।

ਦਰਿਆ ਦਾ ਵਗਦਾ ਪਾਣੀ ਸੁਅੱਛ ਤੇ ਸਾਫ ਹੁੰਦਾ ਹੈ। ਪਰ ਜਦੋਂ ਹੜ੍ਹ ਆਦਿਕ ਦੇ ਕਾਰਨ ਕੁਝ ਪਾਣੀ ਕੰਢਿਆਂ ਤੋਂ ਉਛਲ ਕੇ ਲਾਗੇ ਹੀ ਕਿਸੇ ਛੱਪੜ ਟੋਏ ਵਿਚ ਪੈ ਜਾਂਦਾ ਹੈ ਤੇ ਉਸ ਦਾ ਸੰਬੰਧ ਦਰਿਆ ਨਾਲੋਂ ਟੁੱਟ ਜਾਂਦਾ ਹੈ ਤਾਂ ਕੁਝ ਸਮਾਂ ਪਾ ਕੇ ਛੱਪੜ ਦੇ ਉਸ ਖਲੋਤੇ ਪਾਣੀ ਵਿਚ ਮੱਛਰ ਆਦਿਕ ਤੇ ਹੋਰ ਕਈ ਕਿਸਮਾਂ ਦੇ ਕੀੜੇ ਪੈਦਾ ਹੋ ਜਾਂਦੇ ਹਨ। ਉਸ ਪਾਣੀ ਵਿਚੋਂ ਦੁਰਗੰਧ ਭੀ ਆਉਣ ਲੱਗ ਪੈਂਦੀ ਹੈ। ਕਿਰਮ-ਮਾਰ ਦਵਾਈਆਂ ਵਰਤਿਆਂ ਭੀ ਪਾਣੀ ਦਾ ਇਹ ਰੋਗ ਥੋੜੇ ਚਿਰ ਲਈ ਹੀ ਹਟਦਾ ਹੈ, ਰੋਗ ਜੜ੍ਹਾਂ ਤੋਂ ਨਹੀਂ ਜਾਂਦਾ।

ਛੱਪੜ ਦੇ ਪਾਣੀ ਦਾ ਅਸਲੀ ਰੋਗ ਹੈ ਦਰਿਆ ਤੋਂ ਵਿਛੋੜਾ। ਇਸ ਵਿਛੜੇ ਹੋਏ ਪਾਣੀ ਨੂੰ ਮੁੜ ਦਰਿਆ ਵਿਚ ਮਿਲਾ ਦਿਉ, ਇਸ ਦੀ ਦੁਰਗੰਧ ਤੇ ਇਸ ਦੇ

ਕਿਰਮ ਸਭ ਨਾਸ਼ ਹੋ ਜਾਂਦੇ ਹਨ।

ਇਹੀ ਹਾਲ ਹੈ ਜੀਵਾਤਮਾ ਦਾ।

ਸਤਿਗੁਰੂ ਨਾਨਕ ਦੇਵ ਜੀ ਇਕ ਸੁੰਦਰ ਦ੍ਰਿਸ਼ਟਾਂਤ ਦੇ ਕੇ ਜੀਵਾਤਮਾ ਦੀ ਇਸ ਤਰਸ-ਭਰੀ ਹਾਲਤ ਦਾ ਜ਼ਿਕਰ ਕਰਦੇ ਹਨ। ਇਕ ਸਰੋਵਰ ਵਿਚ ਸੋਹਣੇ ਕੌਲ ਫੁੱਲ ਉੱਗੇ ਹੋਏ ਹਨ। ਉਹਨਾਂ ਦੇ ਹਰੇ ਚੌੜੇ ਪੱਤਰ ਪਾਣੀ ਦੀ ਹਿੱਕ ਉਤੇ ਤਾਰੀਆਂ ਲਾਂਦੇ ਹਨ, ਤੇ ਸੁਨਹਿਰੀ ਹਵਾ ਦੇ ਮੱਠੇ ਮੱਠੇ ਝੋਕਿਆਂ ਨਾਲ ਹੁਲਾਰਾ ਲੈਂਦੇ ਹਨ। ਪਰ ਇਹ ਮੌਜ ਉਤਨਾ ਚਿਰ ਹੀ ਹੈ ਜਦ ਤਕ ਸਰੋਵਰ ਵਿਚ ਕਿਸੇ ਸੋਮੇ ਜਾਂ ਨਦੀ ਆਦਿਕ ਤੋਂ ਪਾਣੀ ਮਿਲ ਰਿਹਾ ਹੈ। ਪਾਣੀ ਤੋਂ ਵਿਛੋੜਾ ਪੈਂਦਿਆਂ ਹੀ ਸਰੋਵਰ ਦਾ ਆਪਣਾ ਜੁੱਸਾ ਕਾਲਾ ਹੋ ਜਾਂਦਾ ਹੈ, ਤੇ ਉਹ ਕੌਲ ਫੁੱਲ ਭੀ ਸੜ ਕੇ ਸੁਆਹ ਹੋ ਜਾਂਦੇ ਹਨ। ਹਰਿਆਵਲ ਤੋਂ ਇਸ ਸੜੀ ਹੋਈ ਹਾਲਤ ਵਿਚ ਅੱਪੜੇ ਹੋਏ ਪੱਬਰ ਪਦਮਾਕਰ, (ਸਰੋਵਰ) ਤੋਂ ਗੁਰੂ ਨਾਨਕ ਦੇਵ ਜੀ ਉਸੇ ਦੀ ਸੜਿਆਂਦ ਦਾ ਕਾਰਨ ਪੁੱਛਦੇ ਹਨ, ਤੇ ਉਹ ਅੱਗੋਂ ਉੱਤਰ ਦੇਂਦਾ ਹੈ ਕਿ ਜਿਸ ਪਾਣੀ ਦੀ ਬਰਕਤ ਨਾਲ ਮੇਰਾ ਸਰੀਰ ਟਹਿਕਿਆ ਹੋਇਆ ਸੀ, ਮੇਰੇ ਅੰਦਰ ਹਰਿਆਵਲ ਸੀ ਤੇ ਕੌਲ ਫੁੱਲ ਨਾਚ ਕਰ ਰਹੇ ਸਨ, ਉਸ ਨਾਲੋਂ ਮੇਰਾ ਵਿਛੋੜਾ ਹੋ ਗਿਆ ਹੈ, ਬੱਸ! ਆਪਣੀ ਸੜਿਆਂਦ ਦਾ ਕਾਰਨ ਮੈਨੂੰ ਇਹ ਵਿਛੋੜਾ ਹੀ ਜਾਪਦਾ ਹੈ :

**ਪਬਰ, ਤੂੰ ਹਰਿਆਵਲਾ, ਕਵਲਾ ਕੰਚਨ ਵੰਨਿ॥**
**ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ॥**
**ਜਾਣਾ, ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ॥**
**ਜਿਤ ਡਿਠੈ ਤਨੁ ਪਰਫੁੜੈ, ਚੜੈ ਚਵਗਣਿ ਵੰਨੁ॥੩੦॥**

*(ਸਲੋਕ, ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)*

ਕੋਈ ਅੰਞਾਣ ਅੱਲ੍ਹੜ ਗਭਰੂ ਕਾਹਲੀ ਵਿਚ ਕਹਿ ਦਿਆ ਕਰਦੇ ਹਨ ਕਿ ਜੇ ਕੋਈ ਮਨੁੱਖ ਦੀ ਖੁਸ਼ਾਮਦ ਕਰੇ ਤਾਂ ਲੋਕ ਉਸ ਨੂੰ ਚੰਗਾ ਨਹੀਂ ਸਮਝਦੇ, ਪਰਮਾਤਮਾ ਦੀ ਵਡਿਆਈ ਕਰਨਾ ਭੀ ਪਰਮਾਤਮਾ ਦੀ ਖੁਸ਼ਾਮਦ ਹੈ। ਫਿਰ ਇਹ ਕਿਵੇਂ ਚੰਗੀ ਗੱਲ ਕਹੀ ਜਾ ਸਕਦੀ ਹੈ?

ਅਸੀਂ ਉਪਰ ਵੇਖ ਚੁਕੇ ਹਾਂ ਕਿ ਪਰਮਾਤਮਾ ਤੇ ਜੀਵਾਤਮਾ ਦਾ ਅਸਲਾ ਇਕੋ ਹੀ ਹੈ। ਜੀਵ ਨੇ ਕਿਸੇ 'ਦੂਜੇ ਦੀ ਖੁਸ਼ਾਮਦ' ਨਹੀਂ ਕਰਨੀ। ਆਪਣੀ ਨਿੱਕੀ ਜਿਹੀ 'ਸੁਰਤਿ' ਨੂੰ ਇਸ ਨੇ ਸਰਬ-ਵਿਆਪਕ 'ਸੁਰਤਿ' ਵਿਚ ਜੋੜਨਾ ਹੈ, ਆਪਣੇ ਨਿੱਕੇ ਜਿਹੇ ਮਨ ਨੂੰ ਇਸ ਨੇ ਸਰਬ-ਵਿਆਪਕ ਮਨ ਵਿਚ ਇੱਕ-ਮਿੱਕ ਕਰਨਾ ਹੈ, ਆਪਣੀ ਨਿੱਕੀ ਜਿਹੀ ਜਿੰਦ ਨੂੰ ਇਸ ਨੇ ਸਰਬ-ਵਿਆਪਕ ਜਿੰਦ ਵਿਚ ਚੁੱਭੀ ਲੁਆਉਣੀ ਹੈ। ਇਸੇ ਦਾ ਨਾਂ ਸਿਮਰਨ ਹੈ। **ਸਿਮਰਨ ਦਾ ਅਰਥ ਹੈ, 'ਯਾਦ**

ਕਰਨਾ, ਯਾਦ ਰੱਖਣਾ' ਉਸ ਸਰਬ-ਵਿਆਪਕ ਜੋਤਿ ਨੂੰ ਹਰਿ ਥਾਂ ਪਸਰੀ ਜਾਣ ਕੇ ਉਸ ਨੂੰ 'ਤੂੰ ਹੈਂ, ਤੂੰ ਹੈਂ' ਆਖਦੇ ਰਹਿਣਾ ਉਸਦਾ 'ਸਿਮਰਨ' ਹੈ। ਸ਼ਬਦ ਦੀ ਰਾਹੀਂ ਉਸ ਦੀਆਂ ਸਿਫਤਾਂ ਪੜ੍ਹਨੀਆਂ ਸੁਣਨੀਆਂ ਭੀ ਉਸ ਦਾ ਸਿਮਰਨ ਹੈ।

ਪਰਮਾਤਮਾ ਦੇ ਗੁਣ ਗਾਣੇ ਉਸਦੀ ਖੁਸ਼ਾਮਦ ਨਹੀਂ ਹੈ। ਉਹ ਬੇਅੰਤ ਗੁਣਾਂ ਦਾ ਮਾਲਕ ਹੈ, ਮਨੁੱਖ ਉਸ ਦੇ ਸਾਰੇ ਗੁਣ ਦੱਸ ਵੀ ਨਹੀਂ ਸਕਦਾ। ਅਜਿਹਾ ਉੱਦਮ ਤਾਂ ਇਉਂ ਹੈ ਜਿਵੇਂ ਕੋਈ ਬੰਦਾ ਕਿਸੇ ਸੁਲਤਾਨ ਨੂੰ ਮੀਆਂ ਜੀ ਆਖ ਕੇ ਖੁਸ਼ ਕਰਨਾ ਚਾਹੇ। ਜੀਵ ਨੇ ਪਰਮਾਤਮਾ ਦੇ ਗੁਣ ਸਿਰਫ ਇਸ ਵਾਸਤੇ ਗਾਣੇ ਹਨ ਕਿ ਗੁਣ ਗਾਂਦਾ ਇਹ ਗੁਣਾਂ ਦੇ ਮਾਲਕ ਵਿਚ ਲੀਨ ਹੋ ਜਾਏ।

ਇਸ ਉਪਰੋਕਤ ਵਿਚਾਰ ਤੋਂ ਸਾਨੂੰ ਇਹ ਤਾਂ ਸਮਝ ਆ ਗਈ ਕਿ ਸਿਮਰਨ ਕੀ ਹੈ ਪਰ ਅੱਜ ਕੱਲ ਗੁਰਬਾਣੀ ਦੀ ਸੂਝ ਘੱਟ ਹੋਣ ਅਤੇ ਗੁਰਮਤਿ ਪ੍ਰਚਾਰ ਦੀ ਘਾਟ ਹੋਣ ਕਾਰਨ ਸਾਡੇ ਕਈ ਭੁੱਲੜ ਭੈਣਾਂ ਤੇ ਵੀਰ ਨਾਮ ਸਿਮਰਨ ਦੀ ਜੁਗਤੀ ਲੱਭਣ ਖਾਤਿਰ ਕਦੀ ਰਾਧਾ ਸੁਆਮੀਆਂ ਦੇ ਡੇਰੇ, ਕਦੇ ਨਕਲੀ ਨਿਰੰਕਾਰੀਆਂ ਦੇ ਡੇਰੇ ਅਤੇ ਕਦੇ ਭਾਂਤ ਸੁਭਾਂਤੇ ਸੰਤਾਂ-ਸਾਧਾਂ ਦੇ ਡੇਰਿਆਂ ਦੀਆਂ ਪ੍ਰਕਰਮਾਂ ਕਰਦੇ ਮਿਲਦੇ ਹਨ ਅਤੇ ਅੱਗੋਂ ਉਹ ਵੀ ਆਪਣੇ ਏਜੰਟਾਂ ਰਾਹੀਂ ਇਹੋ ਜਿਹੇ ਜਾਲ ਵਿਚ ਫਸਾਉਂਦੇ ਹਨ ਕਿ ਭੋਲੀ ਭਾਲੀ ਲੋਕਾਈ ਉਹਨਾਂ ਦੇ ਚੁੰਗਲ ਵਿੱਚ ਫਸਕੇ ਆਪਣਾ ਸਭ ਕੁਝ ਗੁਆ ਬੈਠਦੀ ਹੈ। ਕਈ ਇਹ ਕਹਿੰਦੇ ਮਿਲਦੇ ਹਨ ਕਿ ਸਿਮਰਨ ਤਾਂ ਹੀ ਹੋ ਸਕਦਾ ਹੈ ਜੇ ਹਰ ਪਖੋਂ ਆਦਮੀ ਵਿਹਲਾ ਹੋ ਜਾਏ, ਪਰ ਇਹ ਭੁਲੇਖਾ ਹੈ ਕਿਉਂਕਿ ਜਿਵੇਂ ਸਕੂਲਾਂ, ਕਾਲਜਾਂ, ਦਫਤਰਾਂ ਤੇ ਅਮੀਰ ਲੋਕਾਂ ਦੇ ਘਰਾਂ ਵਿਚ ਕੰਧ ਨਾਲ ਲਟਕਾਇਆ ਹੋਇਆ ਕਲਾਕ ਨਿੱਤ ਵੇਖਦੇ ਹਾਂ। ਕਲਾਕ ਦੇ ਹੇਠਲੇ ਵਧਵੇਂ ਹਿੱਸੇ ਵਿਚ ਪਤਲੀ ਲੰਮਡੰਡੀ ਵਾਲਾ ਇਕ ਚੰਗਾ ਵਜ਼ਨੀ ਭਾਰ ਲਟਕਿਆ ਹੁੰਦਾ ਹੈ, ਜੋ ਹਰ ਵੇਲੇ ਸੱਜੇ ਖੱਬੇ ਹਿਲਦਾ ਰਹਿੰਦਾ ਹੈ। ਅੰਗਰੇਜ਼ੀ ਵਿਚ ਇਸ ਨੂੰ 'ਪੈਂਡੂਲਮ' ਆਖਦੇ ਹਨ। ਕਦੇ ਕਲਾਕ ਦਾ ਸਾਹਮਣਾ ਡਾਇਅਲ ਚੁੱਕ ਕੇ ਕਲਾਕ ਦੇ ਅੰਦਰਲੇ ਪੁਰਜ਼ੇ ਵੇਖੋ। ਇਹ ਪੁਰਜ਼ੇ ਬੜੇ ਸੁੰਦਰ, ਪਤਲੇ ਤੇ ਨਾਜ਼ਕ ਦਿਸਦੇ ਹਨ। ਪੁਰਜ਼ਿਆਂ ਦੀ ਆਪੋ ਵਿਚ ਦੀ ਸਾਂਝ ਤੋਂ ਅਨਜਾਣ ਬੰਦਾ ਇਨ੍ਹਾਂ ਨਾਜ਼ਕ ਪੁਰਜ਼ਿਆਂ ਦੇ ਨਾਲ ਇਤਨੇ ਵਜ਼ਨੀ ਭਾਰ ਨੂੰ ਬੱਧਾ ਵੇਖ ਕੇ ਕੁਝ ਹੈਰਾਨੀ ਜਿਹੀ ਵਿਚ ਇਤਰਾਜ਼ ਕਰ ਉੱਠਦਾ ਹੈ ਕਿ ਇਕ ਪਾਸੇ ਇਹ ਬਾਰੀਕ ਪੁਰਜ਼ੇ, ਤੇ ਦੂਜੇ ਪਾਸੇ ਇਹ ਇਤਨਾ ਭਾਰ-ਇਹਨਾਂ ਦੋਹਾਂ ਦਾ ਮੇਲ ਨਹੀਂ ਫੱਬਦਾ। ਪਰ ਵਾਕਫ ਆਦਮੀ ਜਾਣਦਾ ਹੈ ਕਿ ਜੇ ਪੈਂਡੂਲਮ ਨੂੰ ਕਲਾਕ ਨਾਲੋਂ ਵੱਖਰਾ ਕਰ ਦਈਏ, ਤਾਂ ਪੁਰਜ਼ਿਆਂ ਦੀ ਚਾਲ ਬੇ-ਥਵੀ ਹੋ ਜਾਂਦੀ ਹੈ, ਤੇ ਕਲਾਕ ਠੀਕ ਵਕਤ ਦੇਣ ਜੋਗਾ ਨਹੀਂ ਰਹਿ ਜਾਂਦਾ।

ਇਹੀ ਹਾਲ ਮਨੁੱਖ ਦੀ ਜੀਵਨ-ਤੋਰ ਦਾ ਹੈ। ਦੁਨੀਆਂ ਦੀਆਂ

ਜ਼ਿੰਮੇਵਾਰੀਆਂ ਤੋਂ ਖਿਝ-ਅੱਕ ਕੇ ਕਈ ਅੰਞਾਣ ਬੰਦੇ ਇਹ ਮਿੱਥ ਲੈਂਦੇ ਹਨ ਕਿ ਜੇ ਦੁਨੀਆਂ ਦੇ ਧੰਦਿਆਂ ਦਾ ਭਾਰ ਸਿਰ ਤੋਂ ਲਹਿ ਜਾਏ ਤਾਂ ਹੌਲੇ-ਫੁੱਲ ਹੋ ਕੇ ਕਿਤੇ ਇਕਾਂਤ ਵਿਚ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ। ਇਹ ਵੱਡਾ ਭਾਰਾ ਭੁਲੇਖਾ ਹੈ। ਜਗਤ ਦੀਆਂ ਜ਼ਿੰਮੇਵਾਰੀਆਂ ਦਾ ਭਾਰ ਹੀ ਮਨੁੱਖ ਦੀ ਜੀਵਨ-ਤੋਰ ਨੂੰ ਸਾਵਾਂ-ਪੱਧਰਾ ਰੱਖਦਾ ਹੈ ਤੇ ਇਸ ਭਾਰ ਨੂੰ ਚੁੱਕੀ ਰੱਖ ਕੇ ਹੀ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ।

ਪਰ ਅਸੀਂ ਨਾਮ ਸਿਮਰਨ ਦਾ ਤਰੀਕਾ ਢੰਗ ਕਿਹੜਾ ਅਪਨਾਉਣਾ ਹੈ। ਇਹ ਸੋਧ ਵੀ ਗੁਰਬਾਣੀ ਤੋਂ ਲੈਣੀ ਹੈ। ਭਗਤ ਕਬੀਰ ਜੀ, ਭਗਤ ਨਾਮਦੇਵ ਅਤੇ ਭਗਤ ਤ੍ਰਿਲੋਚਨ ਜੀ ਦੀ ਆਪੋ ਵਿਚ ਹੋਈ ਗੱਲ ਬਾਤ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ :

ਨਾਮਾ ਮਾਇਆ ਮੋਹਿਆ, ਕਹੈ ਤਿਲੋਚਨ ਮੀਤੁ॥
ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ॥੨੧੨॥

*(ਪੰਨਾ ੧੩੭੫)*

ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ॥

*(ਸਲੋਕ, ਕਬੀਰ ਜੀਉ, ਪੰਨਾ ੧੩੭੬)*

ਅਰਥ : ਤ੍ਰਿਲੋਚਨ ਆਖਦਾ ਹੈ—ਹੇ ਮਿੱਤਰ ਨਾਮਦੇਵ! ਤੂੰ ਤਾਂ ਮਾਇਆ ਵਿਚ ਫਸਿਆ ਜਾਪਦਾ ਹੈਂ। ਇਹ ਅੰਬਰੇ ਕਿਉਂ ਠੋਕ ਰਿਹਾ ਹੈਂ? ਪਰਮਾਤਮਾ ਦੇ ਚਰਨਾਂ ਨਾਲ ਚਿੱਤ ਕਿਉਂ ਨਹੀਂ ਜੋੜਦਾ?।੨੧੨।

ਨਾਮਦੇਵ (ਅੱਗੋਂ) ਉੱਤਰ ਦੇਂਦਾ ਹੈ—ਹੇ ਤ੍ਰਿਲੋਚਨ! ਮੂੰਹ ਨਾਲ ਪਰਮਾਤਮਾ ਦਾ ਨਾਮ ਲੈ। ਹੱਥ ਪੈਰ ਵਰਤ ਕੇ ਸਾਰਾ ਕੰਮ-ਕਾਜ ਕਰ, ਅਤੇ ਆਪਣਾ ਚਿੱਤ ਮਾਇਆ-ਰਹਿਤ ਪਰਮਾਤਮਾ ਨਾਲ ਜੋੜ।੨੧੩।

ਇਸ ਗੱਲ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਅਸੀਂ ਆਪਣੇ ਕੰਮ ਕਾਜ ਨਹੀਂ ਛੱਡਣੇ। ਇਸ ਸੰਸਾਰ ਵਿਚ ਵਿਚਰਦਿਆਂ ਆਪਣੀ ਦਸਾਂ ਨਹੁੰਆਂ ਦੀ ਕਿਰਤ ਕਾਰ ਕਰਦਿਆਂ ਤੁਰਦਿਆਂ ਫਿਰਦਿਆਂ ਉਠਦਿਆਂ ਬੈਠਦਿਆਂ ਤੇ ਸੌਂਦਿਆਂ ਜਾਗਦਿਆਂ ਉਸ ਵਾਹਿਗੁਰੂ ਨੂੰ ਆਪਣੇ ਗਲ ਦੀ ਮਾਲਾ ਬਨਾਉਣਾ ਹੈ, ਯਥਾ :

ਹਰਿ ਮਾਲਾ, ਉਰ ਅੰਤਰਿ ਧਾਰੈ॥
ਜਨਮ ਮਰਣ ਕਾ, ਦੂਖੁ ਨਿਵਾਰੈ॥

*(ਆਸਾ, ਮ: ੫, ਪੰਨਾ ੩੮੮)*

ਊਠਤ ਬੈਠਤ, ਸੋਵਤ ਧਿਆਈਐ॥

ਮਾਰਗਿ ਚਲਤ, ਹਰੇ ਹਰਿ ਗਾਈਐ॥

*(ਆਸਾ, ਮ: ੫, ਪੰਨਾ ੩੮੬)*

ਇਸੇ ਨਾਮ ਸਿਮਰਨ ਦੇ ਢੰਗ ਨੂੰ ਵਧੇਰੇ ਚੰਗੀ ਤਰ੍ਹਾਂ ਦ੍ਰਿੜ ਕਰਨ ਲਈ ਆਉ ਭਗਤ ਨਾਮਦੇਵ ਜੀ ਦੇ ਇਸ ਸ਼ਬਦ ਦੀ ਵਿਚਾਰ ਕਰੀਏ।

## ਸ਼ਬਦ ਦੇ ਅਰਥ

**ਆਨੀਲੇ ਕਾਗਦੁ, ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ॥**
**ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ॥੧॥**

**ਪਦ ਅਰਥ :** ਆਨੀਲੇ—ਲਿਆਂਦਾ। ਕਾਟੀਲੇ—ਕੱਟ ਕੇ ਬਣਾਈ। ਮਧੇ—ਵਿੱਚ। ਭਰਮੀਅਲੇ—ਉਡਾਈ। ਬਾਤ ਬਤਊਆ—ਗੱਲ ਬਾਤ, ਗੱਪਾਂ।੧।

**ਅਰਥ :** (ਹੇ ਤ੍ਰਿਲੋਚਨ! ਵੇਖ, ਮੁੰਡਾ) ਕਾਗਜ਼ ਲਿਆਂਦਾ ਹੈ, ਉਸ ਦੀ ਗੁੱਡੀ ਕੱਟਦਾ ਹੈ, ਤੇ ਗੁੱਡੀ ਨੂੰ ਅਸਮਾਨ ਵਿਚ ਉਡਾਂਦਾ ਹੈ, ਸਾਥੀਆਂ ਨਾਲ ਗੱਪਾਂ ਭੀ ਮਾਰੀ ਜਾਂਦਾ ਹੈ, (ਪਰ ਉਸ ਦਾ ਮਨ ਗੁੱਡੀ ਦੀ) ਡੋਰ ਵਿਚ ਟਿਕਿਆ ਰਹਿੰਦਾ ਹੈ।੧।

**ਮਨੁ ਰਾਮ ਨਾਮਾ ਬੇਧੀਅਲੇ॥**
**ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ਰਹਾਉ॥**

**ਪਦ ਅਰਥ :** ਬੇਧੀਅਲੇ—ਰੁੱਝ ਗਿਆ ਹੈ। ਕਨਿਕ—ਸੋਨਾ। ਕਲਾ—ਹੁਨਰ। ਕਨਿਕ ਕਲਾ—ਸੋਨੇ ਦਾ ਕਾਰੀਗਰ, ਸੁਨਿਆਰਾ। ਮਾਂਡੀਅਲੇ—(ਸੋਨੇ ਵਿਚ) ਜੁੜਿਆ ਰਹਿੰਦਾ ਹੈ।੧।ਰਹਾਉ।

**ਅਰਥ :** ਹੇ ਤ੍ਰਿਲੋਚਨ! ਜਿਵੇਂ ਸੁਨਿਆਰੇ ਦਾ ਮਨ (ਹੋਰਨਾਂ ਨਾਲ ਗੱਲਾਂ ਬਾਤਾਂ ਕਰਦਿਆਂ ਭੀ ਕੁਠਾਲੀ ਵਿਚ ਪਾਏ ਸੋਨੇ ਵਿਚ ਜੁੜਿਆ ਰਹਿੰਦਾ ਹੈ; ਤਿਵੇਂ ਮੇਰਾ ਮਨ ਪਰਮਾਤਮਾ ਦੇ ਨਾਮ ਵਿਚ ਜੁੜਿਆ ਹੋਇਆ ਹੈ।੧।ਰਹਾਉ।

**ਆਨੀਲੇ ਕੁੰਭੁ, ਭਰਾਈਲੇ ਊਦਕ, ਰਾਜ ਕੁਆਰਿ ਪੁਰੰਦਰੀਏ॥**
**ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ॥੨॥**

**ਪਦ ਅਰਥ :** ਕੁੰਭ—ਘੜਾ। ਊਦਕ—ਪਾਣੀ। ਕੁਆਰਿ—ਕੁਆਰੀ, ਰਾਜ ਕੁਆਰੀਆਂ। ਪੁੰਰਦਰੀਏ—(ਪੁਰੰ+ਅੰਦਰੋਂ) ਸ਼ਹਿਰ ਵਿਚੋਂ। ਹਸਤ—ਹੱਸਦੀਆਂ। ਬਿਨੋਦ—ਹਾਸੇ ਦੀਆਂ ਗੱਲਾਂ।੨।

**ਅਰਥ :** (ਹੇ ਤ੍ਰਿਲੋਚਨ!) ਜਵਾਨ ਕੁੜੀਆਂ ਸ਼ਹਿਰ ਵਿਚੋਂ (ਬਾਹਰ ਜਾਂਦੀਆਂ ਹਨ) ਆਪੋ ਆਪਣਾ ਘੜਾ ਚੁੱਕ ਲੈਂਦੀਆਂ ਹਨ, ਪਾਣੀ ਨਾਲ ਭਰਦੀਆਂ ਹਨ, (ਆਪੋ ਵਿਚ) ਹੱਸਦੀਆਂ ਹਨ, ਹਾਸੇ ਦੀਆਂ ਗੱਲਾਂ ਤੇ ਹੋਰ ਕਈ ਵਿਚਾਰਾਂ

ਕਰਦੀਆਂ ਹਨ, ਪਰ ਆਪਣਾ ਚਿੱਤ ਆਪੋ ਆਪਣੇ ਘੜੇ ਵਿਚ ਰੱਖਦੀਆਂ ਹਨ।੨।

ਮੰਦਰੁ ਏਕੁ ਦੁਆਰ ਦਸ ਜਾਕੇ, ਗਊ ਚਰਾਵਨ ਛਾਡੀਅਲੇ॥
ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ॥੩॥

ਅਰਥ : (ਹੇ ਤ੍ਰਿਲੋਚਨ!) ਇੱਕ ਘਰ ਹੈ ਜਿਸ ਦੇ ਦਸ ਬੂਹੇ ਹਨ। ਇਸ ਘਰੋਂ ਮਨੁੱਖ ਗਊਆਂ ਚਾਰਨ ਲਈ ਛੱਡਦਾ ਹੈ। ਇਹ ਗਾਈਆਂ ਪੰਜਾਂ ਕੋਹਾਂ ਤੇ ਜਾ ਚੁਗਦੀਆਂ ਹਨ, ਪਰ, ਆਪਣਾ ਚਿੱਤ ਆਪਣੇ ਵੱਛੇ ਵਿਚ ਰੱਖਦੀਆਂ ਹਨ। ਤਿਵੇਂ ਹੀ ਦਸ-ਇੰਦ੍ਰਿਆਂ ਵਾਲੇ ਇਸ ਸਰੀਰ ਵਿਚੋਂ ਮੇਰੇ ਗਿਆਨ-ਇੰਦਰੇ ਸਰੀਰ ਦੇ ਨਿਰਬਾਹ ਲਈ ਕੰਮ-ਕਾਰ ਕਰਦੇ ਹਨ ਪਰ, ਮੇਰੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਹੀ ਹੈ।੩।

ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ॥
ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ॥੪॥

ਪਦ ਅਰਥ : ਪਾਲਨ—ਪੰਘੂੜਾ। ਪਉਢੀਅਲੇ—ਪਾਇਆ ਹੁੰਦਾ ਹੈ। ਬਿਰੂਧੀ—ਰੁੱਝੀ ਹੋਈ।੫।

ਅਰਥ : ਹੇ ਤ੍ਰਿਲੋਚਨ! ਸੁਣ, ਨਾਮਦੇਵ (ਇਕ ਹੋਰ ਦ੍ਰਿਸ਼ਟਾਂਤ) ਆਖਦਾ ਹੈ—ਮਾਂ ਆਪਣੇ ਬਾਲ ਨੂੰ ਪੰਘੂੜੇ ਵਿਚ ਪਾਂਦੀ ਹੈ, ਅੰਦਰ ਬਾਹਰ ਘਰ ਦੇ ਕੰਮਾਂ ਵਿਚ ਰੁਝੀ ਰਹਿੰਦੀ ਹੈ, ਪਰ ਆਪਣੀ ਸੁਰਤ ਆਪਣੇ ਬੱਚੇ ਵਿਚ ਰੱਖਦੀ ਹੈ।੪।੧।)

# ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥

ਆਸਾ, (ਬਾਣੀ ਸ੍ਰੀ ਨਾਮਦੇਉ ਜੀ ਕੀ)

ਸਾਪੁ ਕੁੰਚ ਛੋਡੈ, ਬਿਖੁ ਨਹੀ ਛਾਡੈ॥
ਉਦਕ ਮਾਹਿ, ਜੈਸੇ ਬਗੁ ਧਿਆਨੁ ਮਾਡੈ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ॥
ਜਬ ਤੇ, ਸੁਧੁ ਨਹੀ ਮਨੁ ਅਪਨਾ॥੧॥ ਰਹਾਉ॥
ਸਿੰਘਚ ਭੋਜਨੁ, ਜੋ ਨਰੁ ਜਾਨੈ॥
ਐਸੇ ਹੀ, ਠਗਦੇਉ ਬਖਾਨੈ॥੨॥
ਨਾਮੇ ਕੇ ਸੁਆਮੀ, ਲਾਹਿ ਲੇ ਝਗਰਾ॥
ਰਾਮ ਰਸਾਇਨ, ਪੀਓ ਰੇ ਦਗਰਾ॥੩॥ (ਪੰਨਾ ੪੮੫)

**ਸ਼ਬਦ ਦਾ ਵਿਸਤਾਰ ਭਾਵ** : ਉਪਰ ਅੰਕਤ ਸ਼ਬਦ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ 485 ਤੇ ਦਰਜ ਹੈ। ਇਹ ਸ਼ਬਦ ਆਸਾ ਰਾਗ ਵਿਚ ਹੈ ਤੇ ਭਗਤ ਸ੍ਰੀ ਨਾਮਦੇਵ ਜੀ ਦੀ ਪਾਵਨ ਰਚਨਾ ਹੈ। ਬ੍ਰਹਮ ਗਿਆਨੀ ਭਗਤ ਨਾਮਦੇਵ ਜੀ ਦੇ ਕੁਲ 61 ਸ਼ਬਦ 18 ਰਾਗਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਉਕਤ ਸ਼ਬਦ ਰਾਹੀਂ ਭਗਤ ਨਾਮਦੇਵ ਜੀ ਸਾਰੀ ਮਨੁੱਖ ਜਾਤੀ ਨੂੰ ਇਕ ਮਹਾਨ ਗੁਰਮਤਿ ਸੰਦੇਸ਼ ਦਿੰਦੇ ਹਨ, ਜਿਸ ਨੂੰ ਦ੍ਰਿੜ ਕਰਨਾ ਹਰ ਧਰਮ-ਧਾਰਨੀ ਲਈ, ਹਰ ਸੱਚੇ ਜਗਿਆਸੂ ਲਈ, ਪ੍ਰਭੂ ਦੇ ਰਾਹੇ ਤੁਰਨ ਵਾਲੇ ਹਰ ਸਫਲ ਪਾਂਧੀ ਲਈ ਅਥਵਾ ਹਰ ਗੁਰੂ ਪਿਆਰੇ ਗੁਰਸਿੱਖ ਲਈ ਜ਼ਰੂਰੀ ਹੈ।

ਮਨੁੱਖੀ ਮਨੋ-ਵਿਗਿਆਨ ਦੀ ਥੋੜੀ ਜਿਹੀ ਜਾਣਕਾਰੀ ਰੱਖਣ ਵਾਲੇ ਅਥਵਾ ਮਨੁੱਖੀ ਮਨੋ-ਬ੍ਰਿਤੀਆਂ ਦੇ ਮਾਮੂਲੀ ਜਾਣੂ ਵੀ ਇਸ ਸਚਾਈ ਤੋਂ ਭਲੀ ਭਾਂਤ ਵਾਕਫ ਹਨ, ਕਿ ਮਨੁੱਖ ਆਪਣੇ ਆਪ ਨੂੰ ਚੰਗੇ ਰੂਪ ਵਿਚ ਪੇਸ਼ ਤਾਂ ਕਰਨਾ ਚਾਹੁੰਦਾ ਹੈ, ਪਰ ਸਹੀ ਅਰਥਾਂ ਵਿਚ ਉਹ ਚੰਗਾ ਬਣਨ ਲਈ ਤਿਆਰ ਨਹੀਂ ਹੁੰਦਾ। ਭਗਤੀ ਦੀ ਦੁਨੀਆਂ ਵਿਚ ਵੀ ਅਨੇਕਾਂ ਅਜਿਹੇ ਬੰਦੇ ਆ ਵੜਦੇ ਹਨ, ਜਿਨ੍ਹਾਂ ਦਾ ਕਿਰਦਾਰ ਸੱਚਾ ਨਹੀਂ ਹੁੰਦਾ, ਅੰਦਰਲੀ ਰਹਿਤ ਚੰਗੀ ਨਹੀਂ ਹੁੰਦੀ ਤੇ ਕਈ ਵਾਰੀ ਉਨ੍ਹਾਂ ਦਾ ਚਾਲ-ਚਲਣ ਤੇ ਆਚਰਨ ਵਿਹਾਰ ਬਹੁਤ ਹੀ ਘਟੀਆ ਦਰਜੇ ਦਾ ਹੁੰਦਾ ਹੈ, ਪਰ ਉਹ ਬਾਹਰਲਾ ਰੂਪ ਇਕ ਭਗਤ ਵਾਲਾ ਅਥਵਾ ਇਕ ਧਰਮੀ ਪੁਰਖ ਵਾਲਾ ਬਣਾ ਕੇ ਰੱਖਦੇ ਹਨ ਤੇ ਲੋਕਾਚਾਰੀ ਦੀ ਸ਼ੁਹਰਤ ਖੱਟਣ ਲਈ ਬਹੁਤ ਸਾਰਾ ਬੈਰੂਨੀ ਰੰਗ ਢੰਗ ਤੇ ਚਾਲ ਭਗਤਾਂ ਗੁਰਮੁਖਾਂ ਵਾਲੀ ਕਰ ਲੈਂਦੇ ਹਨ। ਅਜਿਹੇ ਬੰਦੇ ਆਪਣੀ ਆਤਮਾ ਦੀ ਹਾਨੀ ਤਾਂ ਕਰਦੇ ਹੀ ਹਨ, ਪਰ ਨਾਲ ਹੀ ਧਾਰਮਕ ਜਗਤ ਲਈ ਵੀ ਬੜੇ ਖ਼ਤਰਨਾਕ ਸਾਬਤ ਹੁੰਦੇ ਹਨ, ਕਿਉਂਕਿ ਉਹਨਾਂ ਦੀਆਂ ਅੰਦਰਲੀਆਂ ਕਰਤੂਤਾਂ ਦਾ ਭੇਤ ਖੁੱਲ੍ਹਣ ਜਾਂ ਅਸਲੀ ਕਿਰਦਾਰ ਦਾ ਸਹੀ ਰੂਪ ਸਾਹਮਣੇ ਆਉਣ ਪੁਰ, ਲੋਕੀ ਚੰਗੇ ਧਰਮੀ ਬੰਦਿਆਂ ਅਥਵਾ ਸੱਚੇ ਭਗਤਾਂ ਉਤੇ ਵੀ ਅਜਿਹਾ ਹੀ ਸ਼ੱਕ ਕਰਨ ਲੱਗ ਜਾਂਦੇ ਹਨ।

ਭਗਤ ਨਾਮਦੇਵ ਜੀ ਇਸ ਸ਼ਬਦ ਵਿਚ ਸਪੱਸ਼ਟ ਕਰਦੇ ਹਨ, ਕਿ ਉਹੀ ਭਗਤੀ ਤੇ ਪ੍ਰਭੂ ਪਿਆਰ ਦਾ ਕੰਮ ਹੈ, ਜੋ ਦਿਲੋਂ ਮਨੋ ਕੀਤਾ ਜਾਵੇ। ਜਿਨ੍ਹਾਂ ਦੇ ਮਨ ਹੋਰ, ਮੁਖ ਹੋਰ ਹੈ ਉਹਨਾਂ ਦੀ ਗਿਣਤੀ ਕੱਚਿਆਂ ਵਿਚ ਹੈ, ਭਗਤਾਂ ਵਿਚ ਨਹੀਂ। ਭਗਤਾਂ ਵਿਚ ਭਗਤ ਦੀ ਘਾਲ ਤਾਂ ਹੀ ਥਾਂਇ ਪੈ ਸਕਦੀ ਹੈ, ਜੇ ਉਹ ਆਪਣੇ ਅੰਦਰੂਨੀ ਜੀਵਨ ਵਿਚ ਵੀ ਸਦਾਚਾਰ ਦਾ ਧਾਰਨੀ ਹੈ ਤੇ ਛਲ ਫਰੇਬ ਨਹੀਂ ਕਰਦਾ, ਕਿਉਂਕਿ ਪਖੰਡ, ਛਲ, ਫਰੇਬ ਤੇ ਦਿਖਾਵਾ, ਭਗਤੀ ਨਾਲੋਂ ਅੱਡਰੀ ਨਸਲ ਦੇ ਪਦਾਰਥ ਹਨ।

## ਸ਼ਬਦ ਦੇ ਅਰਥ

**ਕਾਹੇ ਕਉ ਕੀਜੈ ਧਿਆਨੁ ਜਪੰਨਾ॥**
**ਜਬ ਤੇ ਸੁਧੁ ਨਹੀ ਮਨੁ ਅਪਨਾ॥੧॥ਰਹਾਉ॥**

**ਪਦ ਅਰਥ** : ਧਿਆਨੁ ਜਪੰਨਾ—ਸਮਾਧੀਆਂ ਲਾਉਣਾ ਜਾਂ ਜਾਪ ਕਰਨੇ। ਸੁਧੁ—ਸ਼ੁਧ, ਸਾਫ, ਨਿਰਮਲ, ਪਾਪ ਰਹਿਤ।੧।ਰਹਾਉ।

**ਅਰਥ** : ਹੇ ਭਾਈ! ਜਦ ਤੱਕ (ਅੰਦਰੋਂ) ਆਪਣਾ ਮਨ ਪਵਿੱਤਰ ਨਹੀਂ ਹੈ, ਤਦ ਤਕ ਵਿਖਾਵੇ ਦੀ ਸਮਾਧੀ ਲਾਉਣ ਜਾਂ ਜਾਪ ਕਰਨ ਦਾ ਕੀ ਲਾਭ ਹੈ? (ਰਹਾਉ)

**ਵਿਆਖਿਆ** : ਭਗਤ ਨਾਮਦੇਵ ਜੀ ਫੁਰਮਾਉਂਦੇ ਹਨ ਕਿ ਹੇ ਮਨੁੱਖ! ਤੂੰ ਕਿਉਂ ਇਹ ਉਪਰੋਂ ਉਪਰੋਂ ਸਮਾਧੀਆਂ ਲਾਉਂਦਾ ਤੇ ਜਾਪ ਕਰਕੇ ਵਿਖਾਉਂਦਾ ਹੈਂ? ਜਦ ਤਕੇ ਤੇਰਾ ਮਨ ਪਾਪ ਰਹਿਤ ਨਹੀਂ ਹੋਇਆ, ਮਨ ਅੰਦਰਲਾ ਵਿਵਹਾਰ ਨਿਰਮਲ ਨਹੀਂ ਹੋਇਆ, ਅਜਿਹੇ ਵਿਖਾਵੇ ਦਾ ਜਾਪ, ਸਮਾਧੀਆਂ ਜਾਂ ਧਿਆਨ ਕਿਸੇ ਕੰਮ ਦੇ ਨਹੀਂ ਹਨ, ਕਿਉਂਕਿ ਇਸ ਤਰ੍ਹਾਂ ਤੂੰ ਜੋ ਹੋਰ ਮਰਜ਼ੀ ਬਣ ਜਾਈਂ, ਸੱਚਾ ਭਗਤ ਨਹੀਂ ਬਣ ਸਕਦਾ ਤੇ ਨਾ ਹੀ ਪ੍ਰਭੂ ਦੀ ਦਰਗਾਹ ਵਿੱਚ ਪ੍ਰਵਾਨ ਚੜ੍ਹ ਸਕਦਾ ਹੈਂ॥੧॥ਰਹਾਉ॥

**ਸਾਪੁ ਕੁੰਚ ਛੋਡੈ, ਬਿਖੁ ਨਹੀ ਛਾਡੈ॥**
**ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥**

**ਪਦ ਅਰਥ** : ਕੁੰਚ—ਕੁੰਜ, ਸੱਪ ਦੀ ਉਪਰਲੀ ਖਲੜੀ, ਜੋ ਉਹ ਕੁਝ ਅਰਸੇ ਪਿਛੋਂ ਉਤਾਰ ਦਿੰਦਾ ਹੈ। ਬਿਖੁ—ਜ਼ਹਿਰ। ਉਦਕ—ਪਾਣੀ। ਬਗੁ—ਬਗਲਾ ਧਿਆਨ। ਮਾਡੈ—ਧਿਆਨ ਜੋੜਦਾ ਜਾਂ ਸਮਾਧੀ ਲਾਉਂਦਾ ਹੈ।੧।

**ਅਰਥ** : ਸੱਪ ਕੁੰਜ ਲਾਹ ਦੇਂਦਾ ਹੈ ਪਰ (ਅੰਦਰੋਂ) ਜ਼ਹਿਰ ਨਹੀਂ ਛੱਡਦਾ, ਪਾਣੀ ਵਿਚ (ਖਲੋ ਕੇ) ਜਿਵੇਂ ਬਗਲਾ ਸਮਾਧੀ ਲਾਉਂਦਾ ਹੈ।੧।

**ਵਿਆਖਿਆ** : ਭਗਤ ਜੀ ਮਨੁੱਖ ਜਾਤੀ ਨੂੰ ਇਹੋ ਤੱਥ ਸਮਝਾਉਣ ਲਈ ਕਹਿੰਦੇ ਹਨ ਕਿ ਸੱਪ ਕੁਝ ਸਮੇਂ ਪਿਛੋਂ ਆਪਣੀ ਕੁੰਜ ਲਾਹ ਛਡਦਾ ਹੈ, ਪਰ ਕੁੰਜ ਲਾਹੁਣ ਪਿਛੋਂ ਵਾ ਉਹ ਸੱਪ ਹੀ ਰਹਿੰਦਾ ਹੈ ਤੇ ਹਰ ਪ੍ਰਾਣੀ ਲਈ ਖ਼ਤਰਨਾਕ ਹੀ ਰਹਿੰਦਾ ਹੈ, ਕਿਉਂਕਿ ਉਸ ਨੇ ਆਪਣੇ ਅੰਦਰ ਦੀ ਜ਼ਹਿਰ ਤਾਂ ਤਿਆਗੀ ਨਹੀਂ ਹੁੰਦੀ। ਇਸੇ ਤਰ੍ਹਾਂ ਬਗਲਾ ਪਾਣੀ ਵਿਚ ਖੜੋ ਕੇ ਸਮਾਧੀ ਜਿਹੀ ਲਾ ਕੇ ਵਿਖਾਉਂਦਾ ਹੈ, ਪਰ ਉਸ ਦਾ ਧਿਆਨ ਸਦਾ ਆਪਣੇ ਮਨ ਦੀਆਂ ਮਾੜੀਆਂ ਖ਼ਾਹਿਸ਼ਾਂ ਨੂੰ ਪੂਰਾ ਕਰਨ ਵਿਚ ਹੀ ਰਹਿੰਦਾ ਹੈ ਤੇ ਜ਼ਰਾ ਵੀ ਮੌਕਾ ਮਿਲਣ ਪੁਰ ਡੱਡੂ

ਅਥਵਾ ਮੱਛੀ ਆਦਿਕ ਤੇ ਹੱਲਾ ਬੋਲ ਦਿੰਦਾ ਹੈ। ਪਾਣੀ ਵਿਚ ਖੜ੍ਹੋ ਕੇ ਲਾਈ ਉਸ ਦੀ ਸਮਾਧੀ ਨਹੀਂ ਹੈ, ਕਿਉਂਕਿ ਉਸ ਦੇ ਮਨ ਤੇ ਵਿਕਾਰ ਤੇ ਵਿਵਹਾਰ ਤਾਂ ਦੁਰਾਚਾਰੀ ਹੀ ਹਨ ਇਨ ਬਿਨ ਇਸ ਤਰ੍ਹਾਂ ਦਿਖਾਵੇ ਦੀ ਚਾਹ ਨਾਲ ਭਗਤੀ ਕਰਨ ਵਾਲੇ ਲੋਕ ਵੀ ਬੜੇ ਘਟੀਆ ਅਤੇ ਖ਼ਤਰਨਾਕ ਹੁੰਦੇ ਹਨ।੧।

**ਸਿੰਘਚ ਭੋਜਨੁ ਜੋ ਨਰੁ ਜਾਨੈ॥**
**ਐਸੇ ਹੀ ਠਗਦੇਉ ਬਖਾਨੈ॥੨॥**

**ਪਦ ਅਰਥ : ਸਿੰਘਚ ਭੋਜਨੁ**—ਸ਼ੇਰ ਦਾ ਭੋਜਨ, ਨਿਰਦਾਇਤਾ ਦਾ ਭੋਜਨ। **ਠਗਦੇਉ**—ਠੱਗਦੇਵ, ਮਹਾ ਠੱਗ ਉਸਤਾਦ ਠੱਗ। **ਬਖਾਨੈ**—(ਜਗਤ) ਆਖਦਾ ਹੈ।੨।

**ਅਰਥ :** ਜੋ ਮਨੁੱਖ ਜ਼ੁਲਮ ਵਾਲੀ ਰੋਜ਼ੀ ਹੀ ਕਮਾਉਣੀ ਜਾਣਦਾ ਹੈ, ਜਗਤ ਐਸੇ ਬੰਦੇ ਨੂੰ ਵੱਡਾ ਠੱਗ ਆਖਦਾ ਹੈ।੨।

**ਵਿਆਖਿਆ :** ਅਜਿਹੇ ਦਿਖਾਵਾ-ਪ੍ਰਸਤ ਝੂਠੇ ਭਗਤਾਂ ਦਾ ਪਰਦਾ ਫਾਸ਼ ਕਰਦੇ ਹੋਏ ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਜੋ ਪੁਰਖ ਅੰਦਰੋਂ ਤਾਂ ਸ਼ੇਰ ਦੀ ਤਰ੍ਹਾਂ ਦੂਜਿਆਂ ਦਾ ਖ਼ੂਨ ਕਰ ਕੇ ਅਥਵਾ ਦੂਜਿਆਂ ਨਾਲ ਅਤੀ ਨਿਰਦਇਤਾ ਵਾਲਾ ਵਿਵਹਾਰ ਕਰ ਕੇ ਆਪਣੇ ਸੁਆਰਥ ਪੂਰੇ ਕਰਦੇ ਹਨ, ਆਪਣੀ ਰੋਜ਼ੀ ਜਾਂ ਰੋਟੀ ਬਣਾਉਂਦੇ ਹਨ ਤੇ ਬਾਹਰਲੀ ਰਹਿਤ ਭਗਤਾਂ ਵਾਲੀ ਬਣਾ ਕੇ ਵਿਖਾਉਂਦੇ ਹਨ, ਉਹਨਾਂ ਨੂੰ ਵਾਸਤਵ ਵਿਚ ਜਗਤ ਮਹਾਂ ਠੱਗ ਅਥਵਾ ਠੱਗਦੇਵ ਕਰ ਕੇ ਹੀ ਸਮਝਦਾ ਹੈ, ਪ੍ਰਭੂ ਦੇ ਸੱਚੇ ਭਗਤ ਨਹੀਂ।੨।

**ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥**
**ਨਾਮ ਰਸਾਇਨ ਪੀਓ ਰੇ ਦਗਰਾ॥੩॥**

**ਪਦ ਅਰਥ : ਲਾਹਿਲੇ**—ਲਾਹ ਦਿਤਾ ਹੈ। **ਦਗਰਾ**—(ਮਰਾਠੀ) ਪੱਥਰ। **ਰੇ ਦਗਰਾ**—ਪੱਥਰ-ਦਿਲ ਬੰਦਾ। **ਰਾਮ ਰਸਾਇਨ**—ਪ੍ਰਭੂ ਨਾਮ ਰੂਪੀ ਅੰਮ੍ਰਿਤ।੩।

**ਅਰਥ :** ਹੇ ਨਾਮਦੇਵ! ਤੇਰੇ ਮਾਲਕ ਪ੍ਰਭੂ ਨੇ ਤੇਰੇ ਅੰਦਰੋਂ ਇਹ ਪਖੰਡ ਵਾਲਾ ਝਗੜਾ ਮੁਕਾ ਦਿੱਤਾ ਹੈ। ਹੇ ਕਠੋਰ-ਚਿਤ ਮਨੁੱਖ! ਪ੍ਰਮਾਤਮਾ ਦਾ ਨਾਮ-ਅੰਮ੍ਰਿਤ ਪੀ (ਅਤੇ ਪਖੰਡ ਛੱਡ)।੩।

**ਵਿਆਖਿਆ :** ਭਗਤ ਨਾਮਦੇਵ ਜੀ ਕਹਿੰਦੇ ਹਨ, ਕਿ ਪ੍ਰਭੂ ਨੇ ਤਾਂ ਸਾਡੇ ਪਾਸੋਂ ਦਿਖਾਵੇ ਦੇ ਪਖੰਡ ਵਾਲਾ ਝੇੜਾ ਤਾਂ ਲਾਹ ਹੀ ਦਿਤਾ ਹੈ। ਹੇ ਸੰਸਾਰ ਦੇ ਪੱਥਰ-ਚਿਤ ਮਨੁੱਖੋ! ਇਸ ਪਖੰਡ ਤੇ ਦਿਖਾਵੇ ਵਾਲੀਆਂ ਬ੍ਰਿਤੀਆਂ ਤੋਂ ਨਜਾਤ ਹਾਸਿਲ ਕਰਕੇ ਸੱਚੇ ਦਿਲੋਂ ਪ੍ਰਭੂ ਨਾਮ ਰੂਪੀ ਅੰਮ੍ਰਿਤ ਦਾ ਪਾਨ ਕਰੋ, ਤਾਂ ਜੋ ਤੁਹਾਡਾ ਆਤਮਕ ਜੀਵਨ ਸਫਲ ਹੋ ਸਕੇ।੩।

# ਵਡੇ ਵਡੇ ਜੋ ਦੀਸਹਿ ਲੋਗ

ਗਉੜੀ, ਮਹਲਾ ੫

ਵਡੇ ਵਡੇ, ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ, ਚਿੰਤਾ ਰੋਗ॥ ੧॥
ਕਉਨ ਵਡਾ, ਮਾਇਆ ਵਡਿਆਈ॥
ਸੋ ਵਡਾ, ਜਿਨਿ ਰਾਮ ਲਿਵ ਲਾਈ॥ ੧॥ ਰਹਾਉ॥
ਭੂਮੀਆ, ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥ ੨॥
ਕਹੁ ਨਾਨਕ, ਇਹੁ ਤਤੁ ਬੀਚਾਰਾ॥
ਬਿਨੁ ਹਰਿ ਭਜਨ, ਨਾਹੀ ਛੁਟਕਾਰਾ॥ ੩॥ ੪੪॥

*(ਪੰਨਾ ੧੮੮)*

ਇਸ ਸੰਸਾਰ ਵਿਚ ਮਨੁੱਖ ਦੀ ਹਾਲਤ ਭੀ ਬੜੀ ਅਜੀਬੋ ਗਰੀਬ ਹੈ। ਉਹ ਹਰ ਸਮੇਂ ਸੁਖੀ ਰਹਿਣਾ ਲੋੜਦਾ ਹੈ ਤੇ ਇਸ ਦੀ ਖਾਤਰ ਵਧੇਰੇ ਮਾਇਕ ਪ੍ਰਾਪਤੀਆਂ (ਧਨ ਜੋੜਨ) ਦੇ ਸਾਧਨਾਂ ਵਿਚ ਜੁਟ ਜਾਂਦਾ ਹੈ। ਮਾਇਆ ਉਸ ਦੇ ਉਤੇ ਇੰਨੀ ਹਾਵੀ ਹੋ ਜਾਂਦੀ ਹੈ ਕਿ ਉਹ (ਮਨੁੱਖ) ਇਸ ਦੀ ਪ੍ਰਾਪਤੀ ਲਈ ਹਰ ਜਣੇ-ਖਣੇ ਦੀ ਜੀ ਹਜੂਰੀ ਕਰਨ ਲੱਗ ਪੈਂਦਾ ਹੈ। ਇੰਝ ਸੁਖਾਂ ਦੇ ਸਾਧਨ ਜੁਟਾਦਿਆਂ ਹੋਇਆਂ ਉਹ ਇਸ ਸੰਸਾਰ ਤੋਂ ਕੂਚ ਕਰ ਜਾਂਦਾ ਹੈ। ਪਰ ਅੰਤ ਸਮੇਂ ਉਹ ਬਹੁਤ ਹੈਰਾਨ ਹੁੰਦਾ ਹੈ ਕਿ ਜਿਸ ਸੁੱਖ ਦੀ ਪ੍ਰਾਪਤੀ ਲਈ ਉਸਨੇ ਸਾਰਾ ਜੀਵਨ ਗੁਜ਼ਾਰ ਦਿਤਾ, ਉਹ ਸੁਖ ਤਾਂ ਨਾ ਮਿਲਿਆ ਪਰ ਮਾਨਸਿਕ ਭਟਕਣਾ ਹੋਰ ਵਧਦੀ ਗਈ। ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਅਜਿਹੇ ਮਨੁੱਖ ਦੀ ਮਾਨਸਕ ਹਾਲਤ ਦਾ ਚਿਤ੍ਰਣ ਕਰਦੇ ਹੋਏ ਕਹਿੰਦੇ ਹਨ :

ਬਿਰਥਾ ਕਹਉ, ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ, ਦਸ ਹੂ ਦਿਸ ਧਾਵਤ,
ਆਸਾ ਲਾਗਿਓ ਧਨ ਕੀ॥ ੧॥ ਰਹਾਉ॥
ਸੁਖ ਕੈ ਹੇਤਿ, ਬਹੁਤੁ ਦੁਖ ਪਾਵਤ, ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ, ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ॥ ੧॥
ਮਾਨਸ ਜਨਮ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ॥
ਨਾਨਕ, ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ॥ ੨॥

*(ਆਸਾ ਮ: ੯-੪੧੧)*

(ਭਾਵ ਅਰਥ : ਹੇ ਵਾਹਿਗੁਰੂ! ਮੈਂ ਆਪਣੇ ਮਨ ਦੀ ਹਾਲਤ ਕਿਸ ਨੂੰ ਦੱਸਾਂ?

ਲੋਭ ਵਿਚ ਗ੍ਰਸਿਆ ਹੋਇਆ ਇਹ ਮਨ, ਧਨ-ਪ੍ਰਾਪਤੀ ਦੀ ਖਾਤਰ ਦਸ ਦਿਸ਼ਾਂ (ਹਰ ਪਾਸੇ) ਵਿਚ ਭਟਕਦਾ ਫਿਰਦਾ ਹੈ। ਸੁਖ ਤਾਂ ਨਹੀਂ ਮਿਲਦਾ, ਪਰ ਹਰ ਜਣੇ-ਖਣੇ ਦੀ ਚਾਕਰੀ ਕਰਕੇ ਦੁਖ ਸਹਿਣਾ ਪੈਂਦਾ ਹੈ। ਮਨ, ਮਾਇਆ ਦੀ ਖਾਤਰ ਕੁੱਤੇ ਦੀ ਨਿਆਈਂ ਦਰ ਦਰ ਦੀਆਂ ਠੋਕਰਾਂ ਖਾਂਦਾ ਹੈ। ਪਰ ਵਾਹਿਗੁਰੂ ਦੇ ਨਾਮ ਵਿਚ ਨਹੀਂ ਜੁੜਦਾ, ਜਿਸ ਨਾਲ ਸਦੀਵੀ ਸੁੱਖ ਪ੍ਰਾਪਤ ਹੁੰਦਾ ਹੈ। ਹੇ ਮਨਾ ਤੂੰ ਇਹ ਮਨੁੱਖਾ ਜਨਮ ਐਵੇਂ ਹੀ ਗੁਆ ਰਿਹਾ ਹੈਂ। ਤੈਨੂੰ ਲੋਕ ਲਾਜ ਦੀ ਸ਼ਰਮ ਭੀ ਨਹੀਂ। ਨੌਵੇਂ ਗੁਰੂ ਜੀ ਕਹਿੰਦੇ ਹਨ—ਹੇ ਮਨਾ, ਤੂੰ ਵਾਹਿਗੁਰੂ ਦੀ ਵਡਿਆਈ ਕਿਉਂ ਨਹੀਂ ਕਰਦਾ, ਜਿਸ ਨਾਲ ਮਨ ਵਿਚੋਂ ਭੈੜੀ ਮੱਤ (ਦੁਰਮੱਤ) ਖਤਮ ਹੋ ਜਾਂਦੀ ਹੈ ਅਤੇ ਸੱਚੇ ਸੁੱਖ ਦੀ ਪ੍ਰਾਪਤੀ ਹੁੰਦੀ ਹੈ।)

ਜ਼ਰਾ ਆਪਣੇ ਆਲੇ ਦੁਆਲੇ ਨਜ਼ਰ ਤਾਂ ਮਾਰੋ। ਹਰ ਪਾਸੇ ਮਨੁੱਖ ਬਹੁਤ ਧਨ ਇਕੱਠਾ ਕਰਨ ਦੇ ਜਤਨਾਂ ਵਿਚ ਜੁਟੇ ਨਜ਼ਰ ਆਉਂਦੇ ਹਨ। ਜੇ ਵਪਾਰੀ ਲੋਕ ਗਲਤ ਤਰੀਕਿਆਂ ਨਾਲ ਕਾਲਾ ਧਨ ਇਕੱਠਾ ਕਰ ਰਹੇ ਹਨ, ਤਾਂ ਦਫਤਰਾਂ ਵਿਚ ਕੰਮ ਕਰ ਰਹੇ ਲੋਕ ਰਿਸ਼ਵਤ ਲੈ ਕੇ ਧਨ ਪ੍ਰਾਪਤੀ ਦੀ ਲਾਲਸਾ ਪੂਰੀ ਕਰ ਰਹੇ ਹਨ। ਵੱਡੇ ਵੱਡੇ ਮਨਿਸਟਰਾਂ ਤੋਂ ਲੈ ਕੇ ਛੋਟੇ ਚਪੜਾਸੀ ਤਕ ਸਭ ਮਾਇਆ ਪ੍ਰਾਪਤੀ ਦੀ ਹੋੜ ਵਿਚ ਲੱਗੇ ਹੋਏ ਹਨ। ਪਰ ਕੀ ਉਹ ਸੁਖੀ ਹਨ? ਨਹੀਂ, ਮਾਇਆ ਨੇ ਉਨ੍ਹਾਂ ਲਈ ਚਿੰਤਾ-ਰੋਗ ਪੈਦਾ ਕਰਕੇ ਰੱਖ ਦਿਤਾ ਹੈ, ਜਿਸਨੇ ਉਨ੍ਹਾਂ ਦੀ ਨੀਂਦ ਹਰਾਮ ਕਰ ਦਿਤੀ ਹੈ। ਕਾਲੇ ਧਨ ਵਾਲਿਆਂ ਨੂੰ ਇਹੀ ਚਿੰਤਾ ਖਾਈ ਜਾ ਰਹੀ ਹੈ ਕਿ ਉਹ ਇਸ ਕਾਲੇ ਧਨ ਨੂੰ ਸਫੈਦ ਕਿਵੇਂ ਬਣਾਉਣ? ਫਿਰ ਇਸ ਧਨ ਨਾਲ ਅਮੀਰ ਲੋਕਾਂ ਦੇ ਲੜਕੇ ਲੜਕੀਆਂ ਜਿਸ ਕਦਰ ਮਾਪਿਆਂ ਤੋਂ ਬਾਗੀ ਹੋ ਰਹੇ ਹਨ—ਉਹ ਭੀ ਅਮੀਰਾਂ ਲਈ ਸਿਰ ਦਰਦੀ ਦਾ ਕਾਰਨ ਹੈ। ਫਿਰ ਇਕ ਅਮੀਰ ਦੂਸਰੇ ਅਮੀਰ ਨੂੰ ਵੇਖ ਵੇਖ ਕੇ ਉਂਝ ਹੀ ਦੁਖੀ ਹੋਈ ਜਾਂਦਾ ਹੈ। ਇਹ ਇਕ ਦੂਜੇ ਤੋਂ ਵੱਡਾ ਬਣਨ ਦੀ ਲਾਲਸਾ ਉਹਨਾਂ ਨੂੰ ਹੋਰ ਫ਼ਰੇਬੀ, ਧੋਖੇਬਾਜ਼ ਅਤੇ ਲੋਕਾਂ ਦਾ ਹੱਕ ਮਾਰਨ ਵਾਲੇ ਬਣਾ ਰਹੀ ਹੈ। ਅਜਿਹੇ ਲੋਕ ਖੁਦ ਤਾਂ ਦੁਖੀ ਹੁੰਦੇ ਹਨ, ਹੋਰਨਾਂ ਦੇ ਸੁੱਖ-ਚੈਨ ਲਈ ਵੀ ਵਿਘਨਕਾਰੀ ਬਣ ਜਾਂਦੇ ਹਨ। ਰਾਜਸੀ ਲੋਕਾਂ ਨੂੰ ਇਸ ਕਮਾਈ ਨੇ ਉਂਝ ਹੀ ਦੁਖੀ ਕੀਤਾ ਹੋਇਆ ਹੈ। ਇਸ ਪੈਸੇ ਦੀ ਸਹਾਇਤਾ ਨਾਲ ਕਿਸੇ ਨੂੰ ਝੋਲੀ ਚੁੱਕ ਬਣਾਉਣ ਦੀ ਖਾਤਰ ਖਰੀਦ ਲੈਂਦੇ ਹਨ। ਪਰ ਜਦੋਂ ਖਰੀਦਿਆ ਬੰਦਾ ਵੱਧ ਮੁੱਲ ਪੁਆਕੇ ਕਿਸੇ ਹੋਰ ਧੜੇ ਵਿਚ ਜਾ ਵੜਦਾ ਹੈ ਤਾਂ ਪਹਿਲੇ ਧੜੇ ਵਾਲੇ ਨੂੰ ਚਿੰਤਾ ਰੋਗ ਲੱਗ ਜਾਂਦਾ ਹੈ। ਫਿਰ ਅਜਿਹੇ ਲੋਕ ਇਸ ਅਣ-ਕਮਾਏ ਪੈਸੇ ਨਾਲ ਜੋ ਪਾਪ ਕਰਦੇ ਹਨ ਉਨ੍ਹਾਂ ਪਾਪਾਂ ਨੂੰ ਗੁਪਤ ਰੱਖਣ ਦੀ ਚਿੰਤਾ ਭੀ ਤਾਂ ਹਰ ਵੇਲੇ ਲੱਗੀ ਰਹਿੰਦੀ ਹੈ। ਸੋ ਮਾਇਆ ਪ੍ਰਾਪਤੀ, ਸੁਖ ਦੀ ਥਾਂ ਦੁੱਖ ਅਤੇ ਚਿੰਤਾ ਪ੍ਰਾਪਤ ਕਰਦੀ ਹੈ। ਜਦੋਂ ਅਸੀਂ ਹਿੱਪੀਆਂ ਆਦਿ ਨੂੰ ਵੇਖੀਏ ਤਾਂ ਇਹ ਗੱਲ ਸਹਿਜੇ ਹੀ ਸਮਝ ਆ ਜਾਂਦੀ ਹੈ ਕਿ ਧਨ ਪ੍ਰਾਪਤੀ ਨਾਲ ਮਾਨਸਿਕ ਭਟਕਣਾ ਖਤਮ ਨਹੀਂ ਹੁੰਦੀ, ਸਗੋਂ

ਵਧਦੀ ਹੈ। 'ਹਿੱਪੀ' ਦਿੱਲੀ ਵਿਚ ਖਾਸ ਕਰਕੇ ਅਤੇ ਭਾਰਤ ਦੇ ਹੋਰ ਨਗਰਾਂ ਵਿਚ ਆਮ ਕਰਕੇ ਵੇਖੇ ਜਾ ਸਕਦੇ ਹਨ। ਇਹ ਲੋਕੀਂ ਉਹਨਾਂ 'ਕਲਜੁਗੀ—ਗੁਰੂਆਂ' ਦੇ ਡੇਰਿਆਂ ਤੇ ਵੀ ਵੇਖੇ ਜਾ ਸਕਦੇ ਹਨ ਜੋ ਵਿਦੇਸ਼ਾਂ ਵਿਚ ਲੋਕਾਂ ਨੂੰ ਸੁੱਖ-ਸ਼ਾਂਤੀ ਦੇਣ ਦੇ ਢੌਂਗ ਰਚ ਕੇ ਮਾਇਆ ਠੱਗ ਰਹੇ ਹਨ। ਇਹ ਹਿੱਪੀ ਉਹੀ ਲੋਕ ਹਨ ਜੋ ਅਧਿਕ-ਧਨ ਪ੍ਰਾਪਤੀ ਨਾਲ ਪੈਦਾ ਹੋਏ ਦੁੱਖ ਕਲੇਸ਼ਾਂ ਤੋਂ ਮੁਕਤੀ ਚਾਹੁਣ ਦੀ ਖਾਤਰ ਅਮਰੀਕਾ ਵਰਗਾ ਧਨੀ ਦੇਸ਼ ਛੱਡ ਕੇ ਭਾਰਤ ਅੰਦਰ ਧੱਕੇ ਖਾ ਰਹੇ ਹਨ।

ਪਹਿਲੀ ਉਦਾਸੀ ਦੇ ਅਰੰਭ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਲਾਹੌਰ ਵਿਚ ਦੁਨੀ ਚੰਦ ਨੂੰ ਵੀ ਇਹੀ ਗੱਲ ਸਮਝਾਈ ਸੀ ਕਿ ਧਨ ਜੋੜਨਾ ਜੀਵਨ ਦਾ ਮਨੋਰਥ ਨਹੀਂ, ਨਾ ਹੀ ਇਸ ਨਾਲ ਵਾਹਿਗੁਰੂ ਦੇ ਦਰ ਤੇ ਕੋਈ ਵਡਿਆਈ ਹੀ ਮਿਲਦੀ ਹੈ। ਦੁਨੀ ਚੰਦ ਨੇ ਕਾਫੀ ਮਾਇਆ ਇਕੱਤਰ ਕੀਤੀ ਹੋਈ ਸੀ ਅਤੇ ਹੋਰ ਮਾਇਆ ਇਕੱਤਰ ਕਰਨ ਦੀ ਚਿੰਤਾ ਉਸਨੂੰ ਲੱਗੀ ਰਹਿੰਦੀ ਸੀ। ਮਾਇਆ ਨੇ ਉਸ ਦੇ ਮਨ ਅੰਦਰ ਹੰਕਾਰ ਭੀ ਪੈਦਾ ਕੀਤਾ ਹੋਇਆ ਸੀ ਕਿ ਉਸ ਨੇ ਸਭ ਤੋਂ ਵੱਧ ਮਾਇਆ ਇਕੱਤਰ ਕੀਤੀ ਹੈ। ਉਸ ਦੇ ਭਾਗ ਜਾਗੇ, ਸਤਿਗੁਰੂ ਉਸਦੇ ਘਰ ਆਏ। ਕੁਝ ਦਿਨਾਂ ਮਗਰੋਂ, ਉਥੋਂ ਤੁਰਨ ਲੱਗਿਆਂ ਗੁਰਦੇਵ ਨੇ ਦੁਨੀ ਚੰਦ ਨੂੰ ਇਕ ਸੂਈ ਦਿਤੀ ਅਤੇ ਕਿਹਾ ਕਿ ਸਾਡੀ ਅਮਾਨਤ ਰੱਖ ਲੈ ਅਸੀਂ ਪ੍ਰਲੋਕ ਵਿਚ ਤੈਥੋਂ ਲੈ ਲਵਾਂਗੇ। ਪਹਿਲਾਂ ਤਾਂ ਦੁਨੀ ਚੰਦ ਨੇ ਸੂਈ ਲੈ ਲਈ, ਪਰ ਫਿਰ ਉਸਦੇ ਮਨ ਵਿਚ ਫੁਰਨਾ ਫੁਰਿਆ ਕਿ ਪ੍ਰਲੋਕ ਵਿਚ ਸੂਈ ਤਾਂ ਨਹੀਂ ਲੈ ਜਾਈ ਜਾ ਸਕਦੀ। ਉਸਨੇ ਗੁਰੂ ਜੀ ਨੂੰ ਕਿਹਾ—ਮਹਾਂ ਪੁਰਖੋ! ਮਰਨ ਮਗਰੋਂ ਸੂਈ ਤਾਂ ਏਥੇ ਹੀ ਰਹਿ ਜਾਵੇਗੀ। ਗੁਰਦੇਵ ਨੇ ਕਿਹਾ—ਤਾਂ ਫਿਰ ਏਨੀ ਮਾਇਆ ਕਾਹਦੇ ਲਈ ਇਕੱਠੀ ਕੀਤੀ ਊ? ਸਿਰਫ ਏਥੇ ਛੱਡ ਜਾਣ ਲਈ? ਕੀ ਏਸੇ ਕੰਮ ਦੀ ਖਾਤਰ ਸਾਰਾ ਜੀਵਨ ਗੁਆ ਦਿਤਾ? ਦੁਨੀ ਚੰਦ ਦੀਆਂ ਅੱਖਾਂ ਖੁੱਲ੍ਹ ਗਈਆਂ। ਉਸ ਨੂੰ ਸਮਝ ਆ ਗਈ ਕਿ ਇਥੇ ਲੋਕਾਂ ਵਿਚ ਤਾਂ ਭਾਵੇਂ ਝੂਠਾ ਸਤਿਕਾਰ ਮਾਇਆ ਦੇ ਪ੍ਰਭਾਵ ਨਾਲ ਪੈਦਾ ਕੀਤਾ ਜਾ ਸਕਦਾ ਹੈ, ਪਰ ਵਾਹਿਗੁਰੂ ਦੇ ਦਰ ਤੇ ਤਾਂ ਇਸਦਾ ਫੁੱਟੀ ਕੌਡੀ ਭੀ ਮੁੱਲ ਨਹੀਂ ਪੈਣਾ। ਉਸ ਨੇ ਸਾਰੀ ਮਾਇਆ ਗਰੀਬਾਂ ਵਿਚ ਵੰਡ ਦਿਤੀ ਅਤੇ ਖੁਦ ਧਰਮ ਦੀ ਕਿਰਤ ਕਰਕੇ, ਗੁਰੂ ਦੱਸੇ ਰਾਹ ਤੇ ਚੱਲ ਕੇ ਜੀਵਨ ਸੁਧਾਰਨ ਲੱਗ ਪਿਆ।

ਇਸ ਸ਼ਬਦ ਵਿਚ ਭੀ ਸਾਹਿਬ ਸ੍ਰੀ ਗੁਰੂ ਅਰਜੁਨ ਦੇਵ ਜੀ ਸਾਨੂੰ ਇਹੀ ਸਮਝਾਉਂਦੇ ਹਨ ਕਿ ਮਾਇਆ ਦੇ ਕਾਰਨ ਮਿਲੀ ਵਡਿਆਈ ਨਾਲ ਕੋਈ ਮਨੁੱਖ ਵੱਡਾ (ਮਹਾਨ) ਨਹੀਂ ਹੁੰਦਾ, ਸਗੋਂ ਮਾਇਆ ਧਾਰੀਆਂ ਨੂੰ ਤਾਂ ਹਮੇਸ਼ਾ ਚਿੰਤਾ ਲੱਗੀ ਰਹਿੰਦੀ ਹੈ।

## ਸ਼ਬਦ ਦੇ ਅਰਥ

ਕਉਨ ਵਡਾ ਮਾਇਆ ਵਡਿਆਈ॥
ਸੋ ਵਡਾ ਜਿਨਿ ਰਾਮ ਲਿਵ ਲਾਈ॥੧॥ਰਹਾਉ॥

ਪਦ ਅਰਥ : ਮਾਇਆ ਵਡਿਆਈ—ਮਾਇਆ ਦੇ ਕਾਰਨ ਮਿਲੀ ਵਡਿਆਈ ਨਾਲ। ਜਿਨਿ—ਜਿਸ ਨੇ।

ਅਰਥ : ਗੁਰੂ ਜੀ ਫੁਰਮਾਉਂਦੇ ਹਨ ਕਿ ਭਾਈ! ਮਾਇਆ ਦੇ ਕਾਰਨ ਜੋ ਵਡਿਆਈ ਮਿਲਦੀ ਹੈ, ਉਸ ਨਾਲ ਕੋਈ ਭੀ ਮਨੁੱਖ ਵੱਡਾ ਨਹੀਂ ਬਣਦਾ। ਵੱਡਾ ਤਾਂ ਉਹੀ ਮਨੁੱਖ ਹੈ ਜਿਸ ਨੇ ਪ੍ਰਭੂ ਚਰਨਾਂ ਨਾਲ ਚਿੱਤ ਜੋੜਿਆ ਹੋਇਆ ਹੈ।

ਗੁਰੂ ਅਰਜੁਨ ਦੇਵ ਜੀ ਇਕ ਹੋਰ ਜਗ੍ਹਾ ਕਹਿੰਦੇ ਹਨ ਕਿ ਮਾਇਆ ਨਾਲ ਪੈਦਾ ਕੀਤੇ ਹੋਏ ਸੁਖ ਦੇ ਸਾਧਨ ਭੀ ਮਾਨਸਿਕ ਸ਼ਾਂਤੀ ਪੈਦਾ ਨਹੀਂ ਕਰਦੇ। ਵਾਹਿਗੁਰੂ ਦਾ ਨਾਮ ਹੀ ਸਰਬ-ਸੁੱਖ ਅਤੇ ਅਨੰਦ ਦੀ ਪ੍ਰਾਪਤੀ ਦਾ ਸਾਧਨ ਹੈ :

**ਅਸੁ ਪਵਨ, ਹਸਤਿ ਅਸਵਾਰੀ॥ ਚੋਆ ਚੰਦਨੁ, ਸੇਜ ਸੁੰਦਰਿ ਨਾਰੀ॥**
**ਨਟ ਨਾਟਿਕ, ਆਖਾਰੇ ਗਾਇਆ॥ ਤਾ ਮਹਿ, ਮਨਿ ਸੰਤੋਖੁ ਨ ਪਾਇਆ॥੨॥**
**ਤਖਤੁ ਸਭਾ, ਮੰਡਨ ਦੋਲੀਚੇ॥ ਸਗਲ ਮੇਵੇ, ਸੁੰਦਰ ਬਾਗੀਚੇ॥**
**ਆਖੇੜ ਬਿਰਤਿ, ਰਾਜਨ ਕੀ ਲੀਲਾ॥ ਮਨੁ ਨ ਸੁਹੇਲਾ, ਪਰਪੰਚੁ ਹੀਲਾ॥੩॥...**
**ਜਾ ਕੈ ਹਰਿ ਧਨੁ, ਸੋਈ ਸੁਹੇਲਾ॥ ਪ੍ਰਭ ਕਿਰਪਾ ਤੇ, ਸਾਧਸੰਗਿ ਮੇਲਾ॥**

*(ਗਉੜੀ ਗੁਆਰੇਰੀ, ਮਹਲਾ ੫॥ ਪੰਨਾ ੧੭੯)*

ਗੁਰੂ ਅੰਗਦ ਦੇਵ ਜੀ ਭੀ ਮਾਇਆ ਕਾਰਨ ਮਿਲੀਆਂ ਦੁਨੀਆਂ ਦੀਆਂ ਵਡਿਆਈਆਂ ਨੂੰ ਪ੍ਰਭੂ ਤੋਂ ਦੂਰ ਲੈ ਜਾਣ ਵਾਲੀਆਂ ਚੀਜ਼ਾਂ ਦਸਦੇ ਹਨ :

**ਨਾਨਕ, ਦੁਨੀਆ ਕੀਆ ਵਡਿਆਈਆ, ਅਗੀ ਸੇਤੀ ਜਾਲਿ॥**
**ਏਨੀ ਜਲੀਈਂ ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ॥੨॥**

*(ਵਾਰ ਮਲ੍ਹਾਰ, ਮ: ੨, ਪੰਨਾ ੧੨੯੦)*

ਗੁਰਬਾਣੀ ਵਿਚ ਹੋਰ ਕਈ ਥਾਈਂ ਧਨ ਜੋੜਨ ਦੀ ਬਿਰਤੀ ਨੂੰ ਤਿਆਗਣ ਲਈ ਕਿਹਾ ਹੈ, ਜਿਵੇਂ :

ਮਾਇਆ ਕਾਰਨਿ ਧਾਵਹੀ, ਮੂਰਖ ਲੋਗ ਅਜਾਨ॥
ਕਹੁ ਨਾਨਕ, ਬਿਨੁ ਹਰਿ ਭਜਨ, ਬਿਰਥਾ ਜਨਮੁ ਸਿਰਾਨ॥

*(ਸਲੋਕ, ਮ: ੯, ਪੰਨਾ ੧੪੨੭)*

ਕਾਚਾ ਧਨੁ ਸੰਚਹਿ ਮੂਰਖ ਗਵਾਰ॥ ਮਨਮੁਖ ਭੂਲੇ ਅੰਧ ਗਵਾਰ॥
ਬਿਖਿਆ ਕੈ ਧਨਿ ਸਦਾ ਦੁਖੁ ਹੋਇ॥ ਨਾ ਸਾਥਿ ਜਾਇ ਨ ਪਰਾਪਤਿ ਹੋਇ॥੧॥
ਸਾਚਾ ਧਨੁ ਗੁਰਮਤੀ ਪਾਏ॥ ਕਾਚਾ ਧਨੁ ਫੁਨਿ ਆਵੈ ਜਾਏ॥

*(ਧਨਾਸਰੀ, ਮਹਲਾ-੩, ਪੰਨਾ ੬੬੫)*

ਵਡੇ ਵਡੇ ਜੋ ਦੀਸਹਿ ਲੋਗ॥
ਤਿਨ ਕਉ ਬਿਆਪੈ ਚਿੰਤਾ ਰੋਗ॥੧॥

ਅਰਥ : ਗੁਰੂ ਜੀ ਕਹਿੰਦੇ ਹਨ ਕਿ ਜੋ ਲੋਕ ਬਹੁਤੀ ਮਾਇਆ ਇਕੱਠੀ ਕਰਕੇ 'ਵੱਡੇ' ਬਣੀ ਫਿਰਦੇ ਹਨ, ਉਨ੍ਹਾਂ ਨੂੰ ਹਮੇਸ਼ਾ ਚਿੰਤਾ-ਰੋਗ ਲੱਗਿਆ ਰਹਿੰਦਾ ਹੈ।੧।

ਭੂਮੀਆ ਭੂਮਿ ਊਪਰਿ ਨਿਤ ਲੁਝੈ॥
ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥੨॥

ਪਦ ਅਰਥ : ਭੂਮੀਆ—ਜ਼ਮੀਨ ਦਾ ਮਾਲਕ। ਭੂਮਿ ਊਪਰਿ—ਜ਼ਮੀਨ ਦੀ ਖਾਤਰ। ਲੁਝੈ—ਲੜਦਾ ਝਗੜਦਾ ਹੈ।

ਅਰਥ : ਜਿਸ ਮਾਇਆਧਾਰੀ ਕੋਲ ਬਹੁਤ ਜ਼ਮੀਨ ਹੈ ਉਹ ਹੋਰਨਾਂ ਨਾਲ ਲੜਦਾ ਝਗੜਦਾ ਰਹਿੰਦਾ ਹੈ ਪਰ ਉਹ ਅੰਤ ਸਾਰੀ ਜ਼ਮੀਨ ਇਥੇ ਛੱਡ ਕੇ ਇਸ ਸੰਸਾਰ ਤੋਂ ਚਲਿਆ ਜਾਂਦਾ ਹੈ ਅਤੇ ਉਸ ਦੀ ਸਾਰੀ ਤ੍ਰਿਸ਼ਨਾ ਫਿਰ ਵੀ ਨਹੀਂ ਮਿਟਦੀ।

'ਸੁਖਮਨੀ' ਸਾਹਿਬ ਵਿਚ ਵੀ ਗੁਰਦੇਵ ਅਜਿਹਾ ਵਿਚਾਰ ਪ੍ਰਗਟ ਕਰਦੇ ਹਨ:

ਧਨ ਭੂਮਿ ਕਾ, ਜੋ ਕਰੈ ਗੁਮਾਨੁ॥
ਸੋ ਮੂਰਖੁ, ਅੰਧਾ ਅਗਿਆਨੁ॥ *(ਗਉੜੀ, ਮ: ੫, ਪੰਨਾ ੨੭੮)*
ਕਹੁ ਨਾਨਕ ਇਹੁ ਤਤੁ ਬੀਚਾਰਾ॥
ਬਿਨ ਹਰਿ ਭਜਨ ਨਾਹੀ ਛੁਟਕਾਰਾ॥੩॥੪੪॥

ਪਦ ਅਰਥ : ਤਤੁ--ਅਸਲ ਕੰਮ ਦੀ ਗੱਲ, ਨਿਚੋੜ। ਛੁਟਕਾਰਾ — ਮਾਇਆ ਦੇ ਮੋਹ ਤੋਂ ਖਲਾਸੀ।

ਅਰਥ : ਅੰਤ ਵਿਚ ਗੁਰੂ ਜੀ ਕਹਿੰਦੇ ਹਨ—ਹੇ ਨਾਨਕ, ਆਖ ਕਿ ਅਸਾਂ ਵਿਚਾਰ ਕੇ ਇਹੀ ਪਤੇ ਦੀ ਗੱਲ (ਨਿਚੋੜ) ਲੱਭੀ ਹੈ ਕਿ ਵਾਹਿਗੁਰੂ ਦੇ ਗੁਣ-ਗਾਇਨ ਕਰਨ ਤੋਂ ਬਿਨਾਂ ਮਾਇਆ ਦੇ ਬੰਧਨਾਂ ਤੋਂ ਖਲਾਸੀ ਨਹੀਂ ਹੋ ਸਕਦੀ। ਇਸ

ਸੰਬੰਧ ਵਿਚ ਗੁਰਬਾਣੀ ਦੇ ਕੁਝ ਹੋਰ ਹੁਕਮ ਭੀ ਹੇਠਾਂ ਦਿਤੇ ਜਾ ਰਹੇ ਹਨ :

ਭਾਈ ਰੇ ਜਗੁ ਦੁਖੀਆ ਦੂਜੈ ਭਾਇ॥
ਗੁਰ ਸਰਣਾਈ ਸੁਖੁ ਲਹਹਿ, ਅਨਦਿਨੁ ਨਾਮੁ ਧਿਆਇ॥ ਰਹਾਉ॥

*(ਸ੍ਰੀ ਰਾਗ, ਮ: ੩, ਪੰਨਾ ੨੯)*

ਮਾਈ, ਮੈ ਧਨੁ ਪਾਇਓ ਹਰਿ ਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ॥੧॥ ਰਹਾਉ॥
ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ॥
ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨੁ॥

*(ਬਸੰਤ, ਮਹਲਾ ੯, ਪੰਨਾ ੧੧੮੬)*

# ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥

ੴ ਸਤਿਗੁਰ ਪ੍ਰਸਾਦਿ॥

ਰਾਗੁ ਗਉੜੀ, ਮਹਲਾ ੫

ਤ੍ਰਿਸਨਾ, ਬਿਰਲੇ ਹੀ ਕੀ ਬੁਝੀ ਹੇ॥੧॥ਰਹਾਉ॥
ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੇ॥
ਪਰੈ ਪਰੈ ਹੀ ਕਉ, ਲੁਝੀ ਹੇ॥੧॥
ਸੁੰਦਰ ਨਾਰੀ, ਅਨਿਕ ਪਰਕਾਰੀ, ਪਰ ਗ੍ਰਿਹ ਬਿਕਾਰੀ॥
ਬੁਰਾ ਭਲਾ ਨਹੀ ਸੁਝੀ ਹੇ॥੨॥
ਅਨਿਕ ਬੰਧਨ ਮਾਇਆ,
ਭਰਮਤੁ ਭਰਮਾਇਆ, ਗੁਣ ਨਿਧਿ ਨਹੀ ਗਾਇਆ॥
ਮਨ, ਬਿਖੈ ਹੀ ਮਹਿ ਲੁਝੀ ਹੇ॥੩॥
ਜਾ ਕਉ ਰੇ ਕਿਰਪਾ ਕਰੈ, ਜੀਵਤ ਸੋਈ ਮਰੈ,
ਸਾਧ ਸੰਗਿ ਮਾਇਆ ਤਰੈ॥
ਨਾਨਕ, ਸੋ ਜਨੁ, ਦਰਿ ਹਰਿ ਸਿਝੀ ਹੇ॥੪॥੧॥੧੫੪॥ ਪੰਨਾ ੨੧੩॥

ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਤ੍ਰਿਸ਼ਨਾ ਦਾ ਪ੍ਰਭਾਵ ਤੇ ਤ੍ਰਿਸ਼ਨਾ ਮੇਟਣ ਦਾ ਢੰਗ ਕਥਨ ਕਰਦੇ ਹਨ। ਸ਼ਬਦ ਦੇ ਅਰਥ ਵੀਚਾਰਨ ਤੋਂ ਪਹਿਲਾਂ ਇਹ ਵਿਚਾਰਨਾ ਜ਼ਰੂਰੀ ਹੈ ਕਿ ਤ੍ਰਿਸ਼ਨਾ ਹੈ ਕੀ?

ਗਿਆਨ ਅਤੇ ਕਰਮ ਇੰਦ੍ਰੀਆਂ ਵਾਲੇ ਮਾਨਵੀ ਸਰੀਰ ਦੇ ਮਨ ਅੰਦਰ ਜਦੋਂ ਕਿਸੇ ਚੀਜ਼ ਦੀ ਪ੍ਰਾਪਤੀ ਲਈ ਕੋਈ ਸੰਕਲਪ ਫੁਰਦਾ ਹੈ ਤਾਂ ਉਸਨੂੰ 'ਮਨਸਾ' ਆਖਿਆ ਜਾਂਦਾ ਹੈ ਅਤੇ ਸੰਕਲਪ ਫੁਰਕੇ ਜਦੋਂ ਉਸ ਚੀਜ਼ ਦੀ ਪ੍ਰਾਪਤੀ ਦੀ ਇਛਾ ਹੁੰਦੀ ਹੈ ਤਾਂ ਉਸਨੂੰ 'ਆਸਾ' ਕਿਹਾ ਜਾਂਦਾ ਹੈ। ਇਸ 'ਆਸਾ' ਦੇ ਫੁਰਨ ਨਾਲ ਜਦੋਂ ਕਿਸੀ ਵਸਤੂ ਦੀ ਪ੍ਰਾਪਤੀ ਦੀ ਪ੍ਰਬਲ ਇੱਛਾ ਹੋ ਜਾਂਦੀ ਹੈ ਤਾਂ ਉਸਨੂੰ 'ਤ੍ਰਿਸ਼ਨਾ' ਕਹਿੰਦੇ ਹਨ।

ਜੋ ਕੁਝ ਹੈ, ਜੈਸਾ ਹੈ, ਔਰ ਜੈਸਾ ਹੋ ਜਾਵੇ ਉਸਨੂੰ ਖਿੜੇ ਮੱਥੇ ਪ੍ਰਵਾਨ ਕਰ ਲੈਣਾ-ਇਹ ਸੰਤੋਖ ਹੈ ਪਰ ਅਪ੍ਰਵਾਨ ਕਰਨਾ ਇਹ ਲੋਭ ਹੈ, ਜੋ ਤ੍ਰਿਸ਼ਨਾ ਤੋਂ ਜਨਮ ਲੈਂਦਾ ਹੈ। ਲੋਭ ਤੇ ਤ੍ਰਿਸ਼ਨਾ ਇਕ ਭਿਅੰਕਰ ਮਾਨਸਿਕ ਰੋਗ ਹੈ ਜਿਸ ਨਾਲ ਮਨੁੱਖ ਸਦਾ ਪੀੜਤ ਰਹਿੰਦਾ ਹੈ ਤੇ ਭੱਖ-ਅਭੱਖ ਤੋਂ ਨਾਵਾਕਿਫ ਰਹਿੰਦਾ ਹੈ। ਗੁਰੂ

ਅਰਜਨ ਸਾਹਿਬ ਫੁਰਮਾਉਂਦੇ ਹਨ :

ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ॥

(ਸਿਰੀ ਰਾਗੁ, ਮਹਲਾ ੫, ਪੰਨਾ ੫੦)

ਲੋਭ ਕੀ ਹੈ? ਅਪ੍ਰਾਪਤ ਵਸਤੂ ਜੋ ਦੂਸਰੇ ਕੋਲ ਹੋਵੇ, ਦੀ ਪ੍ਰਾਪਤੀ ਲਈ ਇੱਛਾ ਕਰਨੀ। ਸੰਤੋਖ ਨਾ ਹੋਣ ਕਰਕੇ ਦੂਸਰਿਆਂ ਦੇ ਧਨ ਪਦਾਰਥ ਤੇ ਹੋਰ ਚੀਜ਼ਾਂ ਨੂੰ ਅਯੋਗ ਢੰਗ ਨਾਲ ਪ੍ਰਾਪਤ ਕਰਨ ਦੀ ਵਧੀ ਹੋਈ ਲਾਲਸਾ ਲੋਭ ਹੈ। ਗੁਰਬਾਣੀ ਵਿਚ ਲੋਭੀ ਸੰਬੰਧੀ ਕਿਹਾ ਹੈ :

ਲੋਭੀ ਕਾ ਵੇਸਾਹੁ ਨ ਕੀਜੈ, ਜੇ ਕਾ ਪਾਰਿ ਵਸਾਇ॥
ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ॥
ਮਨਮੁਖ ਸੇਤੀ ਸੰਗੁ ਕਰੇ, ਮੁਹਿ ਕਾਲਗ ਦਾਗੁ ਲਗਾਇ॥
ਮੁਹ ਕਾਲੇ ਤਿਨ੍ ਲੋਭੀਆਂ, ਜਾਸਨਿ ਜਨਮੁ ਗਵਾਇ॥

(ਸਲੋਕ, ਮ: ੩, ਪੰਨਾ ੧੪੧੭)

ਲੋਭ ਲਹਰਿ ਸਭੁ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ॥

(ਨਟ, ਮ: ੪, ਪੰਨਾ ੯੮੩)

ਭਾਵ—ਲੋਭੀ ਹਲਕਾਏ ਕੁਤੇ ਦੀ ਤਰ੍ਹਾਂ ਹੈ, ਜੋ ਦੂਸਰਿਆਂ ਨੂੰ ਵੀ ਹਲਕਾ ਕਰ ਦਿੰਦਾ ਹੈ। ਪੰਚਮ ਪਾਤਸ਼ਾਹ ਫੁਰਮਾਉਂਦੇ ਹਨ :

ਹੇ ਲੋਭਾ, ਲੰਪਟ ਸੰਗ ਸਿਰਮੋਰਹ, ਅਨਿਕ ਲਹਰੀ ਕਲੋਲਤੇ॥
ਧਾਵੰਤ ਜੀਆ ਬਹੁ ਪ੍ਰਕਾਰੰ, ਅਨਿਕ ਭਾਂਤਿ ਬਹੁ ਡੋਲਤੇ॥
ਨਚ ਮਿਤ੍ਰੰ ਨਚ ਇਸਟੰ, ਨਚ ਬਾਧਵ, ਨਚ ਮਾਤ ਪਿਤਾ ਤਵ ਲਜਯਾ॥
ਅਕਰਣੰ ਕਰੋਤਿ, ਅਖਾਦ੍ਿ ਖਾਦ੍ੰ, ਅਸਾਜੵੰ ਸਾਜਿ ਸਮਜਯਾ॥
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ, ਬਿਗ੍ਯਾਪ੍ਤਿ ਨਾਨਕ, ਹਰਿ ਨਰਹਰਹ॥

(ਸਲੋਕ ਸਹਸਕ੍ਰਿਤੀ, ਮਹਲਾ ੫, ਪੰਨਾ ੧੩੫੮)

ਭਾਵ—ਹੇ ਲੋਭ, ਤੂੰ ਬੜੇ ਬੜੇ ਸ਼ਰੋਮਣੀ ਪੁਰਸ਼ਾਂ ਨੂੰ ਫਸਾਇਆ ਹੈ। ਉਹ ਤੇਰੀਆਂ ਲਹਿਰਾਂ ਵਿਚ ਰੁੜ੍ਹੇ ਹੋਏ, ਪਏ ਕਲੋਲ ਕਰਦੇ ਹਨ। ਸਾਰੇ ਜੀਵ ਦੌੜੇ ਭੱਜੇ ਫਿਰਦੇ ਹਨ। ਨਾ ਕਰਨ ਯੋਗ ਕੰਮ ਤੂੰ ਕਰਾਉਂਦਾ ਹੈਂ। ਨਾ ਖਾਣ ਯੋਗ ਚੀਜ਼ਾਂ ਖੁਆਉਂਦਾ ਹੈਂ। ਹੇ ਵਾਹਿਗੁਰੂ! ਅਸੀਂ ਤੇਰੀ ਸ਼ਰਨ ਵਿਚ ਹਾਂ ਅਤੇ ਬੇਨਤੀ ਕਰਦੇ ਹਾਂ ਕਿ ਲੋਭ ਤੋਂ ਬਚਾ ਲੈ।

ਕਈ ਵੀਚਾਰਵਾਨਾਂ ਦਾ ਖਿਆਲ ਹੈ ਕਿ ਲੋਭ ਤੋਂ ਬਿਨਾਂ ਵਿਕਾਸ ਅਸੰਭਵ ਹੈ, ਇਸ ਦਾ ਹੋਣਾ ਅਤੀ ਲਾਜ਼ਮੀ ਹੈ, ਪਰ ਵਿਕਾਸ ਦੀ ਤਰਫ਼ ਤਾਂ ਸਾਰਾ ਬ੍ਰਹਿਮੰਡ ਚੱਲ ਰਿਹਾ ਹੈ। ਇਕ ਨਿੱਕਾ ਬੂਟਾ ਵੀ ਵਿਕਾਸ ਦੀ ਤਰਫ਼ ਗਤੀਸ਼ੀਲ ਹੈ। ਉਹ ਵੀ ਫੁੱਲ ਤੇ ਫਲ ਤੱਕ ਅਪੜਨਾ ਚਾਹੁੰਦਾ ਹੈ। ਬੂਟੇ ਵਿਚ ਗਤੀ ਤਾਂ ਵਿਕਾਸ ਦੀ ਹੈ ਪਰ ਗਤੀ ਵਿਚ ਲੋਭ ਨਹੀਂ। ਮਨੁੱਖ ਲੋਭ ਨੂੰ ਮੁੱਖ ਰੱਖਕੇ ਗਤੀ-ਸ਼ੀਲ ਹੁੰਦਾ ਹੈ ਤਾਂ ਫਿਰ ਇਸ ਲੋਭ ਸ਼ੀਲ ਗਤੀ ਵਿੱਚ ਮਨੁੱਖ ਦੇ ਆਤਮਕ ਜੀਵਨ ਨੂੰ ਬਹੁਤ ਹਾਨੀ ਪੁੱਜਦੀ ਹੈ। ਮਨੁੱਖ ਦਾ ਮਾਨਸਿਕ ਸੰਤੁਲਨ ਇਸ ਤ੍ਰਿਸ਼ਨਾਲੂ ਬਿਰਤੀ ਨੇ ਵਿਗਾੜ ਕੇ ਰੱਖ ਦਿੱਤਾ ਹੈ।

ਐਸਾ ਦੇਖਣ ਵਿਚ ਆਉਂਦਾ ਹੈ ਕਿ ਮਨੁੱਖ ਦਾ ਜੀਵਨ ਥੋੜਾ ਹੈ ਪਰ ਲੋਭ ਬਹੁਤਾ ਹੈ, ਇਸ ਵਾਸਤੇ ਇਸ ਛੋਟੇ ਜਿਹੇ ਜੀਵਨ ਉਤੇ 'ਲੋੜਾਂ' ਦਾ ਬੋਝ ਬਹੁਤਾ ਹੈ। ਲੋੜਾਂ ਦੀ ਪੂਰਤੀ ਤਾਂ ਕਿਸੇ ਹੱਦ ਤਕ ਹੋ ਸਕਦੀ ਹੈ, ਪਰ ਲੋਭ ਦੀ ਪੂਰਤੀ ਅੱਜ ਤਕ ਨਹੀਂ ਹੋ ਸਕੀ। ਜਦ ਤ੍ਰਿਸਨਾ ਵਧਦੀ ਹੈ ਤਾਂ ਕਈ ਵਾਧੂ ਲੋੜਾਂ ਨੂੰ ਆਪੇ ਹੀ ਜਨਮ ਮਿਲ ਜਾਂਦਾ ਹੈ ਤਾਂ ਕਿ ਲੋਭ ਨੂੰ ਟਿਕਣ ਵਾਸਤੇ ਸਹੂਲਤ ਮਿਲ ਸਕੇ, ਅਤੇ ਇਸ ਤਰ੍ਹਾਂ ਸਾਰੀ ਜ਼ਿੰਦਗੀ ਮਨੁੱਖ ਲੋੜਾਂ ਨੂੰ ਵਧਾਉਣ ਤੇ ਉਹਨਾਂ ਨੂੰ ਪੂਰਿਆਂ ਕਰਨ ਦੇ ਆਹਰੇ ਲੱਗਿਆ ਰਹਿੰਦਾ ਹੈ।

ਮਨੁੱਖ ਬਹਾਨਾ ਤਾਂ ਇਹ ਕਰਦਾ ਹੈ ਕਿ ਮੈਂ ਸਭ ਕੁਛ ਇਸ ਵਾਸਤੇ ਕਰ ਰਿਹਾ ਹਾਂ ਤਾਂ ਕਿ ਆਰਾਮ ਨਾਲ ਰਹਿ ਸਕਾਂ ਪਰ ਵੇਖਣ ਵਿਚ ਇਹ ਆਇਆ ਹੈ ਕਿ ਸਭ ਕੁਛ ਮਨੁੱਖ ਕੋਲ ਹੈ ਪਰ ਆਰਾਮ ਨਹੀਂ। ਤ੍ਰਿਸ਼ਨਾਲੂ ਮਨੁੱਖ ਕਦੇ ਰੱਜ ਨਹੀਂ ਸਕਦਾ।

ਦੁਨੀਆਂ ਵਿਚਲੇ ਪਦਾਰਥ ਅਕਾਲ ਪੁਰਖ ਨੇ ਜੀਵ ਦੇ ਵਰਤਣ ਵਾਸਤੇ ਹੀ ਬਣਾਏ ਹਨ ਪਰ ਇਹ ਪਦਾਰਥ ਸਾਡੇ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਹੀ ਸਾਨੂੰ ਮਿਲੇ ਹਨ ਤਾਂ ਕਿ ਅਸੀਂ ਆਪਣੇ ਜੀਵਨ ਦਾ ਨਿਰਬਾਹ ਠੀਕ ਢੰਗ ਨਾਲ ਕਰ ਸਕੀਏ। ਪਰ ਜਦੋਂ ਜੀਵ ਇਹਨਾਂ ਪਦਾਰਥਾਂ ਨੂੰ ਆਪਣੀਆਂ ਲੋੜਾਂ ਪੂਰੀਆਂ ਕਰਨ ਤੋਂ ਮਗਰੋਂ ਇਕਤ੍ਰ ਕਰਨ ਦੀ ਰੁਚੀ ਬਣਾ ਲੈਂਦਾ ਹੈ ਤਾਂ ਇਹ ਪਦਾਰਥ ਮਨੁੱਖ ਦੇ ਮਨ ਵਿਚ ਆਪਣਾ ਘਰ ਬਣਾ ਕੇ ਤ੍ਰਿਸ਼ਨਾ ਨੂੰ ਜਨਮ ਦੇਂਦੇ ਹਨ। ਐਸਾ ਮਨੁੱਖ ਤ੍ਰਿਸ਼ਨਾ ਦੀ ਅੱਗ ਦੀ ਲਪੇਟ ਵਿਚ ਆਇਆ ਹੋਇਆ ਹਰ ਸਮੇਂ ਇਹੀ ਸੋਚਦਾ ਰਹਿੰਦਾ ਹੈ ਕਿ ਮੇਰੇ ਕੋਲ ਇਹ ਵੀ ਨਹੀਂ ਮੇਰੇ ਕੋਲ ਉਹ ਵੀ ਨਹੀਂ। ਮਨੁੱਖ ਦੀ ਅਜਿਹੀ ਸੋਚਣੀ ਲੋਭ ਦੇ ਅਧੀਨ ਹੋਈ ਸਮਝੀ ਜਾਂਦੀ ਹੈ।

ਮਨੁੱਖ ਦੇ ਜੀਵਨ ਨਿਰਬਾਹ ਵਾਸਤੇ 'ਧਨ' ਜ਼ਰੂਰੀ ਹੈ ਤਾਂ ਕਿ ਮਨੁੱਖ ਆਪਣੀਆਂ ਜ਼ਰੂਰੀ ਲੋੜਾਂ ਪੂਰੀਆਂ ਕਰ ਸਕੇ। ਪਰ ਅਸੀਂ ਕੀ ਦੇਖਦੇ ਹਾਂ ਕਿ ਮਨੁੱਖ

ਜਾਇਜ਼ ਤੇ ਨਜਾਇਜ਼ ਢੰਗ ਵਰਤ ਕੇ ਲੱਖਾਂ ਕਰੋੜਾਂ ਰੁਪਏ ਕਮਾਉਂਦਾ ਹੈ। ਲੋੜਾਂ ਪੂਰੀਆਂ ਕਰਨ ਲਈ ਨਹੀਂ ਸਗੋਂ ਬੈਂਕ ਤੇ ਤਿਜੋਰੀਆਂ ਭਰਨ ਲਈ, ਖਜ਼ਾਨਿਆਂ ਵਿਚ ਇਕੱਤਰ ਕਰਨ ਲਈ। ਪਰ ਐਨਾ ਧਨ ਕਮਾਉਣ ਦੇ ਬਾਵਜੂਦ ਵੀ ਉਸਦਾ ਮਨ ਮਾਇਆ ਵੱਲੋਂ ਤ੍ਰਿਪਤ ਨਹੀਂ ਹੁੰਦਾ, ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ :

**ਸਹਸ ਖਟੇ, ਲਖ ਕਉ ਉਠਿ ਧਾਵੈ॥**
**ਤ੍ਰਿਪਤਿ ਨ ਆਵੈ, ਮਾਇਆ ਪਾਛੈ ਪਾਵੈ॥**

*(ਸੁਖਮਨੀ ਸਾਹਿਬ, ਪੰਨਾ ੨੭੮-੭੯)*

ਰੋਟੀ, ਕੱਪੜਾ ਅਤੇ ਮਕਾਨ ਮਨੁੱਖ ਦੇ ਜੀਵਨ ਦੀਆਂ ਮੁੱਢਲੀਆਂ ਲੋੜਾਂ ਹਨ। ਜੀਵਨ ਨਿਰਬਾਹ ਲਈ ਲੋੜ ਅਨੁਸਾਰ ਚੰਗੀ ਤੇ ਸੁਚੱਜੀ ਖੁਰਾਕ ਖਾਣੀ ਮਨੁੱਖ ਦੀ ਜ਼ਰੂਰੀ ਲੋੜ ਹੈ ਤੇ ਮਨੁੱਖ ਨੂੰ ਜਾਇਜ਼ ਵਸੀਲੇ ਵਰਤ ਕੇ ਉੱਦਮ ਅਤੇ ਮਿਹਨਤ ਦੁਆਰਾ ਅਜਿਹੀ ਖੁਰਾਕ ਪ੍ਰਾਪਤ ਕਰਨੀ ਚਾਹੀਦੀ ਹੈ। ਪ੍ਰੰਤੂ ਲੋੜ ਤੋਂ ਅਗਾਂਹ ਟੱਪ ਕੇ ਛੱਤੀ ਪ੍ਰਕਾਰ ਦੇ ਸੁਆਦਲੇ ਖਾਣੇ ਖਾਣ ਵਾਲੀ ਬਿਰਤੀ ਬਣਾ ਲੈਣਾ, ਹਰ ਸਮੇਂ ਚਸਕਿਆਂ ਵਿਚ ਫਸੇ ਰਹਿ ਕੇ, ਖਾਣ ਪੀਣ ਦਾ ਇਤਨਾ ਸਾਮਾਨ ਇਕੱਤਰ ਕਰ ਲੈਣਾ ਕਿ ਮਨੁੱਖ ਦੇ ਪੇਟ ਨੂੰ ਅਫਰੇਵਾਂ ਹੀ ਹੋ ਜਾਵੇ ਤਾਂ ਐਸੀ ਬਿਰਤੀ, ਲੋਭੀ ਬਿਰਤੀ ਨੂੰ ਹੀ ਪ੍ਰਗਟ ਕਰਦੀ ਹੈ। ਕਿਉਂਕਿ ਮਨੁੱਖ ਦਾ ਜੀਵਨ ਖਾਣ ਲਈ ਨਹੀਂ, ਸਗੋਂ ਖਾਣਾ ਮਨੁੱਖ ਦੇ ਜੀਵਨ ਵਾਸਤੇ ਹੈ।

ਇਸ ਤਰ੍ਹਾਂ ਆਪਣੇ ਸਰੀਰ ਨੂੰ ਗਰਮੀ ਸਰਦੀ ਤੋਂ ਬਚਾਉਣ ਲਈ ਤੇ ਨੰਗੇਜ਼ ਢੱਕਣ ਲਈ ਮਨੁੱਖ ਨੂੰ ਕਪੜੇ ਪਹਿਨਣ ਦੀ ਲੋੜ ਪੈਂਦੀ ਹੈ ਜੋ ਮਨੁੱਖ ਦੀ ਜਾਇਜ਼ ਲੋੜ ਹੈ। ਜੇਕਰ ਕੋਈ ਮਨੁੱਖ ਕਪੜਿਆਂ ਨਾਲ ਇਤਨੇ ਟਰੰਕ ਭਰ ਲਵੇ ਕਿ ਉਸਨੂੰ ਕਪੜਾ ਪਹਿਨਣ ਦੀ ਵਾਰੀ ਹੀ ਨਾ ਆਵੇ, ਜਾਂ ਮਨੁੱਖ ਨੂੰ ਕਪੜੇ ਪਹਿਨਣ ਸਮੇਂ ਹਰ ਰੋਜ਼ ਇਹੀ ਸੋਚਣਾ ਪਵੇ ਕਿ ਕੀ ਪਾਵਾਂ ਤੇ ਕੀ ਨਾ ਪਾਵਾਂ, ਤਾਂ ਅਜਿਹੀ ਇਕਤ੍ਰ ਕਰਕੇ ਟਰੰਕ ਭਰਨ ਵਾਲੀ ਬਿਰਤੀ ਮਨੁੱਖ ਦੀ ਤ੍ਰਿਸ਼ਨਾਲੂ ਬਿਰਤੀ ਨੂੰ ਹੀ ਪ੍ਰਗਟ ਕਰਦੀ ਹੈ।

ਮਨੁੱਖ ਨੂੰ ਰਹਿਣ ਵਾਸਤੇ ਚੰਗਾ ਮਕਾਨ ਚਾਹੀਦਾ ਹੈ, ਜਿਸ ਵਿਚ ਮਨੁੱਖ ਆਪਣੇ ਪਰਿਵਾਰ ਦਾ ਗਰਮੀ ਸਰਦੀ ਵਿਚ ਸਿਰ ਲੁਕਾ ਸਕੇ। ਇਹ ਵੀ ਮਨੁੱਖ ਦੇ ਜੀਵਨ ਦੀ ਮੁੱਢਲੀ ਲੋੜ ਹੈ। ਪਰ ਜੇ ਮਨੁੱਖਾ ਜੀਵਨ ਦੀ ਸਾਰੀ ਦੌੜ 'ਕੋਠੀਆਂ' ਬਣਾਉਣ ਉਤੇ ਹੀ ਲੱਗ ਜਾਵੇ ਤੇ ਇਤਨੀਆਂ ਕੋਠੀਆਂ ਬਣਾ ਲਵੇ ਕਿ ਕੋਠੀਆਂ ਦੀ ਬਹੁਤਾਤ ਕਾਰਨ ਉਹਨਾਂ ਵਿੱਚ ਵੱਸਣਾ ਵੀ ਉਸਨੂੰ ਨਸੀਬ ਨਾ ਹੋਵੇ ਤਾਂ ਐਸਾ ਕਰਨਾ ਮਨੁੱਖ ਦੀ ਤ੍ਰਿਸ਼ਨਾ ਵਾਲੀ ਬਿਰਤੀ ਨੂੰ ਹੀ ਪ੍ਰਗਟ ਕਰਦਾ ਹੈ। ਜਦ ਮਨੁੱਖ ਦੇ ਮਨ ਵਿਚ ਰੋਟੀ, ਕਪੜਾ, ਮਕਾਨ ਵਾਸਤੇ ਤ੍ਰਿਸ਼ਨਾ ਵਾਲੀ ਬਿਰਤੀ ਬਣੇਗੀ

ਤਾਂ ਮਨੁੱਖ ਹਰ ਜਾਇਜ਼ ਨਾਜਾਇਜ਼ ਤਰੀਕਾ ਵਰਤੇਗਾ ਕਿ ਇਸ ਤ੍ਰਿਸ਼ਨਾ ਦੀ ਪੂਰਤੀ ਲਈ ਉਹ ਧਨ ਕਮਾ ਸਕੇ। ਧਰਮ ਦੀ ਕਿਰਤ ਕਰਕੇ ਦਸਾਂ ਨਹੁੰਆਂ ਦੀ ਕਮਾਈ ਨਾਲ ਮਨੁੱਖ ਲੋੜਾਂ ਤਾਂ ਪੂਰੀਆਂ ਕਰ ਸਕਦਾ ਹੈ ਪਰ ਧਨ ਦੇ ਅੰਬਾਰ ਨਹੀਂ ਲਗਾ ਸਕਦਾ। ਐਸਾ ਕਰਨ ਲਈ ਉਸ ਨੂੰ ਕਈ ਪਾਪ ਕਰਨੇ ਪੈਣਗੇ ਕਿਉਂਕਿ ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ :

**ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥**

*(ਆਸਾ, ਮਹਲਾ ੧, ਪੰਨਾ ੪੧੭)*

ਤ੍ਰਿਸ਼ਨਾ ਵਾਲੀ ਬਿਰਤੀ ਦੇ ਅਧੀਨ ਸਾਰੇ ਵਿਕਾਰ ਮਨੁੱਖ ਨੂੰ ਘੇਰ ਲੈਂਦੇ ਹਨ :

**ਤ੍ਰਿਸਨਾ ਅਗਨਿ, ਜਲੈ ਸੰਸਾਰਾ। ਜਲਿ ਜਲਿ ਖਪੈ, ਬਹੁਤੁ ਵਿਕਾਰਾ॥**

*(ਮਾਰੂ, ਮਹਲਾ ੩, ਪੰਨਾ ੧੦੪੪)*

ਇਸ ਤਰ੍ਹਾਂ ਵਿਕਾਰਾਂ ਦੇ ਵੱਸ ਪਿਆ ਹੋਇਆ ਇਹ ਜੀਵ ਆਵਾਗਵਨ ਦੇ ਚੱਕਰ ਵਿਚੋਂ ਨਿਕਲ ਨਹੀਂ ਸਕਦਾ ਕਿਉਂਕਿ ਤ੍ਰਿਸ਼ਨਾ ਦੇ ਅਧੀਨ ਹੋਇਆਂ ਮਨੁੱਖ ਕਰਨਹਾਰ ਕਰਤਾਰ ਨੂੰ ਬਿਲਕੁਲ ਭੁੱਲ ਕੇ ਉਸਦੇ ਦਿਤੇ ਪਦਾਰਥਾਂ ਵਿਚ ਆਪਣਾ ਚਿੱਤ ਜੋੜ ਲੈਂਦਾ ਹੈ, ਗੁਰੂ ਅਰਜਨ ਸਾਹਿਬ ਐਸੇ ਤ੍ਰਿਸ਼ਨਾਲੂ ਮਨੁੱਖ ਦਾ ਵਰਨਣ ਇਸ ਤਰ੍ਹਾਂ ਕਰਦੇ ਹਨ :

**ਤ੍ਰਿਸਨਾ ਪੰਖੀ ਫਾਸਿਆ, ਨਿਕਸੁ ਨ ਪਾਏ ਮਾਇ॥**
**ਜਿਨਿ ਕੀਤਾ ਤਿਸਹਿ ਨ ਜਾਣਈ, ਫਿਰਿ ਫਿਰਿ ਆਵੈ ਜਾਇ॥**

*(ਸਿਰੀ ਰਾਗੁ, ਮਹਲਾ ੫, ਪੰਨਾ ੫੦)*

ਬਾਂਦਰ ਨੂੰ ਫੜਨ ਵਾਲੇ ਮਨੁੱਖ ਇਕ ਤੰਗ ਮੂੰਹ ਵਾਲੀ ਕੁੱਜੀ ਵਿਚ ਛੋਲੇ ਪਾ ਕੇ ਜ਼ਮੀਨ ਵਿਚ ਦੱਬ ਦਿੰਦੇ ਹਨ। ਬਾਂਦਰ ਲੋਭ ਵਸ ਹੋਇਆ, ਕੁੱਜੀ ਵਿਚ ਹੱਥ ਪਾਉਂਦਾ ਹੈ, ਮੁੱਠ ਛੋਲਿਆਂ ਨਾਲ ਭਰੀ ਹੋਣ ਕਾਰਨ ਬਾਹਰ ਨਿਕਲਦੀ ਨਹੀਂ ਤੇ ਬਾਂਦਰ ਛੋਲੇ ਛੱਡਣ ਲਈ ਤਿਆਰ ਨਹੀਂ ਹੁੰਦਾ। ਇਸ ਤਰ੍ਹਾਂ ਕਾਬੂ ਆ ਜਾਂਦਾ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ :

**ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ॥**
**ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ, ਨਾਚਿਓ ਘਰ ਘਰ ਬਾਰਿ॥**

*(ਗਉੜੀ, ਕਬੀਰ ਜੀ, ਪੰਨਾ ੩੩੬)*

ਕਈ ਵਾਰ ਮਨੁੱਖ ਇਸ ਭੁਲੇਖੇ ਦਾ ਸ਼ਿਕਾਰ ਹੋ ਜਾਂਦਾ ਹੈ ਕਿ ਰੱਜ ਕੇ

ਮਾਇਆ ਇਕੱਠੀ ਕਰ ਲਵਾਂ, ਚਸਕਿਆਂ ਦੇ ਭੋਗ, ਭੋਗ ਲਵਾਂ, ਐਸੀ ਪੂਰਤੀ ਕਰ ਕੇ ਆਪੇ ਤ੍ਰਿਪਤੀ ਹੋ ਜਾਵੇਗੀ ਤੇ ਇਹ ਤ੍ਰਿਸ਼ਨਾ ਦੀ ਅੱਗ 'ਪੂਰਤੀ' ਹੋਣ ਕਰਕੇ ਖਤਮ ਹੋ ਜਾਵੇਗੀ ਪਰ ਇਹ ਤ੍ਰਿਸ਼ਨਾ ਦੀ ਅੱਗ ਐਸੀ ਹੈ ਜਿਵੇਂ ਬਲਦੀ ਅੱਗ ਵਿਚ ਲੱਕੜਾਂ ਦੇ ਢੇਰਾਂ ਦੇ ਢੇਰ ਪਾਈ ਜਾਉ, ਲੱਕੜੀਆਂ ਬਲਦੀਆਂ ਹੀ ਜਾਣਗੀਆਂ। ਅੱਗ ਨੇ ਲੱਕੜਾਂ ਸਾੜਨ ਤੋਂ ਕਦੇ ਨਾਂਹ ਨਹੀਂ ਕਰਨੀ। ਮਨੁੱਖ ਭਾਵੇਂ ਰਾਜਾ ਮਹਾਰਾਜਾ ਕਿਉਂ ਨਾ ਬਣ ਜਾਵੇ, ਉਸ ਦੇ ਖਜ਼ਾਨਿਆਂ ਵਿਚ ਧਨ ਦੇ ਅੰਬਾਰ ਕਿਉਂ ਨਾ ਲੱਗ ਜਾਣ, ਮਾਇਆ ਵੱਲੋਂ ਰੱਜ ਹੋਣਾ ਬੜਾ ਔਖਾ ਹੈ। ਜਿਸ ਮਨੁੱਖ ਨੂੰ ਚੰਗੇ ਚੰਗੇ ਪਦਾਰਥ ਖਾਣ ਦਾ ਚਸਕਾ ਪੈ ਜਾਏ। ਉਸ ਮਨੁੱਖ ਦੀ ਤ੍ਰਿਸ਼ਨਾ ਛੱਤੀ ਪ੍ਰਕਾਰ ਦੇ ਭੋਜਨ ਖਾਣ ਨਾਲ ਵੀ ਖਤਮ ਨਹੀਂ ਹੋ ਸਕਦੀ। ਜੋ ਮਨੁੱਖ ਕਾਮ ਵਾਸ਼ਨਾ ਦਾ ਸ਼ਿਕਾਰ ਹੋ ਜਾਏ ਅਤੇ ਨਿਤ ਪਰਾਏ ਘਰ ਤੱਕਦਾ ਫਿਰੇ, ਉਸ ਮਨੁੱਖ ਦੀ ਇਹ ਵਾਸ਼ਨਾ ਮੁੱਕ ਨਹੀਂ ਸਕਦੀ। ਮਾਇਆ ਦੇ ਜਾਲ ਵਿਚ ਫਸਿਆ ਜੀਵ ਤ੍ਰਿਸ਼ਨਾ ਦੀ ਅੱਗ ਤੋਂ ਬਚ ਨਹੀਂ ਸਕਦਾ। ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ :

> ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸਨ ਨ ਬੂਝੀ॥
> ਲਪਟਿ ਰਹੇ ਮਾਇਆ ਰੰਗ ਮਾਤੇ, ਲੋਚਨ ਕਛੂ ਨ ਸੂਝੀ॥੧॥
> ਬਿਖਿਆ ਮਹਿ, ਕਿਨ ਹੀ ਤ੍ਰਿਪਤਿ ਨ ਪਾਈ॥
> ਜਿਉ ਪਾਵਕੁ, ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ॥ ਰਹਾਉ॥
> ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ, ਤਾ ਕੀ ਮਿਟੈ ਨ ਭੂਖਾ॥
> ਉਦਮੁ ਕਰੈ ਸੁਆਨ ਕੀ ਨਿਆਈ, ਚਾਰੇ ਕੁੰਟਾ ਘੋਖਾ॥੨॥
> ਕਾਮਵੰਤ ਕਾਮੀ ਬਹੁ ਨਾਰੀ, ਪਰ ਗ੍ਰਿਹ ਜੋਹ ਨ ਚੂਕੇ॥
> ਦਿਨ ਪ੍ਰਤਿ ਕਰੈ ਕਰੈ ਪਛੁਤਾਪੈ, ਸੋਗ ਲੋਭ ਮਹਿ ਸੂਕੇ॥੩॥

*(ਧਨਾਸਰੀ, ਮਹਲਾ ੫, ਪੰਨਾ ੬੭੨)*

ਜਿਵੇਂ ਜਿਵੇਂ ਮਨੁੱਖ ਵਿਸ਼ੇ ਵਿਕਾਰਾਂ ਨੂੰ ਭੋਗਦਾ ਹੈ ਤਿਵੇਂ ਤਿਵੇਂ ਉਸ ਦੇ ਮਨ ਵਿਚ ਵਿਸ਼ੇ ਵਿਕਾਰਾਂ ਦੀ ਅੱਗ ਹੋਰ ਭੜਕਦੀ ਹੈ। ਮਨੁੱਖ ਦੇ ਗਿਆਨ ਤੇ ਕ੍ਰਮ ਇੰਦਰੇ ਇਨ੍ਹਾਂ ਵਿਸ਼ੇ ਵਿਕਾਰਾਂ ਨੂੰ ਭੋਗਣ ਵਾਸਤੇ ਆਪੋ ਆਪਣੇ ਚਸਕਿਆਂ ਵਿਚ ਖਚਤ ਰਹਿੰਦੇ ਹਨ। ਮਨੁੱਖ ਦਾ ਮੂੰਹ ਗੱਲਾਂ ਕਰਨ ਦੇ ਚਸਕੇ ਤੋਂ ਰੱਜਦਾ ਨਹੀਂ। ਮਨੁੱਖ ਦੇ ਕੰਨ ਪਰਾਈ ਨਿੰਦਿਆ ਸੁਣਨ ਤੋਂ ਨਹੀਂ ਰੱਜਦੇ। ਮਨੁੱਖ ਦੀਆਂ ਅੱਖਾਂ ਦਾ ਚਸਕਾ ਅਨੇਕਾਂ ਰੂਪ ਰੰਗ ਵੇਖ ਵੇਖ ਕੇ ਵੀ ਰੱਜਦਾ ਨਹੀਂ। ਤ੍ਰਿਸ਼ਨਾ ਦੇ ਮਾਰੇ ਹੋਏ ਮਨੁੱਖ ਦੇ ਇਹ ਇੰਦਰੇ ਤਾਂ ਹੀ ਰੱਜਦੇ ਹਨ ਜੇ ਮਨੁੱਖ ਗੁਣਾਂ ਦੇ ਮਾਲਕ, ਅਕਾਲ ਪੁਰਖ ਦੀ ਸਿਫ਼ਤ ਸਲਾਹ (ਗੁਣ) ਗਾਇਨ ਕਰਕੇ ਉਸ ਵਿਚ ਲੀਨ ਹੋ ਜਾਵੇ। ਗੁਰੂ

ਨਾਨਕ ਪਾਤਸ਼ਾਹ ਫੁਰਮਾਉਂਦੇ ਹਨ :

**ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ॥**
**ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ॥**
**ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ॥**
**ਨਾਨਕ, ਭੁਖਾ ਤਾ ਰਜੈ, ਜਾ ਗੁਣ ਕਹਿ, ਗੁਣੀ ਸਮਾਇ॥**

*(ਵਾਰ ਮਾਝ, ਪੰਨਾ ੧੪੭)*

ਰਾਜਾ ਭਰਥਰੀ ਘਰ ਬਾਰ ਤਿਆਗ, ਰਾਜ ਭਾਗ ਛੱਡ ਜਾ ਰਿਹਾ ਸੀ ਕਿ ਰਸਤੇ ਵਿਚ ਪਾਨ ਦੀ ਥੁੱਕ ਨੂੰ 'ਲਾਲ' ਸਮਝ ਬੈਠਾ। 'ਲਾਲ' ਦੇ ਲਾਲਚ ਵਿਚ ਝੁਕ ਕੇ ਹੱਥ ਲਾ ਲਿਆ ਤੇ ਹੱਥ ਥੁੱਕ ਨਾਲ ਲਿਬੜ ਗਿਆ। ਰਾਜ ਭਾਗ ਛੱਡੇ ਰਾਜੇ ਨੂੰ ਇਹ ਖੁਆਰੀ ਲੋਭ ਕਾਰਨ ਹੀ ਹੋਈ ਸੀ।

ਭਗਤ ਕਬੀਰ ਜੀ ਨੇ ਆਪਣੇ ਇਕ ਸ਼ਬਦ "ਸੁਰਹ ਕੀ ਜੈਸੀ ਤੇਰੀ ਚਾਲ" ਵਿਚ ਲੋਭ ਦੇ ਅਧੀਨ ਹੋਏ ਮਨੁੱਖ ਦੀ, 'ਕੁੱਤੇ' ਨਾਲ ਤੁਲਨਾ ਕੀਤੀ ਹੈ ਕਿ ਕੁੱਤਾ ਰੋਟੀ ਦੇ ਟੁਕੜੇ ਦੇ ਖਾਤਰ ਘਰ ਘਰ ਜਾਂਦਾ ਹੈ। ਕਦੇ ਕਿਸੇ ਘਰ ਦਾ ਬੂਹਾ ਖੁੱਲ੍ਹਾ ਪਿਆ ਹੋਵੇ, ਮਾਲਕ ਘਰ ਨਾਂਹ ਹੋਵੇ, ਕੁੱਤਾ ਅੰਦਰ ਲੰਘ ਕੇ ਚੱਕੀ ਨੂੰ ਹੀ ਚੱਟਣ ਲੱਗ ਪੈਂਦਾ ਹੈ। ਆਟਾ ਚੱਟ ਕੇ ਭੀ ਕੁੱਤੇ ਦੀ ਤ੍ਰਿਸ਼ਨਾ ਨਹੀਂ ਮੁੱਕਦੀ, ਜਾਂਦਾ ਹੋਇਆ ਕੁੱਤਾ, ਚੱਕੀ ਦਾ ਪਰੋਲਾ ਭੀ ਮੂੰਹ ਵਿਚ ਫੜ ਕੇ ਲੈ ਦੌੜਦਾ ਹੈ। ਠੀਕ ਇਹੀ ਹਾਲ ਤ੍ਰਿਸ਼ਨਾ ਮਾਰੇ ਮਨੁੱਖ ਦਾ ਹੁੰਦਾ ਹੈ। ਐਸਾ ਮਨੁੱਖ ਵੇਖਣ ਨੂੰ ਭਾਵੇਂ ਬੜਾ ਸਾਊ ਜਾਪੇ ਪਰ ਮਨ ਦੀ ਦਸ਼ਾ ਕੁੱਤੇ ਵਰਗੀ ਹੀ ਹੁੰਦੀ ਹੈ। ਮਨੁੱਖ ਦੀ ਤ੍ਰਿਸ਼ਨਾਲੂ ਬਿਰਤੀ ਕੇਵਲ 'ਸੰਤੋਖ' ਨਾਲ ਹੀ ਰੱਜ ਸਕਦੀ ਹੈ :

**ਬਿਨਾ ਸੰਤੋਖ, ਨਹੀ ਕੋਊ ਰਾਜੈ॥** *(ਸੁਖਮਨੀ ਸਾਹਿਬ, ਪੰਨਾ ੨੭੯)*

ਲੋਭੀ ਮਨੁੱਖ ਫੁੱਲਾਂ ਦੀ ਸੇਜ ਤੇ ਵੀ ਤੜਫਦਾ ਰਹਿੰਦਾ ਹੈ, ਪਰ ਸੰਤੋਖੀ ਮਨੁੱਖ ਕੰਡਿਆਂ ਦੀ ਸੇਜ ਤੇ ਵੀ ਮੁਸਕਰਾਉਂਦਾ ਹੈ। ਤ੍ਰਿਸ਼ਨਾ ਦੇ ਖਤਮ ਕਰਨ ਦਾ ਇਕੋ ਵਸੀਲਾ ਹੈ ਕਿ ਮਨੁੱਖ, ਨਾਮ ਨਾਲ ਪ੍ਰੀਤ ਪਾਵੇ। ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ :

**ਤ੍ਰਿਸਨਾ ਬੁਝੈ, ਹਰਿ ਕੈ ਨਾਮਿ॥**
**ਮਹਾ ਸੰਤੋਖੁ ਹੋਵੈ ਗੁਰਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ॥**

*(ਧਨਾਸਰੀ, ਮਹਲਾ ੫, ਪੰਨਾ ੬੮੨)*

ਅਗਿਆਨੁ ਤ੍ਰਿਸਨਾ, ਇਸੁ ਤਨਹਿ ਜਲਾਏ॥
ਤਿਸ ਦੀ ਬੂਝੈ, ਜਿ ਗੁਰ ਸਬਦੁ ਕਮਾਏ॥

*(ਮਾਰੂ, ਮਹਲਾ ੩, ਪੰਨਾ ੧੦੬੭)*

ਤਨ ਮਹਿ ਤ੍ਰਿਸਨਾ ਅਗਿ, ਸਬਦਿ ਬੁਝਾਈਐ॥

*(ਵਾਰ ਮਾਝ, ਮਹਲਾ ੧, ਪੰਨਾ ੧੪੭)*

ਸਿੱਖੀ ਵਿਚ ਲੋਭ ਤੋਂ ਰੋਕਿਆ ਹੈ ਪਰ ਧਰਮ ਦੀ ਕਿਰਤ ਕਰਨੀ ਸੰਤੋਖ ਕਰ ਕੇ ਵੰਡ ਕੇ ਛਕਣਾ ਦੱਸਿਆ ਹੈ। ਜੋ ਪੁਰਸ਼ ਕੰਜੂਸ ਬਣ ਕੇ ਧਨ ਨੂੰ ਜੋੜਦੇ ਹਨ, ਉਹ ਧਨ ਨਸ਼ਟ ਕਰਦੇ ਹਨ। ਸਿੱਖੀ ਵਿਚ ਲੋਭ ਦਾ ਤਿਆਗ ਦੱਸਿਆ ਹੈ। ਕਿਰਤ ਕਰਕੇ ਨਿਰਬਾਹ ਕਰਨਾ ਤੇ ਲੋੜਵੰਦ ਦੀਆਂ ਲੋੜਾਂ ਪੂਰੀਆਂ ਕਰਨਾ ਮੁੱਖ ਮੰਨਿਆ ਹੈ। ਗੁਰਵਾਕ ਹੈ :

ਘਾਲਿ ਖਾਇ, ਕਿਛੁ ਹਥਹੁ ਦੇਇ॥ ਨਾਨਕ, ਰਾਹੁ ਪਛਾਣਹਿ ਸੇਇ॥

*(ਸਲੋਕ, ਮ: ੧, ਪੰਨਾ ੧੨੪੫)*

## ਸ਼ਬਦ ਦੇ ਅਰਥ

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ ਰਹਾਉ॥

**ਪਦ ਅਰਥ** : ਤ੍ਰਿਸ਼ਨਾ—ਲਾਲਚ, ਮਾਇਆ ਦੀ ਪਿਆਸ।੧। ਰਹਾਉ।

**ਅਰਥ** : ਹੇ ਭਾਈ! ਕਿਸੇ ਵਿਰਲੇ ਮਨੁੱਖ ਦੇ ਅੰਦਰੋਂ ਤ੍ਰਿਸ਼ਨਾਂ ਦੀ ਅੱਗ ਬੁੱਝਦੀ ਹੈ।੧। ਰਹਾਉ।

ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ॥੧॥

**ਪਦ ਅਰਥ** : ਕੋਟਿ—ਕ੍ਰੋੜਾਂ। ਜੋਰੇ—ਜੋੜਦਾ ਹੈ। ਹੋਰੇ—ਰੋਕਦਾ। **ਪਰੈ ਕਉ**—ਵਧੀਕ ਧਨ ਵਾਸਤੇ। ਲੁਝੀ ਹੇ—ਝਗੜਦਾ ਹੈ।੧।

**ਅਰਥ** : ਸਾਧਾਰਨ ਹਾਲਤ ਇਹ ਬਣੀ ਪਈ ਹੈ ਕਿ ਮਨੁੱਖ ਕ੍ਰੋੜਾਂ ਰੁਪਏ ਕਮਾਂਦਾ ਹੈ, ਲੱਖਾਂ ਕ੍ਰੋੜਾਂ ਰੁਪਏ ਇਕੱਠੇ ਕਰਦਾ ਹੈ ਫਿਰ ਭੀ ਮਾਇਆ ਦੇ ਲਾਲਚ ਵੱਲੋਂ ਆਪਣੇ ਮਨ ਨੂੰ ਰੋਕਦਾ ਨਹੀਂ, ਸਗੋਂ ਹੋਰ ਵਧੀਕ, ਹੋਰ ਵਧੀਕ ਧਨ ਇਕੱਠਾ ਕਰਨ ਵਾਸਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ।੧।

ਸੁੰਦਰ ਨਾਰੀ ਅਨਿਕ ਪਰਕਾਰੀ, ਪਰ ਗ੍ਰਿਹ ਬਿਕਾਰੀ॥
ਬੁਰਾ ਭਲਾ ਨਹੀ ਸੁਝੀ ਹੇ॥੨॥

**ਪਦ ਅਰਥ** : ਪਰਗ੍ਰਿਹ—ਪਰਾਏ ਘਰ, ਪਰਾਈ ਇਸਤ੍ਰੀ। ਬਿਕਾਰ—ਮੰਦ ਕਰਮ। ਬਿਕਾਰੀ—ਮੰਦੇ ਕਰਮ ਕਰਨ ਵਾਲਾ।੨।

**ਅਰਥ** : ਮਨੁੱਖ ਆਪਣੀ ਸੁੰਦਰ ਇਸਤ੍ਰੀ ਨਾਲ ਅਨੇਕ ਕਿਸਮ ਦੇ ਲਾਡ ਕਰਦਾ ਹੈ। ਪਰ ਫਿਰ ਵੀ 'ਪਰ ਇਸਤ੍ਰੀ ਸੰਗ' ਦਾ ਮੰਦ-ਕਰਮ ਕਰਦਾ ਹੈ। ਕਾਮ ਵਾਸ਼ਨਾ ਵਿਚ ਅੰਨ੍ਹੇ ਹੋਏ ਨੂੰ ਇਹ ਨਹੀਂ ਸੁੱਝਦਾ ਕਿ ਭੈੜਾ ਕਰਮ ਕਿਹੜਾ ਹੈ ਤੇ ਚੰਗਾ ਕਰਮ ਕਿਹੜਾ ਹੈ।੨।

**ਅਨਿਕ ਬੰਧਨ ਮਾਇਆ, ਭਰਮਤੁ ਭਰਮਾਇਆ, ਗੁਣ ਨਿਧਿ ਨਹੀ ਗਾਇਆ॥**
**ਮਨ ਬਿਖੈ ਹੀ ਮਹਿ ਲੁਝੀ ਹੇ॥੩॥**

**ਪਦ ਅਰਥ** : ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ। ਮਨ—ਹੇ ਮਨ। ਬਿਖੈ ਮਹਿ—ਵਿਸ਼ੇ ਵਿਕਾਰਾਂ ਵਿਚ।੩।

**ਅਰਥ** : ਹੇ ਭਾਈ! ਮਾਇਆ ਦੇ ਮੋਹ ਦੇ ਅਨੇਕਾਂ ਬੰਧਨਾਂ ਵਿਚ ਬੱਝਾ ਹੋਇਆ ਮਨੁੱਖ ਮਾਇਆ ਦੀ ਖਾਤਰ ਭਟਕਦਾ ਫਿਰਦਾ ਹੈ, ਮਾਇਆ ਇਸ ਨੂੰ ਖੁਆਰ ਕਰਦੀ ਹੈ, ਮਾਇਆ ਦੇ ਪ੍ਰਭਾਵ ਹੇਠ ਰਹਿ ਕੇ ਮਨੁੱਖ ਗੁਣਾਂ ਦੇ ਖਜ਼ਾਨੇ, ਪਰਮਾਤਮਾ ਦੀ ਸਿਫਤਿ-ਸਲਾਹ ਨਹੀਂ ਕਰਦਾ। ਮਨੁੱਖਾਂ ਦੇ ਮਨ ਵਿਸ਼ਿਆਂ ਦੀ ਅੱਗ ਵਿਚ ਹੀ ਸੜਦੇ ਰਹਿੰਦੇ ਹਨ।੩।

**ਜਾ ਕਉ ਰੇ ਕਿਰਪਾ ਕਰੈ, ਜੀਵਤ ਸੋਈ ਮਰੈ, ਸਾਧ ਸੰਗਿ ਮਾਇਆ ਤਰੈ॥**
**ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ॥੪॥੧॥੧੫੪॥**

**ਪਦ ਅਰਥ** : ਹੇ—ਹੇ ਭਾਈ। ਸੋਈ—ਉਹੀ ਮਨੁੱਖ। ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ। ਦਰਿ ਹਰਿ—ਹਰੀ ਦੇ ਦਰ ਤੇ। ਸਿਝੀ ਹੈ—ਕਾਮਯਾਬ ਹੁੰਦਾ ਹੈ।

**ਅਰਥ** : ਨਾਨਕ! ਆਖ—ਹੇ ਭਾਈ! ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹੀ ਮਨੁੱਖੀ ਦੁਨੀਆਂ ਦੀ ਕਿਰਤ-ਕਾਰ ਕਰਦਾ ਹੋਇਆ ਭੀ ਮਾਇਆ ਦੇ ਮੋਹ ਵੱਲੋਂ ਅਛੋਹ ਰਹਿੰਦਾ ਹੈ, ਤੇ ਸਾਧ ਸੰਗਤਿ ਵਿਚ ਰਹਿ ਕੇ ਮਾਇਆ ਦੀ ਘੁੰਮਣ-ਘੇਰੀ ਤੋਂ ਪਾਰ ਲੰਘ ਜਾਂਦਾ ਹੈ। ਉਹ ਮਨੁੱਖ ਪਰਮਾਤਮਾ ਦੇ ਦਰ ਤੇ ਕਾਮਯਾਬ ਗਿਣਿਆ ਜਾਂਦਾ ਹੈ।੪।੧।੧੫੪।

# ਅੰਤਰੁ ਮਲਿ, ਨਿਰਮਲੁ ਨਹੀ ਕੀਨਾ

**ਗੂਜਰੀ, ਸ੍ਰੀ ਤ੍ਰਿਲੋਚਨ ਜੀਉ ਕੇ ਪਦੇ, ਘਰੁ ੧, ੴ ਸਤਿਗੁਰ ਪ੍ਰਸਾਦਿ॥**
**ਅੰਤਰੁ ਮਲਿ, ਨਿਰਮਲੁ ਨਹੀ ਕੀਨਾ, ਬਾਹਰਿ ਭੇਖ ਉਦਾਸੀ॥**
**ਹਿਰਦੈ ਕਮਲੁ, ਘਟਿ ਬ੍ਰਹਮੁ ਨ ਚੀਨ੍ਹਾ, ਕਾਹੇ ਭਇਆ ਸੰਨਿਆਸੀ॥੧॥**

ਭਰਮੇ ਭੂਲੀ, ਰੇ ਜੈ ਚੰਦਾ। ਨਹੀ ਨਹੀ ਚੀਨ੍ਹਿਆ ਪਰਮਾਨੰਦਾ॥ ੧॥ ਰਹਾਉ॥
ਘਰਿ ਘਰਿ ਖਾਇਆ, ਪਿੰਡੁ ਬਧਾਇਆ, ਖਿੰਥਾ ਮੁੰਦਾ ਮਾਇਆ॥
ਭੂਮਿ ਮਸਾਣ ਕੀ ਭਸਮ ਲਗਾਈ, ਗੁਰ ਬਿਨੁ ਤਤੁ ਨ ਪਾਇਆ॥ ੨॥
ਕਾਇ ਜਪਹੁ ਰੇ, ਕਾਇ ਤਪਹੁ ਰੇ, ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ, ਜਿਨ੍ਹਿ ਉਪਾਈ, ਸੋ ਸਿਮਰਹੁ ਨਿਰਬਾਣੀ॥ ੩॥
ਕਾਇ ਕਮੰਡਲੁ ਕਾਪੜੀਆ ਰੇ, ਅਠਸਠਿ ਕਾਇ ਫਿਰਾਹੀ॥
ਬਦਤਿ ਤ੍ਰਿਲੋਚਨੁ, ਸੁਨੁ ਰੇ ਪ੍ਰਾਣੀ, ਕਣ ਬਿਨੁ ਗਾਹੁ ਕਿ ਪਾਹੀ॥ ੪॥ ੧॥

*(ਪੰਨਾ ੫੨੫)*

ਭੂਮਿਕਾ : ਭਗਤ ਤ੍ਰਿਲੋਚਨ ਜੀ ਇਸ ਸ਼ਬਦ ਵਿਚ ਕਹਿੰਦੇ ਹਨ ਕਿ ਮਨੁੱਖ ਬਾਹਰਲੇ ਭੇਖ ਆਦਿ ਨੂੰ ਧਰਮ ਸਮਝ ਕੇ ਭੁਲੇਖੇ ਵਿਚ ਪੈ ਗਿਆ ਹੈ। ਇਹ ਕਰਮ ਕਾਂਡ ਅਤੇ ਭੇਖ ਧਰਮ ਨਹੀਂ ਹਨ ਅਤੇ ਮਨੁੱਖਾ-ਜੀਵਨ ਵਿਚ ਇਨ੍ਹਾਂ ਦੀ ਕੋਈ ਲੋੜ ਨਹੀਂ; ਇਹ ਤਾਂ ਸਗੋਂ ਮਨੁੱਖੀ ਜੀਵਨ ਦੇ ਵਿਕਾਸ ਵਿਚ ਰੁਕਾਵਟ ਹਨ।

ਬ੍ਰਾਹਮਣੀ ਪ੍ਰਚਾਰ ਦੇ ਅਸਰ ਥੱਲੇ ਉਦਾਸੀ ਅਤੇ ਸੰਨਿਆਸੀ ਸੰਸਾਰ ਅਤੇ ਗ੍ਰਹਿਸਤ ਤੋਂ ਪਰੇ ਰਹਿੰਦੇ ਸਨ। ਉਹ ਇਸ ਸੰਸਾਰ ਅਤੇ ਘਰ-ਬਾਰ ਤੋਂ ਪਰੇ ਰਹਿਣ ਨੂੰ ਧਰਮ ਦਾ ਅੰਗ ਪ੍ਰਚਾਰਦੇ ਸਨ ਅਤੇ ਪਰਮਾਨੰਦ (ਆਨੰਦ ਦੇ ਮਾਲਕ ਪ੍ਰਭੂ) ਦੀ ਪ੍ਰਾਪਤੀ ਦਾ ਰਸਤਾ ਮੰਨਦੇ ਸਨ। ਇਸ ਤਰ੍ਹਾਂ ਇਹ ਦ੍ਰਿੜ ਕਰਾਉਣ ਦਾ ਯਤਨ ਸੀ ਕਿ ਜਿਸ ਕਿਸੇ ਨੇ ਇਹ ਉਦਾਸੀ ਦਾ ਰਸਤਾ ਅਪਣਾ ਲਿਆ, ਉਹ ਧਰਮ ਕਮਾ ਰਿਹਾ ਹੈ। ਉਹ ਰੱਬ ਦੀ ਪ੍ਰਾਪਤੀ ਕਰ ਲਵੇਗਾ।

ਭਗਤ ਜੀ ਮਨੁੱਖਾਂ ਨੂੰ ਸਮਝਾਂਦੇ ਹਨ ਕਿ ਹੇ ਬੰਦੇ, ਇਹ ਕਰਮ, ਇਹ ਸਾਧਨ, ਕਿਸੇ ਤਰ੍ਹਾਂ ਵੀ ਸਦੀਵੀ ਸੁੱਖ, ਪਰਮਾਨੰਦ ਦੀ ਪ੍ਰਾਪਤੀ ਦੇ ਤਰੀਕੇ ਨਹੀਂ ਹਨ, ਤੂੰ ਵਿਅਰਥ ਭੁਲੇਖੇ ਵਿਚ ਨਾ ਪਿਆ ਰਹਿ।

ਸੰਨਿਆਸ ਅਤੇ ਉਦਾਸੀ ਧਾਰਨ ਕਰਨ ਨਾਲ ਉਸ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬੇਸ਼ੱਕ ਤੂੰ ਸੰਸਾਰ ਨੂੰ ਦਿਖਾਵੇ ਮਾਤ੍ਰ ਤਾਂ ਤਿਆਗ ਦਿੱਤਾ ਹੈ, ਗ੍ਰਹਿਸਤ ਨੂੰ ਵੀ ਛੱਡ ਕੇ ਸੰਨਿਆਸ ਭੇਖ ਧਾਰ ਲਿਆ ਹੈ ਅਤੇ ਤੂੰ ਸਮਝਦਾ ਹੈਂ ਕਿ ਮੈਂ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਆਦਿਕ ਦੇ ਪ੍ਰਭਾਵ ਤੋਂ ਬਚ ਗਿਆ ਹਾਂ। ਪਰ ਇਹ ਸਾਰੇ ਵਿਕਾਰ ਤਾਂ ਤੇਰੇ ਅੰਦਰ ਹੀ ਹਨ। ਇਨ੍ਹਾਂ ਵਿਚਾਰਾਂ ਨੂੰ ਪੰਚਮ ਪਾਤਸ਼ਾਹ ਇੰਝ ਬਿਆਨ ਕਰਦੇ ਹਨ :

ਊਂਅਰ ਤਾਪ, ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ, ਗ੍ਰਿਹ ਤੇ ਨਸਤਾ॥
ਦੇਸੁ ਛੋਡਿ, ਪਰਦੇਸਹਿ ਧਾਇਆ॥ ਪੰਚ ਚੰਡਾਲ, ਨਾਲੇ ਲੈ ਆਇਆ॥

*(ਬਿਆਸ ਪ੍ਰਭਾਤੀ, ਮ: ੫, ਅਸਟਪਦੀਆ ਪੰਨਾ ੧੩੪੮)*

ਇਸ ਤਰ੍ਹਾਂ ਦੇ ਤਿਆਗ ਨਾਲ ਖਾਣ ਪੀਣ ਆਦਿ ਦੀ ਤ੍ਰਿਸ਼ਨਾ ਤੇਰੇ ਅੰਦਰੋਂ ਨਹੀਂ ਮੁੱਕ ਸਕੀ। ਗੁਰੂ ਨਾਨਕ ਪਾਤਸ਼ਾਹ ਵੀ ਇਹੋ ਜਿਹੇ ਉਦਾਸੀਆਂ ਦੀ ਮਾਨਸਿਕ ਹਾਲਤ ਦਾ ਬਿਆਨ ਕਰਦੇ ਹੋਏ ਕਹਿੰਦੇ ਹਨ :

**ਇਕਿ ਕੰਦ ਮੂਲੁ ਚੁਣਿ ਖਾਹਿ, ਵਣਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ, ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ, ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ, ਨ ਗਿਰਹੀ ਨ ਉਦਾਸਾ॥**

*(ਪਉੜੀ ਮਾਝ ਕੀ ਵਾਰ, ਮ: ੧, ਪੰਨਾ ੧੪੦)*

ਮਨੁੱਖ ਇਹ ਸਮਝਦਾ ਹੈ ਕਿ ਕੇਵਲ ਸੰਸਾਰ ਨੂੰ ਤਿਆਗ ਕੇ ਕਿਸੇ ਖਾਸ ਟਿਕਾਣੇ ਤੇ ਧੂਣੀ ਆਦਿ ਤਪਾ ਕੇ ਬੈਠਣਾ ਹੀ ਉਦਾਸੀ ਹੈ। ਉਸਨੂੰ ਇਹ ਵੀ ਭੁਲੇਖਾ ਹੈ ਕਿ ਉਸ ਨੇ ਮਾਇਆ ਦਾ ਤਿਆਗ ਕਰ ਦਿਤਾ ਹੈ। ਪਰ ਹਉਮੈਂ ਮਨੁੱਖ ਦੇ ਅੰਦਰ ਫਿਰ ਵੀ ਟਿਕੀ ਰਹਿੰਦੀ ਹੈ। ਸੋ ਇਹ ਤਿਆਗ ਦਾ ਰਾਹ ਨਹੀਂ। ਉਦਾਸੀ ਉਹ ਹੈ ਜਿਸ ਨੇ ਆਪਣੀ ਹਉਮੈਂ ਨੂੰ ਤਿਆਗਿਆ ਹੈ। ਗੁਰਵਾਕ ਹੈ :

**ਹਰਿ ਕੀ ਭਗਤਿ ਰਤੇ ਬੈਰਾਗੀ, ਚੂਕੇ ਮੋਹ ਪਿਆਸਾ॥**
**ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ॥**

*(ਆਸਾ, ਮ: ੧ ਛੰਤ, ਪੰਨਾ ੪੩੭)*

ਜਿਨ੍ਹਾਂ ਨੇ ਘਰ ਅਤੇ ਬਾਹਰ (ਜੰਗਲਾਂ) ਨੂੰ ਇਕ ਸਮਾਨ ਕਰਕੇ ਜਾਣਿਆ ਹੈ ਉਹ ਹੀ ਉਦਾਸੀ ਹਨ :

**ਗੁਰ ਬਚਨੀ ਬਾਹਰਿ ਘਰਿ ਏਕੋ, ਨਾਨਕੁ ਭਇਆ ਉਦਾਸੀ॥**

*(ਮਾਰੂ, ਮਹਲਾ ੧-੯੯੨)*

ਕੇਵਲ ਇਸਤਰੀ ਅਤੇ ਬੱਚਿਆਂ ਨੂੰ ਛੱਡ ਕੇ ਸੰਨਿਆਸ ਧਾਰਨ ਨਾਲ ਆਸਾ, ਤ੍ਰਿਸ਼ਨਾ ਆਦਿਕ ਮੁੱਕਦੀਆਂ ਨਹੀਂ, ਇਹ ਤਾਂ ਮਨ ਦੇ ਅੰਦਰ ਬਣੀਆਂ ਹੀ ਰਹਿੰਦੀਆਂ ਹਨ ਅਤੇ ਇਹਨਾਂ ਪਿਛੇ ਲੱਗਾ ਮਨ (ਸੰਨਿਆਸੀ) ਟਿਕਿਆ ਨਹੀਂ ਰਹਿੰਦਾ ਭਟਕਦਾ ਹੀ ਰਹਿੰਦਾ ਹੈ :

**ਤਜੈ ਗਿਰਸਤੁ, ਭਇਆ ਬਨ ਵਾਸੀ,**
**ਇਕੁ ਖਿਨੁ ਮਨੂਆ, ਟਿਕੈ ਨ ਟਿਕਈਆ॥**
**ਧਾਵਤੁ ਧਾਇ, ਤਦੇ ਘਰਿ ਆਵੈ,**
**ਹਰਿ ਹਰਿ ਸਾਧੂ ਸਰਣਿ ਪਵਈਆ॥੨॥**
**ਧੀਆ ਪੂਤ ਛੋਡਿ ਸੰਨਿਆਸੀ, ਆਸਾ ਆਸ ਮਨਿ ਬਹੁਤੁ ਕਰਈਆ॥**

ਆਸਾ ਆਸ ਕਰੈ ਨਹੀ ਬੂਝੈ, ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥ ੩॥

*(ਬਿਲਾਵਲੁ, ਮਹਲਾ ੪-੮੩੫)*

ਬਾਹਰੀ ਭੇਖ ਰਾਹੀਂ ਸੰਨਿਆਸੀ ਨਹੀਂ ਬਣਿਆ ਜਾਂਦਾ। ਸ੍ਰੀ ਗੁਰੂ ਅਰਜੁਨ ਦੇਵ ਜੀ ਅਸਲੀ ਸੰਨਿਆਸੀ ਦੇ ਲੱਛਣਾਂ ਬਾਰੇ ਫੁਰਮਾਉਂਦੇ ਹਨ :

**ਸੋ ਸੰਨਿਆਸੀ, ਜੋ ਸਤਿਗੁਰ ਸੇਵੈ, ਵਿਚਹੁ ਆਪੁ ਗਵਾਏ॥**
**ਛਾਦਨ ਭੋਜਨ ਕੀ ਆਸ ਨ ਕਰਈ, ਅਚਿੰਤੁ ਮਿਲੈ ਸੋ ਪਾਏ॥**

*(ਮਾਰੂ, ਮਹਲਾ ੧-੧੦੧੩)*

ਗੁਰੂ ਸਾਹਿਬ ਵਾਰ-ਵਾਰ ਕਹਿ ਰਹੇ ਹਨ ਕਿ ਇਹਨਾਂ ਕਰਮਕਾਂਡਾਂ, ਸੰਨਿਆਸ ਤੇ ਉਦਾਸੀ ਮੱਤ ਧਾਰਨ ਨਾਲ ਪਰਮਾਨੰਦ (ਵਾਹਿਗੁਰੂ) ਨੂੰ ਨਹੀਂ ਪਾਇਆ ਜਾ ਸਕਦਾ। ਪਰ ਅੱਜ ਪੰਜਾਬ ਵਿਚ ਕੀ, ਸਾਰੇ ਹਿੰਦੁਸਤਾਨ ਵਿਚ ਬੇਅੰਤ ਸਿੱਖ ਸੰਨਿਆਸੀਆਂ, ਉਦਾਸੀਆਂ ਦੇ ਡੇਰੇ ਬਣ ਗਏ ਹਨ। ਇਕ ਪਾਸੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਹੁੰਦਾ ਹੈ, ਅਤੇ ਦੂਜੇ ਪਾਸੇ ਸੰਨਿਆਸੀਆਂ ਉਦਾਸੀਆਂ ਵਾਲੀਆਂ ਰੀਤਾਂ ਰਸਮਾਂ ਵੀ। ਗੇਰੂਏ ਕਪੜੇ ਵੀ ਪਾਏ ਜਾਂਦੇ ਹਨ, ਜਟਾਂ ਵੀ ਬਣਾਈਆਂ ਜਾਂਦੀਆਂ ਹਨ, ਘਰ-ਬਾਰ ਦੇ ਤਿਆਗ ਦਾ ਢੌਂਗ ਵੀ ਕੀਤਾ ਜਾਂਦਾ ਹੈ ਅਤੇ ਇਹ ਸਭ ਕੁਝ ਕਰਨ ਦਾ ਪ੍ਰਚਾਰ ਵੀ ਕੀਤਾ ਜਾ ਰਿਹਾ ਹੈ।

ਅਜਿਹੇ ਥਾਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਕਰਕੇ ਭੁਲੇਖਾ ਪੈਦਾ ਹੋ ਰਿਹਾ ਹੈ ਉਪਰੋਕਤ ਕਰਮ ਕਾਂਡ (ਜਿਨ੍ਹਾਂ ਦਾ ਗੁਰਮਤਿ ਵਿਚ ਖੰਡਨ ਕੀਤਾ ਗਿਆ ਹੈ) ਸ਼ਾਇਦ ਗੁਰਮਤਿ ਦੇ ਅਨੁਸਾਰ ਹੀ ਹਨ। ਪਰ ਸਾਨੂੰ ਭਲੀ ਭਾਂਤ ਪਤਾ ਹੋਣਾ ਚਾਹੀਦਾ ਹੈ ਕਿ ਅਜਿਹੇ ਫੋਕਟ ਅਤੇ ਫਜ਼ੂਲ ਦੇ ਕਰਮ ਕਾਂਡਾਂ ਨਾਲ ਕੁਝ ਨਹੀਂ ਬਣਨਾ। ਇਕ ਪ੍ਰਭੂ ਯਾਦ ਹੀ ਹੈ ਜੋ ਮਨੁੱਖ ਦੇ ਜੀਵਨ ਵਿਚ ਪਲਟਾ ਲਿਆ ਸਕਦੀ ਹੈ। ਇਸੇ ਲਈ ਤਾਂ ਕਬੀਰ ਜੀ ਫੁਰਮਾਉਂਦੇ ਹਨ, ਕਿ ਹੇ ਮਨੁੱਖ, ਤੂੰ ਆਪਣੇ ਮਨ ਵਿਚੋਂ ਇਹੋ ਜਿਹਾ ਭਰਮ ਕੱਢ ਕੇ ਤੇ ਇਕ ਪ੍ਰਮਾਤਮਾ ਦਾ ਲੜ ਫੜ ਲੈ :

**ਕਹਤ ਕਬੀਰ, ਸੁਨਹੁ ਰੇ ਪ੍ਰਾਨੀ, ਛੋਡਹੁ ਮਨ ਕੇ ਭਰਮਾ॥**
**ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਪਰਹੁ ਏਕ ਕੀ ਸਰਨਾਂ॥**

*(ਧਨਾਸਰੀ, ਕਬੀਰ ਜੀ ਕੀ, ਪੰਨਾ ੬੯੨)*

ਇਕੋ ਇਕ ਪ੍ਰਭੂ ਪਰਮਾਤਮਾ ਦੀ ਸ਼ਰਨ ਵਿਚ ਪੈ ਕੇ ਕੇਵਲ ਉਸੇ ਇਕ ਨੂੰ ਜਪਣਾ ਚਾਹੀਦਾ ਹੈ। ਉਸ ਦੀ ਹੋਂਦ ਨੂੰ ਹਰ ਛਿਨ ਯਾਦ ਵਿਚ ਰੱਖਣਾ ਚਾਹੀਦਾ

ਹੈ। ਬਾਕੀ ਦੇ ਕਰਮ ਕਾਂਡਾਂ ਦਾ ਤਿਆਗ ਕਰਨਾ ਚਾਹੀਦਾ ਹੈ। ਫਿਰ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਭੁਲੇਖੇ ਦੂਰ ਕਰਨ ਦਾ ਤਰੀਕਾ ਸਾਨੂੰ ਦਸਦੇ ਹਨ :

**ਭੈ ਭਾਇ, ਭਗਤਿ ਕਰਹਿ ਦਿਨੁ ਰਾਤੀ, ਹਰਿ ਜੀਉ ਵੇਖੈ ਸਦਾ ਹਦੂਰਿ॥**
**ਸਚੈ ਸਬਦਿ ਸਦਾ ਮਨੁ ਰਾਤਾ, ਭ੍ਰਮ ਗਇਆ ਸਰੀਰਹੁ ਦੂਰ॥**

*(ਸਿਰੀ ਰਾਗੁ, ਮਹਲਾ ੩, ਪੰਨਾ ੩੪)*

## ਸ਼ਬਦ ਦੇ ਅਰਥ

**ਭਰਮੇ ਭੂਲੀ ਰੇ ਜੈ ਚੰਦਾ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ॥ ੧॥ ਰਹਾਉ॥**

**ਪਦ ਅਰਥ:** ਰੇ—ਹੇ। ਨਹੀ ਨਹੀ—ਬਿਲਕੁਲ ਨਹੀਂ। **ਚੀਨ੍ਹਿਆ** — ਪਛਾਣਿਆ। **ਪਰਮਾਨੰਦਾ**— ਸਭ ਤੋਂ ਸਰੇਸ਼ਟ ਆਨੰਦ ਦੇ ਮਾਲਕ ਪ੍ਰਭੂ ਨੂੰ॥ ੧॥ ਰਹਾਉ॥

**ਅਰਥ** : ਹੇ ਜੈ ਚੰਦ! ਸਾਰੀ ਲੋਕਾਈ ਇਸ ਭੁਲੇਖੇ ਵਿਚ (ਭੁਲੀ ਪਈ ਹੈ) ਕਿ ਨਿਰਾ ਫਕੀਰੀ ਭੇਖ ਧਾਰਿਆਂ ਪਰਮਾਤਮਾ ਮਿਲ ਪੈਂਦਾ ਹੈ, ਪਰ ਇਹ ਗਲਤ ਹੈ। ਇਸ ਤਰ੍ਹਾਂ ਪਰਮਾਨੰਦ ਪ੍ਰਭੂ ਦੀ ਸੋਝੀ ਕਦੇ ਭੀ ਨਹੀਂ ਪੈਂਦੀ॥ ੧॥ ਰਹਾਉ॥

**ਅੰਤਰੁ ਮਲਿ, ਨਿਰਮਲੁ ਨਹੀ ਕੀਨਾ, ਬਾਹਰਿ ਭੇਖ ਉਦਾਸੀ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ, ਕਾਹੇ ਭਇਆ ਸੰਨਿਆਸੀ॥ ੧॥**

**ਪਦ ਅਰਥ: ਅੰਤਰੁ**—ਅੰਦਰਲਾ ਮਨ। **ਮਲਿ**—ਮਲੈ ਵਾਲਾ, ਮਲੀਨ। **ਕੀਨਾ**—ਕੀਤਾ। **ਭੇਖ**—ਧਾਰਮਿਕ ਲਿਬਾਸ। **ਉਦਾਸੀ**—ਵਿਰਕਤ, ਜਗਤ ਵੱਲੋਂ ਉਪਰਾਮ। **ਹਿਰਦੈ ਕਮਲ ਨ ਚੀਨ੍ਹਾ**—ਹਿਰਦੇ ਦਾ ਕਉਲ-ਫੁੱਲ ਨਹੀਂ ਪਛਾਣਿਆ। **ਘਟਿ**—ਘਟ ਵਿਚ, ਹਿਰਦੇ ਵਿਚ॥ ੧॥

**ਅਰਥ** : ਜੇ ਕਿਸੇ ਮਨੁੱਖ ਨੇ ਅੰਦਰਲਾ ਮਲੀਨ ਮਨ ਸਾਫ਼ ਨਹੀਂ ਕੀਤਾ, ਪਰ ਬਾਹਰ ਸਰੀਰ ਉਤੇ ਸਾਧੂਆਂ ਵਾਲਾ ਬਾਣਾ ਪਾਇਆ ਹੋਇਆ ਹੈ, ਜੇ ਉਸ ਨੇ ਆਪਣੇ ਹਿਰਦੇ-ਰੂਪ ਕਉਲ ਨੂੰ ਨਹੀਂ ਪਰਖਿਆ, ਜੇ ਉਸ ਨੇ ਆਪਣੇ ਅੰਦਰ ਪਰਮਾਤਮਾ ਨਹੀਂ ਵੇਖਿਆ, ਤਾਂ ਸੰਨਿਆਸ ਧਾਰਨ ਕਰਨ ਦਾ ਕੋਈ ਲਾਭ ਨਹੀਂ॥ ੧॥

**ਘਰਿ ਘਰਿ ਖਾਇਆ, ਪਿੰਡੁ ਬਧਾਇਆ, ਖਿੰਥਾ ਮੁੰਦਾ ਮਾਇਆ॥**
**ਭੂਮਿ ਮਸਾਣ ਕੀ ਭਸਮ ਲਗਾਈ, ਗੁਰ ਬਿਨੁ ਤਤੁ ਨ ਪਾਇਆ॥ ੨॥**

ਪਦ ਅਰਥ : ਘਰਿ ਘਰਿ—ਹਰੇਕ ਘਰ ਵਿਚ, ਹਰੇਕ ਘਰ ਤੋਂ, ਘਰ ਘਰ ਤੋਂ। ਪਿੰਡੁ—ਸਰੀਰ। ਬਧਾਇਆ—ਮੋਟਾ ਕਰ ਲਿਆ। ਖਿੰਥਾ—ਗੋਦੜੀ। ਮਸਾਣ ਭੂਮਿ—ਉਹ ਧਰਤੀ ਜਿਥੇ ਮੁਰਦੇ ਸਾੜੀਦੇ ਹਨ। ਭਸਮ—ਸੁਆਹ। ਤਤੁ—ਅਸਲੀਅਤ॥੨॥

ਅਰਥ : ਜਿਸ ਮਨੁੱਖ ਨੇ ਘਰ ਘਰ ਤੋਂ ਮੰਗ ਕੇ ਟੁੱਕਰ ਖਾ ਲਿਆ, ਆਪਣੇ ਸਰੀਰ ਨੂੰ ਚੰਗਾ ਪਾਲ ਲਿਆ, ਗੋਦੜੀ ਪਹਿਨ ਲਈ, ਮੁੰਦ੍ਰਾਂ ਭੀ ਪਾ ਲਈਆਂ, ਪਰ ਸਭ ਕੁਝ ਮਾਇਆ ਦੀ ਖਾਤਰ ਹੀ ਕੀਤਾ, ਮਸਾਣਾਂ ਦੀ ਧਰਤੀ ਦੀ ਸੁਆਹ ਭੀ ਪਿੰਡੇ ਤੇ ਮਲ ਲਈ, ਪਰ ਜੇ ਉਹ ਗੁਰੂ ਦੇ ਰਾਹ ਤੇ ਨਹੀਂ ਤੁਰਿਆ ਤਾਂ ਇਸ ਤਰ੍ਹਾਂ ਤੱਤ ਦੀ ਪ੍ਰਾਪਤੀ ਨਹੀਂ ਹੁੰਦੀ॥੨॥

**ਕਾਇ ਜਪਹੁ ਰੇ, ਕਾਇ ਤਪਹੁ ਰੇ, ਕਾਇ ਬਿਲੋਵਹੁ ਪਾਣੀ॥**
**ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥੩॥**

ਪਦ ਅਰਥ : ਕਾਇ—ਕਾਹਦੇ ਲਈ? ਜਪਹੁ—ਜਪ ਕਰਦੇ ਹੋ। ਰੇ—ਹੇ ਭਾਈ। ਬਿਲੋਵਹੁ—ਰਿੜਕਦੇ ਹੋ। ਜਿਨਿ—ਜਿਸ ਪ੍ਰਭੂ ਨੇ। ਨਿਰਬਾਣੀ—ਵਾਸ਼ਨਾ-ਰਹਿਤ ਪ੍ਰਭੂ॥੩॥

ਅਰਥ : ਹੇ ਭਾਈ! ਕਿਉਂ ਗਿਣੇ ਮਿਥੇ ਜਪ ਕਰਦੇ ਹੋ? ਕਿਉਂ ਤਪ ਸਾਧਦੇ ਹੋ? ਕਾਹਦੇ ਲਈ ਪਾਣੀ ਰਿੜਕਦੇ ਹੋ? ਹਠ ਨਾਲ ਕੀਤੇ ਹੋਏ ਇਹ ਸਾਧਨ ਤਾਂ ਪਾਣੀ ਰਿੜਕਣ ਸਮਾਨ ਹਨ, ਉਸ ਵਾਸ਼ਨਾ-ਰਹਿਤ ਪ੍ਰਭੂ ਨੂੰ ਹਰ ਵੇਲੇ ਯਾਦ ਕਰੋ, ਜਿਸ ਨੇ ਚੁਰਾਸੀ ਲੱਖ ਜੂਨ ਵਾਲੀ ਸ੍ਰਿਸ਼ਟ ਪੈਦਾ ਕੀਤੀ ਹੈ॥੩॥

**ਕਾਇ ਕਮੰਡਲੁ ਕਾਪੜੀਆ ਰੇ, ਅਠਸਠਿ ਕਾਇ ਫਿਰਾਹੀ॥**
**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ, ਕਣ ਬਿਨੁ ਗਾਹੁ ਕੀ ਪਾਹੀ॥੪॥੧॥**

ਪਦ ਅਰਥ : ਕਮੰਡਲੁ—ਮਿੱਟੀ ਜਾਂ ਲੱਕੜ ਦਾ ਪਿਆਲਾ ਆਦਿਕ ਜੋ ਸਾਧੂ ਲੋਕ ਪਾਣੀ ਪੀਣ ਲਈ ਪਾਸ ਰਖਦੇ ਹਨ, ਖੱਪਰ। ਕਾਪੜੀਆ—ਟਾਕੀਆਂ ਦੀ ਬਣੀ ਹੋਈ ਗੋਦੜੀ ਪਹਿਨਣ ਵਾਲਾ। ਕਣ—ਅੰਨ ਦੇ ਦਾਣੇ। ਰੇ—ਹੇ ਭਾਈ। ਅਠਸਠਿ—ਅਠਾਹਠ ਤੀਰਥ। ਬਦਤਿ—ਆਖਦਾ ਹੈ। ਕਿ—ਕਾਹਦੇ ਲਈ॥੪॥

ਅਰਥ : ਹੇ ਕਾਪੜੀਏ! ਹੱਥ ਵਿਚ ਖੱਪਰ ਫੜਨ ਦਾ ਕੋਈ ਲਾਭ ਨਹੀਂ। ਅਠਾਹਠ ਤੀਰਥਾਂ ਤੇ ਭਟਕਣ ਦਾ ਭੀ ਕੋਈ ਲਾਭ ਨਹੀਂ। ਤ੍ਰਿਲੋਚਨ ਆਖਦਾ ਹੈ—ਹੇ ਬੰਦੇ ! ਸੁਣ, ਜੇ (ਭਰੀਆਂ ਵਿਚ) ਅੰਨੇ ਦੇ ਦਾਣੇ ਨਹੀਂ, ਤਾਂ ਗਾਹ ਪਾਣ ਦਾ ਕੋਈ ਲਾਭ ਨਹੀਂ॥੪॥੧॥

# ਭਾਂਡਾ ਧੋਇ ਬੈਸਿ ਧੂਪ ਦੇਵਹੁ

ਰਾਗੁ ਸੂਹੀ, ਮਹਲਾ ੧, ਚਉਪਦੇ, ਘਰੁ ੧

ਭਾਂਡਾ ਧੋਇ, ਬੈਸਿ ਧੂਪ ਦੇਵਹੁ, ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ, ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ॥
ਜਪਹੁ, ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥ ੧॥ ਰਹਾਉ॥
ਇਹੁ ਮਨਿ, ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ॥
ਰਸਨਾ ਨਾਮੁ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤੁ ਪਾਵਹੁ॥ ੨॥
ਮਨੁ ਸੰਪਟੁ, ਜਿਤੁ ਸਤ ਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ॥
ਪੂਜਾ ਪ੍ਰਾਣ, ਸੇਵਕੁ ਜੇ ਸੇਵੇ, ਇਨ੍ਹ ਬਿਧਿ ਸਾਹਿਬੁ ਰਵਤੁ ਰਹੈ॥ ੩॥
ਕਹਦੇ ਕਹਹਿ, ਕਹੇ ਕਹਿ ਜਾਵਹਿ, ਤੁਮ ਸਰਿ ਅਵਰੁ ਨ ਕੋਈ॥
ਭਗਤਿ ਹੀਣੁ ਨਾਨਕੁ ਜਨੁ ਜੰਪੈ, ਹਉ ਸਾਲਾਹੀ ਸਚਾ ਸੋਈ॥ ੪॥

*(ਪੰਨਾ ੭੨੮)*

ਇਸ ਸ਼ਬਦ ਦੀ ਰਹਾਉ ਦੀ ਤੁਕ ਤੋਂ ਇਹ ਗੱਲ ਸਪੱਸ਼ਟ ਹੈ ਕਿ ਮਨੁੱਖ ਨੂੰ ਇਸ ਜੀਵਨ ਵਿਚ ਇਕ ਨਾਮ ਹੀ ਜਪਣਾ ਚਾਹੀਦਾ ਹੈ। ਨਾਮ ਨੂੰ ਛੱਡ ਕੇ ਬਾਕੀ ਸਭ ਗੱਲਾਂ ਫੋਕਟ ਹਨ। ਅਜਿਹੇ ਵਿਚਾਰ ਗੁਰੂ ਸਾਹਿਬਾਨ ਨੇ ਅਨੇਕਾਂ ਥਾਈਂ ਪ੍ਰਗਟਾਏ ਹਨ ਜਿਹਾ ਕਿ :

ਭਈ ਪਰਾਪਤਿ, ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ, ਇਹ ਤੇਰੀ ਬਰੀਆ॥
ਅਵਰਿ ਕਾਜ, ਤੇਰੈ ਕਿਤੈ ਨ ਕਾਮ॥
ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ॥

*(ਆਸਾ, ਮ: ੫, ਪੰਨਾ ੧੨)*

ਜੀਅਰੇ ਓਲ੍ਹਾ ਨਾਮ ਕਾ॥
ਅਵਰੁ ਜਿ ਕਰਨ ਕਰਾਵਨੋ, ਤਿਨ ਮਹਿ ਭਉ ਹੈ ਜਾਮ ਕਾ॥

*(ਗਉੜੀ, ਮ: ੫, ਪੰਨਾ ੨੧੧)*

ਕਣ ਬਿਨਾ, ਜੈਸੇ ਥੋਥਰ ਤੁਖਾ॥
ਨਾਮ ਬਿਹੂਨ, ਸੂਨੇ ਸੇ ਮੁਖਾ॥

*(ਗਉੜੀ, ਮ: ੫, ਪੰਨਾ ੧੯੨)*

(ਦਾਣੇ ਬਿਨਾਂ ਜਿਵੇਂ ਧਾਨ ਆਦਿਕ ਕਾ ਛਿਲਕਾ ਥੋਥਾ ਹੈ-ਕਿਸੇ ਕੰਮ ਦਾ ਨਹੀਂ, ਉਵੇਂ ਹੀ ਨਾਮ ਹੀਣ ਪ੍ਰਾਣੀ ਦੀ ਹਾਲਤ ਹੈ।)

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ, ਸੇਈ ਨਗਰ ਉਜਾੜੀ ਜੀਉ॥੧॥**

*(ਮਾਝ, ਮ: ੫, ਪੰਨਾ ੧੦੫)*

ਨਾਮ ਦੀ ਮਹਿਮਾ ਗਾਉਣ ਦਾ ਇਹ ਕਾਰਨ ਹੈ ਕਿ ਇਹ ਕੇਵਲ ਨਾਮ ਹੀ ਹੈ ਜੋ ਮਨੁੱਖ ਨੂੰ ਪ੍ਰਭੂ ਨਾਲ ਜੋੜਦਾ ਹੈ। ਪ੍ਰਭੂ ਨਾਲ ਇਸੇ ਜੀਵਨ ਵਿਚ ਇਕ-ਸੁਰਤਾ ਕਾਇਮ ਕਰਨੀ ਮਨੁੱਖਾ ਜੀਵਨ ਦਾ ਲਕਸ਼ ਜਾਂ ਮਨੋਰਥ ਹੈ। ਨਾਮ, ਮਨੁੱਖ ਵਿਚੋਂ ਅਉਗੁਣਾਂ ਨੂੰ ਖਤਮ ਕਰਦਾ ਹੈ ਅਤੇ ਉਸਦੇ ਮਨ ਵਿਚ ਉਹ ਗੁਣ ਭਰਦਾ ਹੈ ਜੋ ਪ੍ਰਭੂ ਵਿੱਚ ਹਨ। ਪ੍ਰਭੂ ਅਤੇ ਮਨੁੱਖ ਦੇ ਗੁਣਾਂ ਦੀ ਇਕ-ਸੁਰਤਾ ਹੀ ਪ੍ਰਭੂ ਅਤੇ ਮਨੁੱਖ ਵਿਚ ਸਾਂਝ ਉਪਜਾਉਂਦੀ ਹੈ।

ਨਾਮ ਜਪਣ ਦਾ ਸਭ ਤੋਂ ਪਹਿਲਾ ਸਿੱਟਾ ਇਹ ਨਿਕਲਦਾ ਹੈ ਕਿ ਮਨੁੱਖ ਪਾਪਾਂ ਅਤੇ ਅਉਗੁਣਾਂ ਦੇ ਅਸਰ ਤੋਂ ਮੁਕਤ ਹੋ ਜਾਂਦਾ ਹੈ :

**ਭਰੀਐ ਮਤਿ, ਪਾਪਾ ਕੈ ਸੰਗਿ॥ ਓਹੁ ਧੋਪੈ, ਨਾਵੈ ਕੈ ਰੰਗਿ॥**

*(ਮ: ੧, ਜਪੁ, ਪੰਨਾ ੪)*

ਨਾਮ ਮਨ ਨੂੰ ਵਿਕਾਰ ਰਹਿਤ ਕਰਕੇ, ਇਧਰ ਉਧਰ ਭਟਕਣ ਤੋਂ ਰੋਕਦਾ ਹੈ ਅਤੇ ਪ੍ਰਭੂ ਚਰਨਾਂ ਨਾਲ ਜੋੜਦਾ ਹੈ ਅਤੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰਦਾ ਹੈ। ਨੌਵੇਂ ਪਾਤਿਸ਼ਾਹ ਫੁਰਮਾਉਂਦੇ ਹਨ :

**ਮਾਈ, ਮੈ ਧਨੁ ਪਾਇਓ ਹਰਿ ਨਾਮੁ॥**
**ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ॥੧॥ ਰਹਾਉ॥**
**ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ॥**
**ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ॥**

*(ਬਸੰਤ, ਮ: ੯, ਪੰਨਾ ੧੧੮੬)*

ਜਦੋਂ ਨਾਮ ਜਪਣ ਕਰਕੇ ਮਨੁੱਖ ਦੀ ਪ੍ਰਭੂ ਨਾਲ ਇਕ ਸੁਰਤਾ ਹੋ ਜਾਂਦੀ ਹੈ, ਤਾਂ ਮਨੁੱਖ ਆਪਣੇ ਆਪ ਨੂੰ ਮਹਾਂਬਲੀ ਅਨੁਭਵ ਕਰਨ ਲੱਗ ਪੈਂਦਾ ਹੈ। ਉਹ ਵਿਕਾਰਾਂ ਉਤੇ ਜਿੱਤ ਪ੍ਰਾਪਤ ਕਰਦਾ ਹੈ, ਵੱਡੀ ਤੋਂ ਵੱਡੀ ਦੁਖਦਾਈ ਘਟਨਾ ਉਸਦਾ ਦਿਲ ਨਹੀਂ ਦੁਖਾ ਸਕਦੀ, ਵੱਡੀ ਤੋਂ ਵੱਡੀ ਖੁਸ਼ੀ ਉਸ ਦੇ ਮਨ ਤੇ ਅਸਰ ਨਹੀਂ ਪਾਉਂਦੀ। ਉਹ ਸਹਿਜ ਅਵਸਥਾ ਵਿਚ ਰਹਿੰਦਾ ਹੋਇਆ ਸੰਸਾਰ ਸਮੁੰਦਰ ਨੂੰ ਸਹਿਜੇ ਹੀ ਪਾਰ ਕਰ ਜਾਂਦਾ ਹੈ, ਜਿਸ ਨੂੰ ਪਾਰ ਕਰਨਾ, ਨਾਮ-ਹੀਣ ਮਨੁੱਖ, ਇਕ

ਔਖੀ ਘਾਟੀ ਸਮਝਦਾ ਹੈ ਅਤੇ ਜਿਸਨੂੰ ਉਸਨੇ ਦੁੱਖਾਂ ਦੇ ਘਰ ਦਾ ਨਾਂ ਦਿਤਾ ਹੋਇਆ ਹੈ।

ਨਾਮ ਵਿਚ ਜੁੜਿਆ ਮਨੁੱਖ ਹਰੇਕ ਇਨਸਾਨ ਵਿਚ ਆਪਣੇ ਪਿਆਰੇ-ਪ੍ਰਭੂ ਨੂੰ ਵੇਖਦਾ ਹੈ। ਮਨੁੱਖੀ ਭਾਈਚਾਰੇ ਦੀ ਸੇਵਾ ਨੂੰ ਉਹ ਪ੍ਰਭੂ ਦੀ ਸੇਵਾ ਸਮਝਦਾ ਹੈ। ਉਹ ਸਾਰੀ ਮਨੁੱਖਤਾ ਦੇ ਕਲਿਆਣ ਵਿਚ ਆਪਣਾ ਯੋਗਦਾਨ ਦਿੰਦਾ ਹੈ। ਇਸ ਤਰ੍ਹਾਂ ਜਿਥੇ ਨਾਮ ਮਨੁੱਖ ਦੇ ਮਨ ਨੂੰ ਖੇੜੇ ਅਤੇ ਚੜ੍ਹਦੀਆਂ ਕਲਾਂ ਵਿਚ ਰੱਖਦਾ ਹੈ ਉਥੇ ਸਮੁੱਚੇ ਸਮਾਜ ਦੇ ਕਲਿਆਣ ਵਿਚ ਵੀ ਸਹਾਈ ਹੁੰਦਾ ਹੈ। ਨਾਮ ਜਪਣ ਵਾਲਾ ਆਪ ਤਾਂ ਮੁਕਤ ਹੋ ਹੀ ਜਾਂਦਾ ਹੈ, ਉਹ ਬਾਕੀ ਦੇ ਸਮਾਜ ਦੀ ਮੁਕਤੀ ਦਾ ਸਾਧਨ ਵੀ ਬਣਦਾ ਹੈ। ਅਜਿਹੇ ਮਨੁੱਖਾਂ ਬਾਰੇ ਹੀ ਤਾਂ ਸਤਿਗੁਰੂ ਫ਼ੁਰਮਾਉਂਦੇ ਹਨ :

**ਧੰਨੁ ਧੰਨੁ,ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ,ਸਭੁ ਜਗਤੁ ਤਰਾਇਆ॥**
**ਜਨ ਆਵਨ ਕਾ,ਇਹੈ ਸੁਆਉ॥ ਜਨ ਕੈ ਸੰਗਿ,ਚਿਤਿ ਆਵੈ ਨਾਉ॥**
**ਆਪਿ ਮੁਕਤੁ, ਮੁਕਤੁ ਕਰੈ ਸੰਸਾਰੁ॥ ਨਾਨਕ,ਤਿਸੁ ਜਨ ਕਉ, ਸਦਾ ਨਮਸਕਾਰੁ॥**

*(ਗਉੜੀ, ਸੁਖਮਨੀ, ਮ: ੫, ਪੰਨਾ ੨੯੪-੯੫)*

ਇਹ ਤਾਂ ਹੈ ਨਾਮ ਸਿਮਰਨ ਦੀ ਬਰਕਤ। ਪਰ ਸਵਾਲ ਉਠ ਖੜੋਂਦਾ ਹੈ ਕਿ ਜਿਸ ਨਾਮ ਦੀ ਇੰਨੀ ਮਹਿਮਾ ਗਾਈ ਹੈ, ਉਸਨੂੰ ਜਪਿਆ ਕਿੰਝ ਜਾਵੇ? ਇਹ ਸੁਆਲ ਕੋਈ ਇੰਨਾ ਮੁਸ਼ਕਿਲ ਨਹੀਂ, ਕਿਉਂਕਿ ਗੁਰੂ ਮਹਾਰਾਜ ਨੇ ਗੁਰਬਾਣੀ ਵਿਚ ਇਹ ਗੱਲ ਥਾਂ-ਥਾਂ ਉਤੇ ਬੜੇ ਸੁਖੈਨ ਤਰੀਕੇ ਨਾਲ ਸਮਝਾਈ ਹੈ, ਪਰ ਸਾਡੇ ਕਈ "ਗਿਆਨੀਆਂ" "ਬ੍ਰਹਮ ਗਿਆਨੀਆਂ" "ਸਾਧਾਂ" "ਸੰਤਾਂ" "ਵਿਦਵਾਨਾਂ" ਤੇ "ਜੋਗੀਆਂ" ਨੇ ਨਾਮ ਦੇ ਮਸਲੇ ਨੂੰ ਬਹੁਤ ਉਲਝਾ ਕੇ ਰੱਖ ਦਿਤਾ ਹੈ। ਜਿਸ ਜੋਗ-ਮਤ ਤੋਂ ਗੁਰੂ ਸਾਹਿਬ ਨੇ ਸਾਡਾ ਖਹਿੜਾ ਛੁਡਾਇਆ ਸੀ, ਕਈ ਵਿਦਵਾਨ ਉਸੇ ਨੂੰ ਹੀ ਮੁੜਕੇ ਸੁਰਜੀਤ ਕਰ ਰਹੇ ਹਨ। ਇੜਾ, ਪਿੰਗਲਾ, ਸੁਖਮਨਾ, ਕੁੰਡਲਨੀ, ਆਦਿ ਦੇ ਚੱਕਰਾਂ ਵਿਚ ਪਾਕੇ ਉਹ ਸਿੱਖਾਂ ਨੂੰ ਗੁਰਮਤਿ ਨਾਲੋਂ ਤੋੜ ਕੇ ਜੋਗ ਮੱਤ ਨਾਲ ਜੋੜ ਰਹੇ ਹਨ। ਅਨ-ਮਤੀਆਂ ਦੀ ਧਾਰਮਿਕ ਸ਼ਬਦਾਵਲੀ ਦਾ ਗੁਰਬਾਣੀ ਵਿਚ ਜ਼ਿਕਰ ਮਾਤਰ ਆ ਜਾਣ ਦਾ ਇਹ ਭਾਵ ਨਹੀਂ ਕਿ ਅਨਮਤੀਆਂ ਦੀ ਵਿਚਾਰਧਾਰਾ ਸਿੱਖਾਂ ਲਈ ਪ੍ਰਮਾਣਿਕ ਹੋ ਜਾਂਦੀ ਹੈ, ਸਗੋਂ ਧਿਆਨ ਇਹ ਰੱਖਣਾ ਚਾਹੀਦਾ ਹੈ ਕਿ ਇਨ੍ਹਾਂ ਸ਼ਬਦਾਂ ਦੀ ਵਰਤੋਂ ਕਿਸ ਪ੍ਰਸੰਗ ਵਿਚ ਹੋਈ ਹੈ।

ਜੋਗਮੱਤ ਦੁਆਰਾ ਦਰਸਾਈ ਗਈ ਪ੍ਰਭੂ ਨਾਲ ਜੁੜਨ ਦੀ ਜੁਗਤੀ ਦਾ ਗੁਰੂ ਪਾਤਸ਼ਾਹ ਨੇ ਸਪੱਸ਼ਟ ਰੂਪ ਵਿਚ ਖੰਡਨ ਕੀਤਾ ਹੈ :

ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ॥
ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ॥

(ਵਡਹੰਸ, ਮ: ੩, ਪੰਨਾ ੫੫੮)

ਨਿਉਲੀ ਕਰਮ, ਭੁਇਅੰਗਮ ਭਾਠੀ॥
ਰੇਚਕ ਕੁੰਭਕ, ਪੂਰਕ ਮਨ ਹਾਠੀ॥
ਪਾਖੰਡ ਧਰਮੁ, ਪ੍ਰੀਤਿ ਨਹੀ ਹਰਿ ਸਉ,
ਗੁਰ ਸਬਦ ਮਹਾ ਰਸੁ ਪਾਇਆ॥੧੩॥

(ਮਾਰੂ, ਮਹਲਾ ੧, ਪੰਨਾ ੧੦੪੩)

ਆਸਨੁ ਪਵਨ ਦੂਰਿ ਕਰਿ ਬਵਰੇ॥
ਛੋਡਿ ਕਪਟੁ, ਨਿਤ ਹਰਿ ਭਜੁ ਬਵਰੇ॥ ਰਹਾਉ॥

(ਬਿਲਾਵਲੁ, ਕਬੀਰ ਜੀ, ਪੰਨਾ ੮੫੬-੫੭)

ਪੰਚਮ ਪਾਤਸ਼ਾਹ ਯੋਗੀਆਂ ਦੇ ਕਰਮਾਂ ਅਤੇ ਨਾਮ-ਜਪਣ ਦੇ ਅਨਮਤੀ ਤਰੀਕਿਆਂ ਬਾਰੇ ਆਪਣੀ ਰਾਏ ਦਿੰਦੇ ਹੋਏ ਆਖਦੇ ਹਨ :

ਜਾਪ ਤਾਪ, ਗਿਆਨ ਸਭਿ ਧਿਆਨ॥
ਖਟ ਸਾਸਤ੍ਰ, ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ, ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ, ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ, ਕੀਏ ਬਹੁ ਜਤਨਾ॥
ਪੁੰਨ ਦਾਨ, ਹੋਮੇ ਬਹੁ ਰਤਨਾ॥
ਸਰੀਰੁ ਕਟਾਇ, ਹੋਮੈ ਕਰਿ ਰਾਤੀ॥
ਵਰਤ ਨੇਮ, ਕਰੈ ਬਹੁ ਭਾਤੀ॥
ਨਹੀ ਤੁਲਿ, ਰਾਮ ਨਾਮ ਬੀਚਾਰ॥
ਨਾਨਕ, ਗੁਰਮੁਖਿ ਨਾਮੁ ਜਪੀਐ, ਇਕ ਬਾਰ॥

(ਗਉੜੀ, ਮ: ੫, ਪੰਨਾ ੨੬੫)

ਕੁਝ ਅਜਿਹੇ 'ਗੁਰਮੁਖ' ਵੀ ਹਨ ਜੋ ਕੇਵਲ ਕਿਸੇ ਇਕ ਸ਼ਬਦ ਦੇ ਰਟਣ ਮਾਤਰ ਨੂੰ ਹੀ ਨਾਮ ਜਪਣਾ ਕਹਿੰਦੇ ਹਨ ਅਤੇ ਕੋਈ ਦਲੀਲ ਸੁਣਨ ਲਈ ਤਿਆਰ ਨਹੀਂ। ਅਜਿਹੇ ਗੁਰਮੁਖਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਨਾਮ ਜਪਣ ਦਾ ਭਾਵ ਪ੍ਰਭੂ ਦੇ ਗੁਣ ਗਾਉਣਾ ਹੈ, ਸਿਫਤਿ ਸਲਾਹ ਕਰਨੀ ਹੈ ਅਤੇ ਇੰਝ ਪ੍ਰਭੂ ਦੇ

ਗੁਣਾਂ ਨੂੰ ਹਿਰਦੇ ਵਿਚ ਧਾਰਨਾ ਹੈ ਅਤੇ ਆਪਣੇ ਆਚਰਨ ਨੂੰ ਉੱਚਾ-ਸੁੱਚਾ ਬਣਾਉਣਾ ਹੈ। ਜੋ ਕਿਸੇ ਇਕ ਸ਼ਬਦ ਦੇ ਨਿਰੇ ਰਟਨ ਉਤੇ ਹੀ ਜ਼ੋਰ ਦਿੰਦੇ ਹਨ ਉਨ੍ਹਾਂ ਬਾਰੇ ਸਤਿਗੁਰੂ ਫੁਰਮਾਉਂਦੇ ਹਨ :

**ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ॥.....**

*(ਗੂਜਰੀ, ਮ: ੩, ਪੰਨਾ ੪੯੧)*

**ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ॥**
**ਨਾਨਕ, ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ੍ ਪਾਇਆ॥**

*(ਵਡਹੰਸ, ਮ: ੩, ਪੰਨਾ ੫੬੫)*

**ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ,**
**ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ॥**

*(ਕਬਿੱਤ, ਪਾਤਸ਼ਾਹੀ ੧੦)*

ਨਾਮ ਜਪਣਾ ਕਿਸੇ ਇਕ ਅੱਖਰ ਦਾ ਰਟਨ ਮਾਤਰ ਕਰਨਾ ਹੀ ਨਹੀਂ ਸਗੋਂ ਪ੍ਰਭੂ ਦਾ ਗੁਣ ਗਾ ਕੇ ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਧਾਰਨਾ ਹੈ, ਤਾਂ ਜੋ ਆਪਣਾ ਜੀਵਨ ਵਿਕਾਰ-ਰਹਿਤ ਹੋ ਜਾਵੇ। ਜਦੋਂ ਜੀਵਨ ਵਿਕਾਰ-ਰਹਿਤ ਹੋ ਗਿਆ ਤਾਂ ਪ੍ਰਭੂ ਨਾਲ ਪ੍ਰੀਤ ਪੈ ਜਾਵੇਗੀ। ਇਸੇ ਸਚਾਈ ਦਾ ਵਰਣਨ ਕਬੀਰ ਸਾਹਿਬ ਨੇ ਇੰਝ ਕੀਤਾ ਹੈ :

**ਕਬੀਰ, ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ॥**
**ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ॥**

*(ਸਲੋਕ, ਕਬੀਰ ਜੀਉ ਕੇ, ਪੰਨਾ ੧੩੬੭)*

ਗੁਰੂ ਨਾਨਕ ਸਾਹਿਬ ਨੇ ਵੀ ਇਹ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਬਿਨਾਂ ਚੰਗੇ ਗੁਣਾਂ ਨੂੰ ਧਾਰਨ ਕੀਤਿਆਂ ਨਾਮ ਨਹੀਂ ਜਪਿਆ ਜਾ ਸਕਦਾ :

**ਸਭਿ ਗੁਣ ਤੇਰੇ, ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥**

*(ਮ: ੧, ਜਪੁ, ਪੰਨਾ ੪)*

ਜਪੁ ਜੀ ਦੀ ਆਖਰੀ ਪਉੜੀ ਵਿਚ ਸਤਿਗੁਰੂ ਨਾਮ ਜਪਣ ਦੀ ਵਿਧੀ ਦਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਮਨੁੱਖ ਨੂੰ ਆਪਣਾ ਆਚਰਨ ਉੱਚਾ ਬਣਾਉਣਾ ਚਾਹੀਦਾ ਹੈ, ਬੁਧੀ ਨੂੰ ਉੱਚੀ (ਸੱਚ ਅਤੇ ਕੂੜ ਦਾ ਨਿਰਣਾ ਕਰਨ ਵਾਲੀ) ਕਰਕੇ, ਗਿਆਨਵਾਨ ਹੋ ਕੇ, ਪ੍ਰਭੂ ਦਾ ਭਉ ਦਿਲ ਵਿਚ ਰੱਖਣਾ ਚਾਹੀਦਾ ਹੈ, ਪ੍ਰਭੂ ਨਾਲ ਪ੍ਰੀਤ ਪਾਉਣੀ ਚਾਹੀਦੀ ਹੈ। ਇਸ ਨਾਲ ਅਜਿਹੀ ਅਵਸਥਾ

ਬਣੇਗੀ, ਜਿਸ ਅਵਸਥਾ ਵਿਚ ਪਹੁੰਚਾਉਣਾ ਗੁਰੂ ਦੇ ਸ਼ਬਦ ਦਾ ਮਨੋਰਥ ਹੈ। ਮਨੁੱਖ ਨਾਮ ਸਿਮਰਨ ਰਾਹੀਂ ਪ੍ਰਭੂ ਵਿਚ ਲੀਨ ਹੋ ਜਾਵੇਗਾ।

ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਨਾਮ-ਜਪ ਵਿਧੀ ਦਾ ਬਿਆਨ ਕਰਦਿਆਂ ਹੋਇਆਂ ਆਖਦੇ ਹਨ ਕਿ ਮਨੁੱਖ ਨੂੰ ਗਿਆਨ ਦਾ ਪੱਲਾ ਫੜਕੇ, ਪ੍ਰਭੂ ਦੇ ਚਰਨਾਂ ਦਾ ਧਿਆਨ ਧਰਨਾ ਚਾਹੀਦਾ ਹੈ, ਉੱਚਾ ਆਚਰਨ ਬਣਾਉਣਾ ਚਾਹੀਦਾ ਹੈ, ਪ੍ਰਭੂ ਲਈ ਸ਼ਰਧਾ ਅਤੇ ਪ੍ਰੇਮ ਭਾਵਨਾ ਉਪਜਾਣੀ ਚਾਹੀਦੀ ਹੈ। ਇੰਝ ਕੀਤਿਆਂ ਨਾਮ ਦੀ ਪ੍ਰਾਪਤੀ ਹੋਵੇਗੀ।

ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ,
ਕਰਿ ਕਰਣੀ ਕਸੁ ਪਾਈਐ॥
ਭਾਠੀ ਭਵਨੁ, ਪ੍ਰੇਮ ਕਾ ਪੋਚਾ,
ਇਤੁ ਰਸਿ ਅਮਿਉ ਚੁਆਈਐ॥੧॥
ਬਾਬਾ, ਮਨੁ ਮਤਵਾਰੋ, ਨਾਮ ਰਸੁ ਪੀਵੈ,
ਸਹਜ ਰੰਗ ਰਚਿ ਰਹਿਆ॥
ਅਹਿਨਿਸਿ ਬਨੀ, ਪ੍ਰੇਮ ਲਿਵ ਲਾਗੀ,
ਸਬਦੁ ਅਨਾਹਦ ਗਹਿਆ॥੧॥ਰਹਾਉ॥

*(ਆਸਾ, ਮ: ੧, ਪੰਨਾ ੩੬੦)*

(ਅਰਥ : ਗੁਰੂ ਜੀ ਲੋਕਾਂ ਨੂੰ ਝੂਠੀ ਸ਼ਰਾਬ ਪੀਣ ਤੋਂ ਵਰਜਦੇ ਹੋਏ ਕਹਿੰਦੇ ਹਨ ਕਿ ਪ੍ਰਭੂ ਦੇ ਨਾਮ ਦੀ ਸ਼ਰਾਬ ਪੀਉ। ਇਸ ਸ਼ਰਾਬ ਨੂੰ ਬਣਾਉਣ ਦਾ ਢੰਗ (ਨਾਮ ਜਪਣ ਦਾ ਢੰਗ) ਹੈ ਕਿ ਗੁੜ ਦੀ ਜਗ੍ਹਾ ਅਕਾਲ ਪੁਰਖ ਦੇ ਗੁਣਾਂ ਦੇ ਗਿਆਨ ਨੂੰ ਲਵੋ, ਮਹੂਏ ਦੀ ਥਾਂ ਪ੍ਰਭੂ ਦੇ ਚਰਨਾਂ ਵਿਚ ਸੁਰਤ ਜੋੜੋ, ਕਿੱਕਰ ਦੇ ਸੱਕਾਂ ਦੀ ਥਾਂ ਆਪਣੇ ਆਚਰਨ ਨੂੰ ਉਚਾ ਬਣਾਵੋ, ਭੱਠੀ ਵਿਚ ਅੱਗ ਬਾਲਣ ਦੀ ਥਾਂ ਸਰੀਰਕ ਮੋਹ ਨੂੰ ਸਾੜੋ, ਅਤੇ ਅਰਕ ਵਾਲੀ ਨਾਲੀ ਉਤੇ ਫੇਰੇ ਜਾਣ ਵਾਲੇ ਪੋਚੇ ਦੀ ਥਾਂ ਮਨ ਵਿਚ ਪ੍ਰਭੂ ਲਈ ਪ੍ਰੇਮ ਪੈਦਾ ਕਰੋ।

ਇਸ ਢੰਗ ਨਾਲ ਤਿਆਰ ਕੀਤੀ ਸ਼ਰਾਬ ਜੀਵਨ ਦੇਣ ਵਾਲਾ ਨਾਮ ਅੰਮ੍ਰਿਤ ਹੋਵੇਗੀ ਜਿਸਨੂੰ ਪੀ ਕੇ ਆਤਮਕ ਹੁਲਾਰੇ ਆਉਂਦੇ ਹਨ, ਅਤੇ ਪ੍ਰਭੂ ਚਰਨਾਂ ਨਾਲ ਲਿਵ ਲੱਗ ਜਾਂਦੀ ਹੈ।

ਵਿਚਾਰ ਅਧੀਨ ਸ਼ਬਦ ਵਿਚ ਵੀ ਸਤਿਗੁਰੂ ਨਾਮ ਜਪਣ ਦੀ ਵਿਧੀ ਨੂੰ ਬਿਆਨ ਕਰਨ ਲਈ ਦੋ ਉਦਾਹਰਨਾਂ ਦਿੰਦੇ ਹਨ—ਇਕ ਮੱਖਣ ਦੀ ਪ੍ਰਾਪਤੀ ਦੀ, ਦੂਜੀ ਠਾਕੁਰ ਦੀ ਪੂਜਾ ਦੀ। ਜਿਵੇਂ ਮੱਖਣ ਦੀ ਪ੍ਰਾਪਤੀ ਲਈ ਸਾਫ ਭਾਂਡੇ ਵਿਚ ਦੁੱਧ ਪਾਕੇ ਜਾਗ ਲਗਾਉਣਾ ਪੈਂਦਾ ਹੈ ਅਤੇ ਅੰਤ ਵਿਚ ਦਹੀਂ ਨੂੰ ਰਿੜਕ ਕੇ ਮੱਖਣ

ਪ੍ਰਾਪਤ ਕੀਤਾ ਜਾਂਦਾ ਹੈ ਉਸੇ ਤਰ੍ਹਾਂ ਹੀ ਮਨ ਨੂੰ ਪਵਿੱਤਰ ਕਰਕੇ, ਨਿੱਤ ਦੀ ਕਿਰਤ ਨੂੰ ਉੱਚੀ ਸੁੱਚੀ ਪਵਿੱਤਰ ਕਰਕੇ ਭਾਵ ਆਚਰਨ ਉੱਚਾ ਕਰਕੇ) ਸੁਰਤ ਨੂੰ ਪ੍ਰਭੂ ਦੇ ਚਰਨਾਂ ਵਿਚ ਜੋੜ ਕੇ, ਦੁਨੀਆ ਦੀਆਂ ਆਸਾਂ ਤੋਂ ਉਤਾਂਹ ਉਠ ਕੇ, ਉਦਮ ਕਰਕੇ ਮਨ ਨੂੰ ਵੱਸ ਵਿੱਚ ਰੱਖ ਕੇ (ਭੈੜੇ ਪਾਸੇ ਵੱਲ ਜਾਣ ਤੋਂ ਵਰਜ ਕੇ), ਮਾਇਆ ਦਾ ਮੋਹ ਤਿਆਗ ਕੇ, ਪ੍ਰਭੂ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਇਹ ਸਾਰੀ ਕਿਰਿਆ ਹੀ ਨਾਮ-ਜਪ ਵਿਧੀ ਹੈ।

ਦੂਜੀ ਉਦਾਹਰਨ ਵਿਚ ਗੁਰੂ ਸਾਹਿਬ ਦਸਦੇ ਹਨ ਪੁਜਾਰੀ ਠਾਕੁਰ ਦੀ ਪੂਜਾ ਲਈ ਉਸ ਨੂੰ ਨਵਾਲ੍ਹ ਕੇ, ਇਕ ਡੱਬੇ ਨੂੰ ਸੁੱਚਾ ਕਰਕੇ ਇਸ ਵਿਚ ਰੱਖਦਾ ਹੈ ਅਤੇ ਫੁੱਲ ਪੱਤੀਆਂ ਚੜ੍ਹਾਉਂਦਾ ਹੈ। ਪਰ ਜਿਨ੍ਹਾਂ ਨੇ ਪ੍ਰਭੂ ਪ੍ਰਾਪਤੀ ਲਈ ਨਾਮ ਨੂੰ ਜਪਣਾ ਹੈ ਉਨ੍ਹਾਂ ਨੂੰ ਚਾਹੀਦਾ ਹੈ ਕਿ ਨਾਮ ਜਪਣ ਲਈ ਇਹ ਵਿਧੀ ਅਪਣਾਉਣ। ਉਹ ਮਨ ਨੂੰ ਸਾਧ ਸੰਗਤ ਰੂਪੀ ਸਰੋਵਰ ਵਿਚ ਪਵਿੱਤਰ ਕਰਕੇ (ਵਿਕਾਰਾਂ ਰਹਿਤ ਕਰਕੇ,) ਪ੍ਰਭੂ ਲਈ ਸ਼ਰਧਾ ਪੈਦਾ ਕਰਨ। ਇਸ ਢੰਗ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਜਾਵੇਗੀ।

ਸੋ ਇਸ ਸ਼ਬਦ ਵਿਚ ਨਾਮ-ਜਪ ਵਿਧੀ ਨੂੰ ਸਮਝਾਇਆ ਹੈ। ਇਹ ਵਿਧੀ ਯੋਗ ਮੱਤ ਵਾਲਿਆਂ ਦੀ ਪ੍ਰਭੂ ਨਾਲ ਜੁੜਨ ਦੀ ਵਿਧੀ ਤੋਂ ਸਪਸ਼ਟ ਹੀ ਵੱਖ ਹੈ, ਜਿਸ ਦਾ ਪ੍ਰਚਾਰ ਸਾਡੇ ਕਈ ਪ੍ਰਚਾਰਕ ਕਰ ਰਹੇ ਹਨ। ਹੇਠਾਂ ਸ਼ਬਦ ਦੀ ਸੰਖੇਪ ਵਿਚਾਰ ਦਿੱਤੀ ਜਾ ਰਹੀ ਹੈ :

## ਸ਼ਬਦ ਦੇ ਅਰਥ

ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥ ਰਹਾਉ॥

ਪਦ ਅਰਥ : ਏਕੋ ਨਾਮਾ—ਸਿਰਫ ਪ੍ਰਭੂ ਨਾਮ ਹੀ। ਅਵਰਿ—ਹੋਰ ਉੱਦਮ। ਨਿਰਾਫਲ—ਵਿਅਰਥ॥ ੧॥ ਰਹਾਉ॥

ਅਰਥ : ਹੇ ਭਾਈ! ਜੇ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ ਤਾਂ ਸਿਰਫ ਪ੍ਰਭੂ-ਨਾਮ ਹੀ ਜਪੋ। ਸਿਮਰਨ ਛੱਡ ਕੇ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਸਾਰੇ ਉਦਮ ਵਿਅਰਥ ਹਨ।

ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ॥ ੧॥

ਪਦ ਅਰਥ : ਧੋਇ—ਧੋ ਕੇ। ਬੈਸਿ—ਬੈਠ ਕੇ, ਟਿਕ ਕੇ। ਤਉ—ਤਦੋਂ। ਦੂਧੈ ਕਉ—ਦੁਧ ਲੈਣ ਵਾਸਤੇ। ਕਰਮ—ਰੋਜ਼ਾਨਾ ਕਿਰਤ-ਕਾਰ। ਸਮਾਇਣੁ—ਜਾਗ। ਨਿਰਾਸ—ਦੁਨੀਆਂ ਦੀ ਆਸਾਂ ਤੋਂ ਨਿਰਲੇਪ ਹੋਕੇ। ੬।

ਅਰਥ : ਮੱਖਣ ਹਾਸਲ ਕਰਨ ਲਈ, ਹੇ ਭਾਈ! ਤੁਸੀਂ ਪਹਿਲਾਂ ਭਾਂਡਾ ਧੋ

ਕੇ, ਬੈਠ ਕੇ, ਉਸ ਭਾਂਡੇ ਨੂੰ ਧੂਪ ਦੇ ਕੇ, ਤਦੋਂ ਦੁੱਧ ਲੈਣ ਜਾਂਦੇ ਹੋ। ਫਿਰ ਜਾਗ ਲਗਾ ਕੇ ਉਸਨੂੰ ਜਮਾਂਦੇ ਹੋ। ਇਸ ਤਰ੍ਹਾਂ ਜੇ ਨਾਮ-ਅੰਮ੍ਰਿਤ ਪ੍ਰਾਪਤ ਕਰਨਾ ਹੈ ਤਾਂ ਹਿਰਦੇ ਨੂੰ ਪਵਿੱਤਰ ਕਰਕੇ ਮਨ ਨੂੰ ਰੋਕੋ, ਇੰਝ ਇਸ ਹਿਰਦੇ-ਭਾਂਡੇ ਨੂੰ ਧੂਪ ਦਿਉ, ਤਦੋਂ ਦੁੱਧ ਲੈਣ ਜਾਵੋ। ਰੋਜ਼ਾਨਾ ਕਿਰਤ-ਕਾਰ ਦੁੱਧ ਹੈ। ਪ੍ਰਭੂ-ਰਚਨਾ ਵਿਚ ਹਰ ਵੇਲੇ ਸੁਰਤਿ ਜੋੜੀ ਰੱਖਣੀ ਰੋਜ਼ਾਨਾ ਕਿਰਤ-ਕਾਰ ਵਿਚ ਜਾਗ ਲਾਣੀ ਹੈ, ਜੁੜੀ ਸੁਰਤਿ ਦੀ ਬਰਕਤਿ ਨਾਲ ਦੁਨੀਆਂ ਦੀਆਂ ਆਸਾਂ ਤੋਂ ਉਤਾਂਹ ਉਠੋ ਇਸ ਤਰ੍ਹਾਂ ਇਹ ਦੁੱਧ ਜਮਾਵੋ, ਭਾਵ ਜੁੜੀ ਸੁਰਤਿ ਦੀ ਸਹਾਇਤਾ ਨਾਲ ਰੋਜ਼ਾਨਾ ਕਿਰਤ-ਕਾਰ ਕਰਦਿਆਂ ਭੀ ਮਾਇਆ ਵੱਲੋਂ ਉਪਰਾਮਤਾ ਜੇਹੀ ਹੀ ਰਹੇਗੀ।੧।

**ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ॥**
**ਰਸਨਾ ਨਾਮੁ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤ ਪਾਵਹੁ॥੨॥**

ਪਦ ਅਰਥ : ਹਾਥਿ—ਹੱਥ ਵਿੱਚ। ਨੇਤ੍ਰਉ—ਨੇਤ੍ਰਾ, ਮਧਾਣੀ ਦੇ ਦੁਆਲੇ ਵਲੇਟੀ ਹੋਈ ਉਹ ਰੱਸੀ ਜਿਸਦੀ ਮਦਦ ਨਾਲ ਮਧਾਣੀ ਨੂੰ ਭਵਾ ਕੇ ਚਾਟੀ ਵਿਚਲਾ ਦੁੱਧ ਰਿੜਕੀਦਾ ਹੈ। ਮਥੀਐ—ਰਿੜਕੀਦਾ ਹੈ। ਇਨ ਬਿਧਿ—ਤਰੀਕਿਆਂ ਨਾਲ।੨।

ਅਰਥ : ਦੁੱਧ ਰਿੜਕਣ ਵੇਲੇ ਤੁਸੀਂ ਨੇਤਰੇ ਦੀਆਂ ਈਟੀਆਂ ਹੱਥ ਵਿਚ ਫੜਦੇ ਹੋ। ਆਪਣੇ ਇਸ ਮਨ ਨੂੰ ਵੱਸ ਵਿਚ ਕਰੋ। ਆਤਮਿਕ ਜੀਵਨ ਵਾਸਤੇ ਇਸ ਤਰ੍ਹਾਂ ਇਹ ਮਨ-ਰੂਪ ਈਟੀਆਂ ਹੱਥ ਵਿਚ ਫੜੋ। ਮਾਇਆ ਦੇ ਮੋਹ ਦੀ ਨੀਂਦ ਮਨ ਉਤੇ ਪ੍ਰਭਾਵ ਨਾ ਪਾਏ ਇਹ ਹੈ ਨੇਤ੍ਰਾ। ਜੀਭ ਨਾਲ ਪਰਮਾਤਮਾ ਦਾ ਨਾਮ ਜਪੋ। ਜਿਉਂ-ਜਿਉਂ ਨਾਮ ਜਪੋਗੇ, ਤਿਉਂ-ਤਿਉਂ ਇਹ ਰੋਜ਼ਾਨਾ ਕਿਰਤ-ਕਾਰ ਕਰਦੇ ਹੋਏ ਹੀ ਨਾਮ-ਅੰਮ੍ਰਿਤ ਪ੍ਰਾਪਤ ਕਰ ਲਵੋਗੇ।੨।

**ਮਨੁ ਸੰਪਟੁ ਜਿਤੁ ਸਤਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ੍ਹ ਬਿਧਿ ਸਾਹਿਬੁ ਰਵਤੁ ਰਹੈ॥੩॥**

ਪਦ ਅਰਥ : ਸੰਪਟੁ—ਉਹ ਡੱਬਾ ਜਿਸ ਵਿਚ ਠਾਕੁਰ-ਮੂਰਤੀ ਨੂੰ ਰੱਖੀਦਾ ਹੈ। ਜਿਤੁ—ਜਿਸ ਨਾਮ ਦੀ ਰਾਹੀਂ। ਸਤ ਸਰਿ—ਸਤ ਸਰੋਵਰਿ ਵਿਚ, ਸਾਧ-ਸੰਗਤਿ ਵਿਚ। ਭਾਵਨ—ਸ਼ਰਧਾ। ਪਾਤੀ—ਪੱਤਰਾਂ ਨਾਲ। ਤ੍ਰਿਪਤਿ ਕਰੈ—ਪ੍ਰਸੰਨ ਕਰੇ। ਪੂਜਾ ਪ੍ਰਾਣ—ਪ੍ਰਾਣਾਂ ਪ੍ਰਯੰਤ ਪੂਜਾ ਕਰੇ, ਆਪਾ ਵਾਰੇ, ਅਪਣੱਤ ਛੱਡੇ। ਰਵਤੁ ਰਹੈ—ਮਿਲਿਆ ਰਹਿੰਦਾ ਹੈ।੩।

ਅਰਥ : ਪੁਜਾਰੀ ਮੂਰਤੀ ਨੂੰ ਡੱਬੇ ਵਿਚ ਪਾਂਦਾ ਹੈ, ਜੇ ਜੀਵ ਆਪਣੇ ਮਨ ਨੂੰ ਡੱਬਾ ਬਣਾਏ ਉਸ ਵਿਚ ਪਰਮਾਤਮਾ ਦਾ ਨਾਮ ਟਿਕਾ ਕੇ ਰੱਖੇ। ਉਸ ਨਾਮ ਦੀ ਰਾਹੀਂ ਸਾਧ ਸੰਗਤਿ ਸਰੋਵਰਿ ਵਿਚ ਇਸ਼ਨਾਨ ਕਰੇ, ਮਨ ਵਿਚ ਟਿਕੇ ਪ੍ਰਭੂ-ਠਾਕੁਰ

ਨੂੰ ਸ਼ਰਧਾ ਦੇ ਪੱਤਰਾਂ ਨਾਲ ਪ੍ਰਸੰਨ ਕਰੇ, ਜੇ ਜੀਵ ਸੇਵਕ ਬਣ ਕੇ ਆਪਾ ਭਾਵ-ਛੱਡ ਕੇ ਅੰਦਰ ਵਸਦੇ ਠਾਕੁਰ ਪ੍ਰਭੂ ਦੀ ਸੇਵਾ ਸਿਮਰਨ ਕਰੇ, ਤਾਂ ਇਹਨਾਂ ਤਰੀਕਿਆਂ ਨਾਲ ਉਹ ਜੀਵ ਮਾਲਕ-ਪ੍ਰਭੂ ਨੂੰ ਸਦਾ ਮਿਲਿਆ ਰਹਿੰਦਾ ਹੈ।੩।

**ਕਹਦੇ ਕਹਹਿ, ਕਹੇ ਕਹਿ ਜਾਵਹਿ, ਤੁਮ ਸਰਿ ਅਵਰੁ ਨ ਕੋਈ॥**
**ਭਗਤਿ ਹੀਣੁ ਨਾਨਕੁ ਜਨੁ ਜੰਪੈ, ਹਉ ਸਾਲਾਹੀ ਸਚਾ ਸੋਈ॥੪॥**

**ਪਦ ਅਰਥ :** **ਕਹਦੇ**—ਕਹਿਣ ਵਾਲੇ, ਸਿਮਰਨ ਤੋਂ ਬਿਨਾਂ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਹੋਰ ਉੱਦਮ ਦੱਸਣ ਵਾਲੇ। **ਕਹੇ ਕਹਿ**—ਕਹਿ ਕਹਿ, ਦੱਸ ਦੱਸ ਕੇ। **ਜਾਵਹਿ**—ਚਲੇ ਜਾਂਦੇ ਹਨ, ਵਿਅਰਥ ਸਮਾਂ ਗਵਾ ਜਾਂਦੇ ਹਨ। **ਤੁਮ ਸਰਿ**—ਤੇਰੇ ਬਰਾਬਰ, ਤੇਰੇ ਸਿਮਰਨ ਦੇ ਨਾਲ ਦਾ। **ਅਵਰੁ**—ਹੋਰ ਉੱਦਮ। **ਜੰਪੈ**—ਬੇਨਤੀ ਕਰਦਾ ਹੈ। **ਹਉ**—ਮੈਂ। **ਸਾਲਾਹੀ**—ਸਿਫਤਿ ਸਾਲਾਹ ਕਰਾਂ।੪।

**ਅਰਥ :** ਸਿਮਰਨ ਤੋਂ ਬਿਨਾਂ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਹੋਰ ਉੱਦਮ ਦੱਸਣ ਵਾਲੇ ਬੰਦੇ ਜੋ ਕਿ ਹੋਰ ਹੋਰ ਉੱਦਮ ਦੱਸਦੇ ਹਨ, ਉਹ ਦੱਸ ਦੱਸ ਕੇ ਆਪਣਾ ਜੀਵਨ-ਸਮਾਂ ਵਿਅਰਥ ਗਵਾ ਜਾਂਦੇ ਹਨ ਕਿਉਂਕਿ ਹੇ ਪ੍ਰਭੂ! ਤੇਰੇ ਸਿਮਰਨ ਵਰਗਾ ਹੋਰ ਕੋਈ ਉੱਦਮ ਨਹੀਂ ਹੈ। ਗੁਰੂ ਸਾਹਿਬ ਪ੍ਰਭੂ ਪਾਸ ਬੇਨਤੀ ਕਰਨ ਦਾ ਢੰਗ ਦਸਦੇ ਹੋਏ ਕਹਿੰਦੇ ਹਨ ਕਿ ਭਾਵੇਂ ਤੇਰਾ ਦਾਸ ਨਾਨਕ ਭਗਤੀ ਤੋਂ ਸੱਖਣਾ ਹੀ ਹੈ ਫਿਰ ਭੀ ਇਹ, ਇਹੀ ਬੇਨਤੀ ਕਰਦਾ ਹੈ ਕਿ ਮੈਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਦਾ ਸਿਫਤਿ ਸਾਲਾਹ ਕਰਦਾ ਰਹਾਂ।੪।੧।

# ਪਾਠੁ ਪੜਿਓ ਅਰੁ ਬੇਦੁ ਬੀਚਾਰਿਓ

ੴ ਸਤਿਗੁਰ ਪ੍ਰਸਾਦਿ॥

ਸੋਰਠਿ, ਮਹਲਾ ੫, ਘਰ ੨, ਅਸਟਪਦੀਆ॥

ਪਾਠੁ ਪੜਿਓ, ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ, ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ॥ ਰਹਾਉ॥
ਮੋਨਿ ਭਇਓ, ਕਰਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ॥੨॥
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ॥੩॥

ਕਨਿਕ ਕਾਮਿਨੀ ਹੈਵਰ ਗੈਵਰ, ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿ ਦੁਆਰਾ॥੪॥
ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ॥੫॥
ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ॥੬॥
ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ॥
ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ॥੭॥
ਹਰਿ ਕੀਰਤਿ ਸਾਧ ਸੰਗਤਿ, ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ, ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ॥੮॥
ਤੇਰੋ ਸੇਵਕੁ, ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,
ਹਰਿ ਹਰਿ ਕੀਰਤਨਿ, ਇਹੁ ਮਨੁ ਰਾਤਾ॥ ਰਹਾਉ ਦੂਜਾ॥

*(ਪੰਨਾ ੬੪੧)*

ਪਦ ਅਰਥ : ਪੜਿਓ—ਪੜ੍ਹਿਆ (ਕਈਆਂ ਨੇ)। ਅਰੁ—ਅਤੇ। ਨਿਵਲਿ — ਨਿਉਲੀ, ਖਲੋ ਕੇ, ਗੋਡਿਆਂ ਉਤੇ ਹੱਥ ਰੱਖ ਕੇ, ਸਾਹ ਬਾਹਰ ਵੱਲ ਖਿੱਚ ਕੇ, ਆਂਦਰਾਂ ਨੂੰ ਭਵਾਉਣਾ-ਇਸ ਨਾਲ ਪੇਟ ਦੀਆਂ ਆਂਦਰਾਂ ਸਾਫ਼ ਰਹਿੰਦੀਆਂ ਹਨ, ਕਬਜ਼ ਨਹੀਂ ਰਹਿੰਦੀ। ਭੁਅੰਗਮ—ਭੁਇਅੰਗਮ, ਪਿਠ ਦੀ ਕੰਗਰੋੜ ਦੇ ਨਾਲ ਨਾਲ ਕੁੰਡਲਨੀ ਨਾੜੀ ਜਿਸ ਦੀ ਸ਼ਕਲ ਸਰਪਣੀ ਵਰਗੀ ਹੈ, ਇਸ ਦੇ ਰਾਹ ਸੁਆਸ ਚੜ੍ਹਾਉਂਦੇ ਹਨ। ਸਾਧੇ—ਸਾਧਨ ਕੀਤੇ (ਕਈਆਂ ਨੇ)। ਸਿਉ—ਨਾਲ। ਸੰਗੁ—ਸਾਥ। ਛੁਟਕਿਓ—ਮੁੱਕ ਸਕਿਆ। ਅਧਿਕ—ਬਹੁਤੇਰੇ। ਅਹੰਬੁਧਿ — ਅਹੰਕਾਰ-ਭਰੀ ਮਤਿ। ਬਾਧੇ—ਬੱਝ ਗਏ।੧।

ਪਿਆਰੇ—ਹੇ ਸੱਜਣ! ਇਨ ਬਿਧਿ—ਇਹਨਾਂ ਤਰੀਕਿਆਂ ਨਾਲ। ਮੈਂ—ਮੇਰੇ ਵੇਖਦਿਆਂ। ਹਾਰਿ—ਹਾਰ ਕੇ, ਇਹਨਾਂ ਦਾ ਆਸਰਾ ਛੱਡ ਕੇ। ਪਰਿਓ—ਪਿਆ ਹਾਂ। ਕੈ ਦੁਆਰੈ—ਦੇ ਦਰ ਉਤੇ। ਬਿਬੇਕਾ—ਪਰਖ। (ਰਹਾਉ)

ਮੋਨਿ ਭਇਓ—ਕੋਈ ਚੁੱਪ ਸਾਧੀ ਬੈਠਾ ਹੈ। ਕਰਪਾਤੀ—(ਕਰ-ਹੱਥ, ਪਾਤਰ-ਭਾਂਡਾ) ਹੱਥਾਂ ਨੂੰ ਹੀ ਭਾਂਡਾ ਬਣਾ ਰੱਖਣ ਵਾਲੀ। ਮਾਹੀ—ਵਿਚ। ਤਟ—ਦਰਿਆ ਦਾ ਕੰਢਾ। ਸਭ—ਸਾਰੀ। ਭ੍ਰਮਿਓ—ਭਟਕਦਾ ਫਿਰਿਆ। ਦੁਬਿਧਾ—ਦੁਚਿੱਤਾ ਪਨ, ਮੇਰ-ਤੇਰ, ਡਾਵਾਂ-ਡੋਲ ਮਾਨਸਕ ਦਸ਼ਾ। ਛੁਟਕੈ ਨਾਹੀ—ਮੁੱਕਦੀ ਨਹੀਂ।੨।

ਕਾਮਨਾ—ਇੱਛਾ। ਸਿਰਿ—ਸਿਰ 'ਉਤੇ'। ਕਰਵਤ—ਆਰਾ, ਸ਼ਿਵ ਜੀ ਵਾਲਾ ਆਰਾ, ਜੋ ਬਨਾਰਸ ਦੇ ਸ਼ਿਵ ਮੰਦਰ ਵਿਚ ਹੈ, ਜਿਸ ਨਾਲ ਸਰੀਰ ਚਿਰਾਉਣ ਨਾਲ ਬ੍ਰਾਹਮਣ ਵਿਸ਼ਵਾਸ ਅਨੁਸਾਰ ਸ਼ਿਵ ਲੋਕ ਮਿਲਣਾ ਕਿਹਾ ਜਾਂਦਾ ਹੈ। ਇਹ ਬਿਧਿ—ਇਸ ਤਰੀਕੇ ਨਾਲ।੩।

ਕਨਿਕ—ਸੋਨਾ। ਕਾਮਿਨੀ—ਇਸਤਰੀ। ਹੈਵਰ—ਵਧੀਆ ਘੋੜੇ। ਗੈਵਰ-ਵਧੀਆ ਹਾਥੀ। ਦਾਤਾਰਾ—ਦੇਣ ਵਾਲਾ। ਅਰਪੈ—ਦਾਨ ਕਰਦਾ ਹੈ। ਹਰਿ ਦੁਆਰਾ—ਹਰੀ ਦੇ ਦਰ।੪।

ਅਰਚਾ—ਮੂਰਤੀ ਦੀ ਪੂਜਾ। ਬੰਦਨ—ਨਮਸਕਾਰ। ਡੰਡਉਤ—ਡੰਡੇ ਵਾਂਗ ਸਿੱਧੇ ਲੰਮੇ ਪੈ ਕੇ ਨਮਸਕਾਰ ਕਰਨੀ। ਖਟੁ—ਛੇ। ਖਟੁ ਕਰਮਾ—ਬ੍ਰਾਹਮਣ ਵਾਸਤੇ ਛੇ ਜ਼ਰੂਰੀ ਧਾਰਮਿਕ ਕਰਮ—ਵਿਦਿਆ ਪੜ੍ਹਾਣੀ ਤੇ ਪੜ੍ਹਨੀ, ਜਗ ਕਰਨਾ ਤੇ ਕਰਾਉਣਾ, ਦਾਨ ਦੇਣਾ ਤੇ ਲੈਣਾ। ਰਤੁ ਰਹਤਾ—ਮਗਨ ਰਹਿੰਦਾ ਹੈ। ਹਉ ਹਉ—ਮੈਂ ਮੈਂ। ਇਹ ਜੁਗਤਾ—ਇਸ ਤਰੀਕੇ ਨਾਲ।੫।

ਸਿਧ—ਜੋਗ ਆਸਣਾਂ ਵਿਚ ਪੁਗੇ ਹੋਏ ਜੋਗੀ। ਰਹਿਆ—ਥੱਕ ਗਿਆ। ਆਰਜਾ—ਉਮਰ। ਸੰਗ—ਸਾਥ। ਗਹਿਆ—ਲੱਭਾ।੬।

ਲੀਲਾ—ਰੰਗ-ਤਮਾਸ਼ੇ। ਰਚਨਾ—ਠਾਠ-ਬਾਠ। ਅਫਾਰਾ—ਜਿਸ ਨੂੰ ਕੋਈ ਮੋੜ ਨਾਂਹ ਸਕੇ। ਚੋਆ—ਅਤਰ। ਘੋਰ—ਭਿਆਨਕ।੭।

ਕੀਰਤਿ—ਸਿਫਤਿ ਸਾਲਾਹ। ਕਰਮਨ ਕੈ ਸਿਰਿ—ਸਭ ਧਾਰਮਿਕ ਕੰਮਾਂ ਦੇ ਸਿਰ ਉਤੇ, ਸਭ ਨਾਲੋਂ ਸਰੇਸ਼ਟ। ਪੁਰਬ ਲਿਖੇ ਕਾ—ਪਹਿਲੇ ਜਨਮ ਵਿਚ ਕੀਤੇ ਕਰਮਾਂ ਦੇ ਲਿਖੇ ਲੇਖ ਅਨੁਸਾਰ।੮।

ਰੰਗਿ—ਰੰਗ ਵਿਚ। ਮਾਤਾ—ਮਸਤ। ਕੀਰਤਨਿ—ਕੀਰਤਨ ਵਿਚ। ਰਾਤਾ—ਰੰਗਿਆ ਹੋਇਆ। (ਰਹਾਉ ਦੂਜਾ)।

**ਅਰਥ** : ਹੇ ਭਾਈ! ਕੋਈ ਮਨੁੱਖ ਵੇਦ ਆਦਿਕ ਧਰਮ ਪੁਸਤਕਾਂ ਨੂੰ ਪੜ੍ਹਦਾ ਹੈ ਅਤੇ ਵਿਚਾਰਦਾ ਹੈ। ਕੋਈ ਮਨੁੱਖ ਨਿਵਲੀ ਕਰਮ ਕਰਦਾ ਹੈ, ਕੋਈ ਕੁੰਡਲਨੀ ਨਾੜੀ ਰਸਤੇ ਪ੍ਰਾਣ ਚਾੜ੍ਹਦਾ ਹੈ। ਪਰ ਇਹਨਾਂ ਸਾਧਨਾਂ ਨਾਲ ਕਾਮਾਦਿਕ ਪੰਜਾਂ ਵਿਕਾਰਾਂ ਨਾਲੋਂ ਸਾਥ ਮੁੱਕ ਨਹੀਂ ਸਕਦਾ, ਸਗੋਂ ਵਧੀਕ ਅਹੰਕਾਰ ਵਿੱਚ ਮਨੁੱਖ ਬੱਝ ਜਾਂਦੇ ਹਨ।੧।

ਹੇ ਭਾਈ! ਮੇਰੇ ਵੇਖਦਿਆਂ ਲੋਕ ਅਨੇਕਾਂ ਹੀ ਮਿਥੇ ਹੋਏ ਧਾਰਮਿਕ ਕਰਮ ਕਰਦੇ ਹਨ, ਪਰ ਇਹਨਾਂ ਤਰੀਕਿਆਂ ਨਾਲ ਪਰਮਾਤਮਾ ਦੇ ਚਰਨਾਂ ਵਿਚ ਨਹੀਂ ਜੁੜਿਆ ਜਾ ਸਕਦਾ। ਹੇ ਭਾਈ! ਮੈਂ ਤਾਂ ਇਹਨਾਂ ਕਰਮ ਕਾਂਡਾਂ ਦਾ ਆਸਰਾ ਛੱਡ ਕੇ ਇਕ ਮਾਲਕ-ਪ੍ਰਭੂ ਦੇ ਦਰ ਤੇ ਆ ਡਿੱਗਾ ਹਾਂ ਤੇ ਅਰਦਾਸ ਕਰਦਾ ਰਹਿੰਦਾ ਹਾਂ

ਕਿ ਹੇ ਪ੍ਰਭੂ! ਮੈਨੂੰ ਭਲਾਈ-ਬੁਰਾਈ ਦੀ ਪਰਖ ਕਰ ਸਕਣ ਵਾਲੀ ਅਕਲ ਦੇਹ।੧। (ਰਹਾਉ)।

ਹੇ ਭਾਈ! ਕੋਈ ਮਨੁੱਖ ਚੁੱਪ ਸਾਧੀ ਬੈਠਾ ਹੈ, ਕੋਈ ਭਾਂਡਿਆਂ ਦੀ ਥਾਂ ਆਪਣੇ ਹੱਥ ਹੀ ਵਰਤਦਾ ਹੈ, ਕੋਈ ਜੰਗਲ ਵਿਚ ਨੰਗਾ ਤੁਰਿਆ ਫਿਰਦਾ ਹੈ। ਕੋਈ ਮਨੁੱਖ ਸਾਰੇ ਤੀਰਥਾਂ ਦਾ ਰਟਨ ਕਰ ਰਿਹਾ ਹੈ, ਕੋਈ ਸਾਰੀ ਧਰਤੀ ਦਾ ਭਰਮਨ ਕਰ ਰਿਹਾ ਹੈ, ਪਰ ਇਸ ਤਰ੍ਹਾਂ ਵੀ ਮਨ ਦੀ ਡਾਵਾਂ-ਡੋਲ ਹਾਲਤ ਮੁੱਕਦੀ ਨਹੀਂ।੨।

ਹੇ ਭਾਈ! ਕੋਈ ਮਨੁੱਖ ਆਪਣੀ ਮਨੋ-ਕਾਮਨਾ ਅਨੁਸਾਰ ਤੀਰਥਾਂ ਉਤੇ ਜਾ ਵਸਿਆ ਹੈ, ਕੋਈ ਮੁਕਤੀ ਦਾ ਚਾਹਵਾਨ ਆਪਣੇ ਸਿਰ ਉਤੇ ਸ਼ਿਵ ਜੀ ਵਾਲਾ ਆਰਾ ਰਖਾਉਂਦਾ ਹੈ ਤੇ ਆਪਣੇ ਆਪ ਨੂੰ ਚਿਰਵਾ ਲੈਂਦਾ ਹੈ। ਪਰ ਜੇ ਕੋਈ ਮਨੁੱਖ ਇਹੋ ਜਿਹੇ ਲੱਖਾਂ ਹੀ ਯਤਨ ਕਰੇ, ਇਸ ਤਰ੍ਹਾਂ ਵੀ ਮਨ ਦੇ ਵਿਕਾਰਾਂ ਦੀ ਮੈਲ ਨਹੀਂ ਲਹਿੰਦੀ।੩।

ਹੇ ਭਾਈ! ਕੋਈ ਮਨੁੱਖ ਸੋਨਾ, ਇਸਤਰੀ, ਵਧੀਆ ਘੋੜੇ, ਵਧੀਆ ਹਾਥੀ ਅਤੇ ਇਹੋ ਜਿਹੇ ਕਈ ਕਿਸਮਾਂ ਦੇ ਦਾਨ ਕਰਨ ਵਾਲਾ ਹੈ। ਕੋਈ ਮਨੁੱਖ ਅੰਨ ਦਾਨ ਕਰਦਾ ਹੈ, ਕਪੜੇ ਦਾਨ ਕਰਦਾ ਹੈ, ਜ਼ਮੀਨ ਦਾਨ ਕਰਦਾ ਹੈ, ਇਸ ਤਰ੍ਹਾਂ ਭੀ ਪਰਮਾਤਮਾ ਦੇ ਦਰ ਤੇ ਨਹੀਂ ਪਹੁੰਚ ਸਕਦਾ।੪।

ਹੇ ਭਾਈ! ਕੋਈ ਮਨੁੱਖ ਦੇਵ-ਪੂਜਾ ਵਿਚ, ਦੇਵਤਿਆਂ ਨੂੰ ਨਮਸਕਾਰ ਡੰਡਉਤ ਕਰਨ ਵਿਚ, ਛੇ ਕਰਮਾਂ ਦੇ ਕਰਨ ਵਿੱਚ ਮਸਤ ਰਹਿੰਦਾ ਹੈ। ਪਰ ਉਹ ਭੀ ਇਨ੍ਹਾਂ ਮਿਥੇ ਹੋਏ ਧਾਰਮਿਕ ਕਰਮਾਂ ਦੇ ਕਰਨ ਕਰਕੇ ਆਪਣੇ ਆਪ ਨੂੰ ਧਰਮੀ ਜਾਣ ਕੇ, ਅਹੰਕਾਰ ਵਿਚ ਮੈਂ-ਮੈਂ ਕਰਦਾ ਮਾਇਆ ਤੇ ਮੋਤ ਦੇ ਬੰਧਨਾਂ ਵਿਚ ਜਕੜਿਆ ਰਹਿੰਦਾ ਹੈ। ਇਸ ਤਰੀਕੇ ਨਾਲ ਭੀ ਪਰਮਾਤਮਾ ਨੂੰ ਨਹੀਂ ਮਿਲ ਸਕੀਦਾ।੫।

ਜੋਗ ਮੱਤ ਵਿਚ ਸਿੱਧਾਂ ਦੇ ਪ੍ਰਸਿੱਧ ਚੌਰਾਸੀ ਆਸਣ ਹਨ। ਇਹ ਆਸਣ ਕਰ ਕਰਕੇ ਭੀ ਮਨੁੱਖ ਥੱਕ ਜਾਂਦਾ ਹੈ। ਉਮਰ ਤਾਂ ਲੰਬੀ ਕਰ ਲੈਂਦਾ ਹੈ, ਪਰ ਇਸ ਤਰੀਕੇ ਪ੍ਰਮਾਤਮਾ ਨਾਲ ਮਿਲਾਪ ਨਹੀਂ ਬਣਦਾ, ਮੁੜ ਮੁੜ ਜਨਮਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ।੬।

ਹੇ ਭਾਈ! ਕਈ ਐਸੇ ਹਨ ਜੋ ਰਾਜ-ਹਕੂਮਤ ਦੇ ਰੰਗ ਤਮਾਸ਼ੇ ਮਾਣਦੇ ਹਨ, ਰਾਜਿਆਂ ਵਾਲੇ ਠਾਠ-ਬਾਠ ਬਣਾਂਦੇ ਹਨ, ਲੋਕਾਂ ਉਤੇ ਹੁਕਮ ਚਲਾਂਦੇ ਹਨ, ਕੋਈ ਉਨ੍ਹਾਂ ਦੇ ਹੁਕਮ ਮੋੜ ਨਹੀਂ ਸਕਦਾ। ਸੁੰਦਰ ਇਸਤਰੀ ਦੀ ਸੇਜ ਮਾਣਦੇ ਹਨ, ਆਪਣੇ ਸਰੀਰ ਤੇ ਚੰਦਨ ਤੇ ਅਤਰ ਵਰਤਦੇ ਹਨ। ਪਰ ਇਹ ਸਭ ਕੁਝ ਤਾਂ

ਭਿਆਨਕ ਨਰਕ ਵੱਲ ਲੈ ਜਾਣ ਵਾਲਾ ਹੈ।੭।

ਹੇ ਭਾਈ! ਸਾਧ ਸੰਗਤ ਵਿਚ ਬੈਠ ਕੇ ਪ੍ਰਮਾਤਮਾ ਦੀ ਸਿਫਤਿ ਸਲਾਹ ਕਰਨੀ-ਇਹ ਕੰਮ ਹੋਰ ਸਾਰੇ ਕਰਮਾਂ ਨਾਲੋਂ ਸਰੇਸ਼ਟ ਹੈ। ਪਰ, ਹੇ ਨਾਨਕ! ਆਖ-ਇਹ ਅਵਸਰ ਉਸ ਮਨੁੱਖ ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਉਤੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਲੇਖ ਲਿਖਿਆ ਹੁੰਦਾ ਹੈ।੮।

ਹੇ ਪ੍ਰਭੂ! ਤੇਰਾ ਸੇਵਕ ਤੇਰੀ ਸਿਫਤ ਸਲਾਹ ਦੇ ਰੰਗ ਵਿਚ ਮਸਤ ਰਹਿੰਦਾ ਹੈ। ਹੇ ਭਾਈ! ਦੀਨਾਂ ਦੇ ਦੁੱਖ ਦੂਰ ਕਰਨ ਵਾਲਾ ਪ੍ਰਮਾਤਮਾ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ, ਉਸ ਦਾ ਮਨ ਪ੍ਰਮਾਤਮਾ ਦੀ ਸਿਫਤਿ ਸਲਾਹ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। (ਰਹਾਉ ਦੂਜਾ)।

# ਲਬੁ ਕੁਤਾ, ਕੂੜੁ ਚੂਹੜਾ

### ਸਿਰੀ ਰਾਗੁ, ਮਹਲਾ ੧

ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ॥
ਪਰ ਨਿੰਦਾ, ਪਰ ਮਲੁ, ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲੁ॥
ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ॥੧॥
ਬਾਬਾ, ਬੋਲੀਐ ਪਤਿ ਹੋਇ॥
ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ॥੧॥ ਰਹਾਉ॥
ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ ਰਸੁ ਮਾਸੁ॥
ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ॥੨॥
ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ ਭਾਵਹਿ ਸੇ ਭਲੇ, ਹੋਰਿ ਕਿ ਕਹਣ ਵਖਾਣ॥੩॥
ਤਿਨ ਮਤਿ, ਤਿਨ ਪਤਿ, ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ॥
ਤਿਨ ਕਾ ਕਿਆ ਸਾਲਾਹਣਾ, ਅਵਰ ਸੁਆਲਿਉ ਕਾਇ॥
ਨਾਨਕ ਨਦਰੀ ਬਾਹਰੇ, ਰਾਚਹਿ ਦਾਨਿ, ਨ ਨਾਇ॥ *(ਪੰਨਾ ੧੫)*

ਕੁਦਰਤ ਦਾ ਇਹ ਅਟੱਲ ਸਿਧਾਂਤ ਹੈ ਕਿ ਆਪਣੇ ਆਪ ਵਿਚ ਹਰ ਵਸਤੂ ਜ਼ਿਆਦਾ ਬੇਤਰਤੀਬੀ ਵੱਲ ਵਧਣਾ ਲੋਚਦੀ ਹੈ। ਇਹ ਗੱਲ ਆਮ ਜ਼ਿੰਦਗੀ ਵਿਚ ਵੇਖਣ ਨੂੰ ਮਿਲਦੀ ਹੈ ਕਿ ਕਿਧਰੇ ਵੀ ਕਿਸੇ ਕੰਮ ਵਿਚ ਕੋਈ ਤਰਤੀਬ ਜਾਂ ਸੁਧਾਰ

ਲਿਆਉਣਾ ਹੋਵੇ ਤਾਂ ਉਸ ਵਾਸਤੇ ਉਚੇਚੇ ਤੌਰ ਤੇ ਉੱਦਮ ਦੀ ਲੋੜ ਪੈਂਦੀ ਹੈ। ਬਗੈਰ ਉਚੇਚੇ ਉੱਦਮ ਦੇ ਵਿਗਾੜ ਤਾਂ ਆ ਸਕਦਾ ਹੈ, ਸੁਧਾਰ ਨਹੀਂ ਹੋ ਸਕਦਾ।

ਇਹੀ ਅਸੂਲ ਮਨੁੱਖੀ ਮਨ ਉਤੇ ਵੀ ਲਾਗੂ ਹੁੰਦਾ ਹੈ। ਮਾਂ ਦੀ ਝੋਲੀ ਵਿਚ ਪਏ ਹੋਏ ਅਬੋਧ ਬਾਲਕ ਦਾ ਮਨ ਬਿਲਕੁਲ ਨਿਰਮਲ ਹੁੰਦਾ ਹੈ, ਪਰ ਜਿਉਂ ਜਿਉਂ ਬਾਲਕ ਵੱਡਾ ਹੁੰਦਾ ਹੈ ਉਸ ਦਾ ਮਨ ਆਲੇ ਦੁਆਲੇ ਦੇ ਪ੍ਰਭਾਵ ਗ੍ਰਹਿਣ ਕਰਦਾ ਹੈ। ਜਿਥੇ ਉਸ ਦੀ ਬੁੱਧੀ ਅਤੇ ਬਿਬੇਕ ਦਾ ਵਿਕਾਸ ਹੁੰਦਾ ਹੈ ਉਥੇ ਹੀ ਵਿਗਾੜ ਅਤੇ ਵਿਕਾਰ ਪੈਦਾ ਕਰਨ ਵਾਲੀਆਂ ਤਾਕਤਾਂ ਨਾਲ ਵੀ ਉਸਦਾ ਸੰਪਰਕ ਹੁੰਦਾ ਹੈ। ਪਰ, ਇਹ ਆਮ ਵੇਖਣ ਵਿਚ ਆਉਂਦਾ ਹੈ ਕਿ ਜਿਵੇਂ ਪਾਣੀ ਹਮੇਸ਼ਾਂ ਨੀਵੇਂ ਪਾਸੇ ਵੱਲ ਨੂੰ ਵਧਦਾ ਹੈ ਤਿਵੇਂ ਹੀ ਮਨੁੱਖ ਸੌਖਾ ਰਸਤਾ ਲੱਭਦਾ ਹੈ ਅਤੇ ਉੱਦਮ ਤੋਂ ਕੰਨੀ ਕਤਰਾਂਦਾ ਹੈ। ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਬਿਬੇਕ ਬੁਧੀ ਦੇ ਹੁੰਦਿਆਂ ਹੋਇਆਂ ਵੀ ਮਨੁੱਖ ਵਿਕਾਰੀ ਤਾਕਤਾਂ ਦਾ ਜ਼ਿਆਦਾ ਪ੍ਰਭਾਵ ਕਬੂਲਦਾ ਹੈ। ਉੱਦਮ ਦੀ ਥਾਵੇਂ ਆਰਾਮ ਵਾਲਾ ਰਸਤਾ ਲੱਭਦਾ ਹੈ। ਇਸੇ ਰਾਹ ਤੇ ਅੱਗੇ ਵਧਦਿਆਂ ਸੁੱਖ ਦੇ ਸਾਧਨ ਪ੍ਰਾਪਤ ਕਰਨ ਲਈ ਮਨੁੱਖ ਦਾ ਮਨ ਲੋਭ ਦੇ ਵੱਸ ਹੋ ਜਾਂਦਾ ਹੈ। ਫਿਰ ਜਿਹੜੇ ਆਰਾਮ ਮਿਲ ਜਾਂਦੇ ਹਨ, ਉਹਨਾਂ ਨੂੰ ਛੱਡਣਾ ਨਹੀਂ ਚਾਹੁੰਦਾ ਅਤੇ ਉਨ੍ਹਾਂ ਦੇ ਮੋਹ ਵਿਚ ਜਕੜਿਆ ਜਾਂਦਾ ਹੈ। ਸੰਸਾਰਕ ਪਦਾਰਥਾਂ ਦੇ ਮੋਹ ਵਿਚ ਫਸਿਆ ਹੋਣ ਕਰਕੇ ਉਨ੍ਹਾਂ ਦੀ ਪ੍ਰਾਪਤੀ ਲਈ ਕੂੜ ਅਤੇ ਠੱਗੀ ਦਾ ਵੀ ਸਹਾਰਾ ਲੈਂਦਾ ਹੈ। ਆਪਣੇ ਆਲੇ ਦੁਆਲੇ ਹੋਰਨਾਂ ਨੂੰ ਆਪਣੇ ਤੋਂ ਵੱਧ ਤਰੱਕੀ ਕਰਦਿਆਂ ਹੋਇਆਂ ਵੇਖ ਕੇ ਈਰਖਾ ਦੀ ਅੱਗ ਵਿਚ ਸੜਦਾ ਹੈ ਅਤੇ ਈਰਖਾ ਵੱਸ ਹੋਇਆ ਕਰੋਧ ਵਿਚ ਸੜਦਾ ਭੁਜਦਾ ਪਰਾਈ ਨਿੰਦਾ ਕਰਦਾ ਅਤੇ ਫਿੱਕੇ ਬੋਲ ਬੋਲ ਬੋਲ ਕੇ ਹੋਰਾਂ ਨੂੰ ਭੀ ਦੁਖੀ ਕਰਦਾ ਹੈ ਅਤੇ ਆਪ ਵੀ ਦੁਖੀ ਹੁੰਦਾ ਹੈ। ਐਸੀ ਹਾਸੋਹੀਣੀ ਹਾਲਤ ਵਿਚ ਪਹੁੰਚ ਕੇ ਵੀ ਹਉਮੈ ਦਾ ਗ੍ਰਸਿਆ ਹੋਇਆ ਮਨੁੱਖ ਇਸ ਮਾਇਆ ਦੇ ਜਾਲ ਵਿਚੋਂ ਨਿਕਲਣਾ ਨਹੀਂ ਚਾਹੁੰਦਾ।

ਗੁਰੂ ਮਹਾਰਾਜ ਮਨੁੱਖੀ ਮਨ ਦੇ ਇਸ ਰੋਗ ਨੂੰ ਅਤੇ ਇਸ ਦੇ ਇਲਾਜ ਨੂੰ ਭਲੀ ਭਾਂਤ ਸਮਝਦੇ ਸਨ। ਇਸੇ ਲਈ ਆਪ ਮਨੁੱਖ ਨੂੰ ਇਹਨਾਂ ਵਿਕਾਰਾਂ ਦੇ ਪ੍ਰਭਾਵ ਤੋਂ ਬਚਾਉਣ ਲਈ ਬਿਬੇਕ ਬੁਧੀ ਨੂੰ ਵਰਤ ਕੇ ਆਪਣੇ ਸੁਧਾਰ ਲਈ ਉੱਦਮ ਕਰਨ ਦੀ ਪ੍ਰੇਰਨਾ ਦਿੰਦੇ ਹਨ ਕਿਉਂਕਿ ਇਹ ਦਾਤ ਕੇਵਲ ਮਨੁੱਖ ਨੂੰ ਹੀ ਪ੍ਰਾਪਤ ਹੋਈ ਹੈ ਕਿ ਉਹ ਉੱਦਮ ਕਰਕੇ ਆਤਮਿਕ ਉਚਾਈ ਨੂੰ ਹਾਸਲ ਕਰ ਸਕਦਾ ਹੈ। ਹੋਰ ਜਿਤਨੇ ਵੀ ਜੀਵ-ਜੰਤ ਇਸ ਧਰਤੀ ਤੇ ਹਨ, ਉਹ ਜਿਸ ਵੀ ਰੋਗ ਵਿਚ ਗ੍ਰਸਿਤ ਹਨ, ਉਸੇ ਵਿਚ ਹੀ ਗ੍ਰਸੇ ਰਹਿੰਦੇ ਹਨ ਅਤੇ ਐਸੀ ਅਵਸਥਾ ਵਿਚ ਹੀ ਜੀਵਨ ਬਤੀਤ ਕਰਕੇ ਇਸ ਸੰਸਾਰ ਤੋਂ ਤੁਰ ਜਾਂਦੇ ਹਨ। ਹਾਥੀ ਆਪਣੇ ਕਾਮ-ਰੋਗ ਉਤੇ ਕਾਬੂ ਨਹੀਂ ਪਾ ਸਕਦਾ, ਕੁੱਤਾ ਆਪਣਾ ਲੋਭ ਨਹੀਂ ਘਟਾ

ਸਕਦਾ, ਹਿਰਨ ਨਾਦ ਦੀ ਖਿੱਚ ਨਹੀਂ ਰੋਕ ਸਕਦਾ, ਭਉਰਾ ਸੁਗੰਧੀ ਦਾ ਖਿਚਿਆ ਹੋਇਆ ਬੇਵੱਸ ਹੋ ਜਾਂਦਾ ਹੈ। ਲੇਕਿਨ ਇਨਸਾਨ ਕੋਲ ਇਹ ਸਮਝ ਹੈ ਕਿ ਉਸਨੇ ਆਪਣੇ ਮਨ ਦੇ ਵਿਕਾਰਾਂ ਤੋਂ ਸੁਚੇਤ ਰਹਿਣਾ ਹੈ। ਪਰ ਇਹ ਸਮਝ ਹੁੰਦਿਆਂ ਹੋਇਆਂ ਵੀ ਇਨਸਾਨ, ਚਸਕਿਆਂ ਵਿੱਚ ਫਸ ਕੇ ਇਨ੍ਹਾਂ ਤੋਂ ਬਚਣ ਦਾ ਉੱਦਮ ਨਹੀਂ ਕਰਦਾ। ਜੇ ਕੋਈ ਅਜਿਹਾ ਉੱਦਮ ਕਰਦਾ ਵੀ ਹੈ ਤਾਂ ਇਹ ਵਿਕਾਰ ਇਤਨੇ ਪ੍ਰਬਲ ਹਨ ਕਿ ਆਮ ਤੌਰ ਤੇ ਇਨ੍ਹਾਂ ਅੱਗੇ ਇਨਸਾਨ ਆਪਣੇ ਹਥਿਆਰ ਸੁੱਟ ਕੇ ਹਾਰ ਮੰਨ ਲੈਂਦਾ ਹੈ। ਇਨਸਾਨ ਦੀ ਇਸ ਬੇਵਸੀ ਨੂੰ ਸਮਝਦਿਆਂ ਹੋਇਆਂ ਗੁਰੂ ਨਾਨਕ ਦੇਵ ਜੀ ਇਹ ਪ੍ਰੇਰਨਾ ਦਿੰਦੇ ਹਨ ਕਿ ਇਨ੍ਹਾਂ ਵਿਕਾਰਾਂ ਦੇ ਅਸਰ ਤੋਂ ਉੱਤੇ ਉਠਣ ਦਾ ਇਕੋ ਇਕ ਰਸਤਾ ਹੈ ਅਕਾਲ ਪੁਰਖ ਦੀ ਸਿਫਤ ਸਲਾਹ ਕਰਦਿਆਂ ਹੋਇਆਂ ਉਸ ਦੀ ਮਿਹਰ ਦਾ ਪਾਤਰ ਬਣਿਆ ਜਾਵੇ। ਨਾਮ ਨੂੰ ਵਿਸਾਰਨ ਵਾਲਾ ਅੱਗੇ ਗਿਆ ਤਾਂ ਹਾਰਦਾ ਹੀ ਹੈ ਇਥੇ ਵੀ ਮਾਇਆ ਦੇ ਜਾਲ ਵਿਚ ਫਸ ਕੇ ਖੁਆਰ ਹੁੰਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ :

**ਬਾਬਾ ਮਾਇਆ ਰਚਨਾ ਧੋਹੁ॥**
**ਅੰਧੈ ਨਾਮੁ ਵਿਸਾਰਿਆ, ਨਾ ਤਿਸੁ ਏਹ ਨ ਓਹੁ॥**

*(ਸਿਰੀ ਰਾਗੁ, ਮ: ੧, ਪੰਨਾ ੧੫)*

ਇਸੇ ਲਈ ਇਕੋ-ਇਕ ਤਰੀਕਾ, ਜਿਸ ਨਾਲ ਇਥੇ ਵੀ ਸੁੱਖ ਮਿਲੇ ਅਤੇ ਉਸ ਦੀ ਦਰਗਾਹ ਵਿਚ ਵੀ ਪਤਿ, ਮਾਣ ਮਿਲੇ, ਇਹ ਹੈ :

**ਨਾਨਕ ਸਾਚੇ ਕਉ, ਸਚੁ ਜਾਣੁ॥**
**ਜਿਤੁ ਸੇਵਿਐ ਸੁਖੁ ਪਾਈਐ, ਤੇਰੀ ਦਰਗਹ ਚਲੈ ਮਾਣੁ॥**

*(ਸਿਰੀ ਰਾਗੁ, ਮਹਲਾ ੧, ਪੰਨਾ ੧੫)*

ਸਹੀ ਅਰਥਾਂ ਵਿਚ ਉੱਤਮ ਹੈਨ ਵੀ ਉਹੀ ਇਨਸਾਨ ਜਿਹੜੇ ਉਸਦੀ ਦਰਗਾਹ ਵਿਚ ਉੱਤਮ ਕਹੇ ਜਾਣ :

**ਊਤਮ ਸੇ, ਦਰਿ ਊਤਮ ਕਹੀਅਹਿ**

ਨਹੀਂ ਤਾਂ :

**ਨੀਚ ਕਰਮ ਬਹਿ ਰੋਇ॥**

ਤਾਂ ਤੇ ਸਾਨੂੰ ਚਾਹੀਦਾ ਹੈ ਕਿ ਉਹ ਬੋਲ ਬੋਲੀਏ, ਉਹੋ ਕੰਮ ਕਰੀਏ ਜਿਨ੍ਹਾਂ ਨਾਲ ਦਰਗਾਹ ਵਿਚ ਇਜ਼ਤ ਮਿਲੇ। ਦਰਗਾਹ ਵਿਚ ਇਜ਼ਤ ਉਸੇ ਨੂੰ ਮਿਲਦੀ ਹੈ ਜਿਹੜਾ ਗੁਰੂ ਦੇ ਦੱਸੇ ਰਸਤੇ ਉਤੇ ਚੱਲਕੇ ਵਿਕਾਰਾਂ ਤੋਂ ਉਪਰ ਉਠਣ ਦਾ ਉੱਦਮ ਕਰਦਾ ਹੈ, ਚਸਕਿਆਂ ਦੇ ਵੱਸ ਨਹੀਂ ਪੈਂਦਾ। ਲੋਭ, ਕਰੋਧ, ਹੰਕਾਰ ਤੋਂ ਆਪਣੇ ਆਪ

ਨੂੰ ਬਚਾਉਂਦਾ ਹੈ। ਕੂੜ ਅਤੇ ਠੱਗੀ ਦੀ ਵਰਤੋਂ ਨਹੀਂ ਕਰਦਾ, ਪਰ ਨਿੰਦਾ ਦੀ ਮੈਲ ਨਹੀਂ ਗ੍ਰਹਿਣ ਕਰਦਾ। ਇਹੀ ਕੇਂਦਰੀ ਭਾਵ ਹੈ ਇਸ ਸ਼ਬਦ ਦਾ ਜਿਸ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ :

**ਬਾਬਾ ਬੋਲੀਐ ਪਤਿ ਹੋਇ॥**

**ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ॥**

ਇਹ ਨੀਚ ਕਰਮ ਕਿਹੜੇ ਹਨ ਇਹਨਾਂ ਦਾ ਵਿਸਥਾਰ ਪਹਿਲੇ ਅਤੇ ਦੂਸਰੇ ਬੰਦ ਵਿਚ ਕੀਤਾ ਗਿਆ ਹੈ। ਤੀਜੇ ਅਤੇ ਚੌਥੇ ਬੰਦ ਵਿਚ ਇਹ ਸਪਸ਼ਟ ਕੀਤਾ ਗਿਆ ਹੈ ਕਿ ਵਾਹਿਗੁਰੂ ਦੀ ਮਿਹਰ ਦੀ ਨਜ਼ਰ ਤੋਂ ਬਿਨਾਂ ਇਨਸਾਨ ਨਾਮ ਵਿਚ ਨਹੀਂ ਜੁੜ ਸਕਦਾ ਅਤੇ ਦਾਤੇ ਨੂੰ ਭੁੱਲ ਕੇ ਉਸ ਦੀਆਂ ਦਿਤੀਆਂ ਦਾਤਾਂ ਵਿਚ ਹੀ ਫਸ ਕੇ ਚਸਕਿਆਂ ਵਿਚ ਹੀ ਆਪਣਾ ਜੀਵਨ ਅਜਾਈਂ ਗੁਆ ਲੈਂਦਾ ਹੈ।

## ਸ਼ਬਦ ਦੇ ਅਰਥ

**ਬਾਬਾ, ਬੋਲੀਐ ਪਤਿ ਹੋਇ॥**

**ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ॥ ੧ ॥ ਰਹਾਉ॥**

**ਪਦ ਅਰਥ** : ਬਾਬਾ—ਹੇ ਭਾਈ! ਬੋਲੀਐ—ਉਹ ਬੋਲ ਬੋਲੀਏ, ਪ੍ਰਭੂ ਦੀ ਸਿਫਤਿ ਸਾਲਾਹ ਹੀ ਕਰੀਏ। ਪਤਿ—ਇਜ਼ਤ। ਸੇ—ਉਹੀ ਬੰਦੇ। ਦਰਿ—ਪ੍ਰਭੂ ਦੀ ਹਜ਼ੂਰੀ ਵਿਚ। ਕਹੀਅਹਿ—ਕਹੇ ਜਾਂਦੇ ਹਨ। ਨੀਚ ਕਰਮ—ਮੰਦ ਕਰਮੀ ਬੰਦੇ।੧।ਰਹਾਉ।

**ਅਰਥ** : ਹੇ ਭਾਈ! ਉਹ ਬੋਲ ਬੋਲਣਾ ਚਾਹੀਦਾ ਹੈ ਜਿਸ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਮਿਲੇ। ਉਹੀ ਮਨੁੱਖ ਅਸਲ ਵਿਚ ਚੰਗੇ ਹਨ, ਜੋ ਪ੍ਰਭੂ ਦੀ ਹਜ਼ੂਰੀ ਵਿਚ ਚੰਗੇ ਆਖੇ ਜਾਂਦੇ ਹਨ, ਮੰਦ-ਕਰਮੀ ਬੰਦੇ ਬੈਠੇ ਝੂਰਦੇ ਹੀ ਹਨ।੧।ਰਹਾਉ।

**ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ॥**

**ਪਰ ਨਿੰਦਾ, ਪਰ ਮਲੁ ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲੁ॥**

**ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ॥ ੧॥**

**ਪਦ ਅਰਥ** : ਲਬੁ—ਖਾਣ ਦਾ ਲਾਲਚ। ਕੂੜੁ—ਝੂਠ ਬੋਲਣਾ। ਠਗਿ—ਠੱਗ ਕੇ। ਪਰਮਲੁ—ਪਰਾਈ ਮੈਲ। ਮੁਖ—ਮੂੰਹ ਵਿਚ। ਸੁਧੀ—ਸਮੂਲਚੀ, ਸਾਰੀ ਦੀ ਸਾਰੀ। ਅਗਨਿ—ਅੱਗ। ਰਸ ਕਸ—ਚਸਕੇ। ਆਪੁ ਸਲਾਹਣਾ—ਆਪਣੇ ਆਪ ਨੂੰ ਵਡਿਆਉਣਾ। ਏ—ਇਹ।੧।

**ਅਰਥ** : ਹੇ ਮੇਰੇ ਕਰਤਾਰ! ਮੇਰੀਆਂ ਤਾਂ ਇਹ ਕਰਤੂਤਾਂ ਹਨ, ਖਾਣ ਦਾ ਲਾਲਚ ਮੇਰੇ ਅੰਦਰ ਕੁੱਤਾ ਹੈ ਜੋ ਹਰ ਵੇਲੇ ਖਾਣ ਨੂੰ ਮੰਗਦਾ ਹੈ, ਭੌਂਕਦਾ ਹੈ, ਝੂਠ ਦੀ ਵਾਦੀ ਮੇਰੇ ਅੰਦਰ ਚੂਹੜਾ ਹੈ ਜਿਸਨੇ ਮੈਨੂੰ ਬਹੁਤ ਨੀਵਾਂ ਕਰ ਦਿਤਾ ਹੈ, ਦੂਜਿਆਂ ਨੂੰ ਠੱਗ ਕੇ ਖਾਣਾ ਮੇਰੇ ਅੰਦਰ ਮੁਰਦਾਰ ਹੈ ਜੋ ਸੁਆਰਥ ਦੀ ਬੂ ਵਧਾ ਰਿਹਾ ਹੈ, ਪਰਾਈ ਨਿੰਦਾ ਮੇਰੇ ਮੂੰਹ ਵਿਚ ਸਮੂਲਚੀ ਪਰਾਈ ਮੈਲ ਹੈ, ਕਰੋਧ-ਅੱਗ ਮੇਰੇ ਅੰਦਰ ਚੰਡਾਲ ਬਣੀ ਪਈ ਹੈ, ਮੈਨੂੰ ਕਈ ਚਸਕੇ ਹਨ, ਮੈਂ ਆਪਣੇ ਆਪ ਨੂੰ ਵਡਿਆਉਂਦਾ ਹਾਂ।੧।

**ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ॥**
**ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ॥੨॥**

**ਪਦ ਅਰਥ:** ਰਸੁ—ਚਸਕਾ। ਰੁਪਾ—ਚਾਂਦੀ। ਕਾਮਣਿ—ਇਸਤ੍ਰੀ। ਪਰਮਲ-ਸੁਗੰਧੀ। ਪਰਮਲ ਕੀ ਵਾਸ—ਸੁਗੰਧੀ ਸੁੰਘਣੀ। ਮੰਦਰ—ਸੋਹਣੇ ਘਰ। ਏਤੇ —ਇਤਨੇ ਕਈ। ਕੈ ਘਟਿ—ਕਿਸ ਹਿਰਦੇ ਵਿਚ।੨।

**ਅਰਥ** : ਸੋਨਾ ਚਾਂਦੀ ਇਕੱਠਾ ਕਰਨ ਦਾ ਚਸਕਾ, ਇਸਤ੍ਰੀ—ਭਾਵ ਕਾਮ ਦਾ ਚਸਕਾ, ਸੁਗੰਧੀਆਂ ਦੀ ਲਗਨ, ਘੋੜਿਆਂ ਦੀ ਸਵਾਰੀ ਦਾ ਸ਼ੌਕ, ਨਰਮ-ਨਰਮ ਸੇਜਾਂ ਤੇ ਸੋਹਣੇ ਮਹਿਲ-ਮਾੜੀਆਂ ਦੀ ਲਾਲਸਾ, ਸੁਆਦਲੇ ਮਿੱਠੇ ਪਦਾਰਥ ਤੇ ਮਾਸ ਖਾਣ ਦਾ ਚਸਕਾ-ਜੇ ਮਨੁੱਖਾ ਸਰੀਰ ਨੂੰ ਇਤਨੇ ਚਸਕੇ ਲੱਗੇ ਹੋਏ ਹੋਣ ਤਾਂ ਪ੍ਰਮਾਤਮਾ ਦੇ ਨਾਮ ਦਾ ਟਿਕਾਣਾ ਕਿਸ ਹਿਰਦੇ ਵਿਚ ਹੋ ਸਕਦਾ ਹੈ।੨।

**ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ॥**
**ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ॥**
**ਜੋ ਤਿਸੁ ਭਾਵਹਿ ਸੇ ਭਲੇ, ਹੋਰਿ ਕਿ ਕਹਣ ਵਖਾਣ॥੩॥**

**ਪਦ ਅਰਥ** : **ਜਿਤੁ ਬੋਲਿਐ**—ਜੇਹੜਾ ਬੋਲ ਬੋਲਿਆਂ। **ਜਿਤੁ**—ਜਿਸ ਬੋਲ ਦੀ ਰਾਹੀਂ। **ਪਰਵਾਣੁ**—ਕਬੂਲ, ਸੁਚੱਜਾ, ਸੁਲੱਖਣਾ। **ਬੋਲਿ**—ਬੋਲ ਕੇ। **ਵਿਗੁਚਣਾ**—ਖੁਆਰ ਹੋਈਦਾ ਹੈ। **ਮਨ**—ਹੇ ਮਨ! **ਭਾਵਹਿ**—ਚੰਗੇ ਲਗਦੇ ਹਨ। **ਤਿਸੁ**—ਉਸ ਪ੍ਰਭੂ ਨੂੰ। **ਕਿ**—ਕੀਹ? **ਕਹਣ ਵਖਾਣ**—ਕਹਿਣ-ਕਹਾਣ, ਫਾਲਤੂ ਗੱਲਾਂ। **ਕਿ**—ਕਿਸ ਅਰਥ? ਕੋਈ ਲਾਭ ਨਹੀਂ।੩।

**ਅਰਥ** : ਉਹੀ ਬੋਲ ਬੋਲਿਆ ਹੋਇਆ ਸੁਚੱਜਾ ਹੈ ਜਿਸ ਦੇ ਬੋਲਣ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ। ਹੇ ਮੂਰਖ ਅੰਵਾਣ ਮਨ! ਸੁਣ। ਫਿੱਕਾ ਨਾਮ-ਰਸ ਤੋਂ ਸੱਖਣਾ ਬੋਲ ਬੋਲਿਆਂ ਖੁਆਰ ਹੋਈਦਾ ਹੈ, ਭਾਵ, ਜੇ ਸਾਰੀ ਉਮਰ ਨਿਰੀਆਂ ਉਹੀ ਗੱਲਾਂ ਕਰਦੇ ਰਹੀਏ ਜੋ ਪ੍ਰਭੂ ਦੀ ਯਾਦ ਤੋਂ ਖਾਲੀ ਹੋਣ ਤਾਂ ਦੁਖੀ

ਹੀ ਰਹੀਦਾ ਹੈ। ਪ੍ਰਭੂ ਦੀ ਸਿਫਤਿ ਸਲਾਹ ਤੋਂ ਬਿਨਾਂ ਹੋਰ ਗੱਲਾਂ ਵਿਅਰਥ ਹਨ। ਜੋ ਮਨੁੱਖ ਪ੍ਰਭੂ ਦੀ ਸਿਫਤਿ ਸਲਾਹ ਕਰਕੇ ਉਸ ਪ੍ਰਭੂ ਨੂੰ ਪਿਆਰੇ ਲਗਦੇ ਹਨ, ਉਹੀ ਚੰਗੇ ਲਗਦੇ ਹਨ।੩।

**ਤਿਨ ਮਤਿ, ਤਿਨ ਪਤਿ, ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ॥**
**ਤਿਨ ਕਾ ਕਿਆ ਸਾਲਾਹਣਾ, ਅਵਰ ਸੁਆਲਿਉ ਕਾਇ॥**
**ਨਾਨਕ ਨਦਰੀ ਬਾਹਰੇ, ਰਾਚਹਿ ਦਾਨ, ਨ ਨਾਇ॥**

ਪਦ ਅਰਥ : ਤਿਨ ਪਲੈ—ਉਹਨਾਂ ਮਨੁੱਖਾਂ ਦੇ ਪਾਸ। ਜਿਨ ਹਿਰਦੈ — ਜਿਨ੍ਹਾਂ ਦੇ ਹਿਰਦੇ ਵਿਚ। ਸੁਆਲਿਉ—ਸੋਹਣਾ। ਕਾਇ—ਕੌਣ? ਨਾਨਕ—ਹੇ ਨਾਨਕ! ਨਦਰੀ ਬਾਹਰੇ—ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਵਾਂਝੇ ਹੋਏ। ਦਾਨਿ—ਦਾਨ ਵਿਚ, ਪ੍ਰਭੂ ਦੇ ਦਿਤੇ ਪਦਾਰਥ ਵਿਚ। ਨਾਇ—ਪ੍ਰਭੂ ਦੇ ਨਾਮ ਵਿਚ।੪।

ਅਰਥ : ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪ੍ਰਭੂ ਹਰ ਵੇਲੇ ਵੱਸ ਰਿਹਾ ਹੈ, ਉਹ ਅਕਲ ਵਾਲੇ ਹਨ, ਇੱਜ਼ਤ ਵਾਲੇ ਹਨ ਤੇ ਧਨ ਵਾਲੇ ਹਨ। ਐਸੇ ਭਲੇ ਮਨੁੱਖਾਂ ਦੀ ਸਿਫਤਿ ਕੀਤੀ ਨਹੀਂ ਜਾ ਸਕਦੀ। ਉਹਨਾਂ ਵਰਗਾ ਸੋਹਣਾ ਹੋਰ ਕੌਣ ਹੈ? ਹੇ ਨਾਨਕ! ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਵਾਂਝੇ ਬੰਦੇ ਉਸ ਦੇ ਨਾਮ ਵਿਚ ਨਹੀਂ ਜੁੜਦੇ, ਉਸ ਦੇ ਦਿੱਤੇ ਧਨ-ਪਦਾਰਥ ਵਿਚ ਮਸਤ ਰਹਿੰਦੇ ਹਨ। ਭਾਵ, ਜਿਸ ਮਨੁੱਖ ਦੇ ਮਨ ਵਿਚ ਦੁਨੀਆਂ ਦੇ ਚਸਕਿਆਂ ਤੇ ਵਿਕਾਰਾਂ ਦਾ ਜ਼ੋਰ ਹੋਵੇ ਉਹ ਪ੍ਰਮਾਤਮਾ ਦੇ ਨਾਮ ਵਿਚ ਨਹੀਂ ਜੁੜ ਸਕਦਾ। ਚਸਕੇ ਵਿਕਾਰ ਤੇ ਭਗਤੀ ਇਕੋ ਹਿਰਦੇ ਵਿਚ ਇਕੱਠੇ ਨਹੀਂ ਹੋ ਸਕਦੇ। ਅਜਿਹਾ ਮਨੁੱਖ ਭਾਵੇਂ ਕਿਤਨਾ ਹੀ ਅਕਲ ਵਾਲਾ, ਮੰਨਿਆ-ਪ੍ਰਮੰਨਿਆ ਤੇ ਧਨੀ ਹੋਵੇ, ਉਸ ਦਾ ਜੀਵਨ ਖੇਹ-ਖੁਆਰੀ ਵਿਚ ਲੰਘਦਾ ਹੈ। ਚਸਕਾ ਕੋਈ ਭੀ ਹੋਵੇ, ਮਾੜਾ ਹੈ। ਮਨੁੱਖ ਤਦੋਂ ਹੀ ਕੁਰਾਹੇ ਪੈਂਦਾ ਹੈ ਜਦੋਂ ਸਰੀਰਕ ਲੋੜਾਂ ਤੋਂ ਲੰਘ ਕੇ ਚਸਕੇ ਵਿਚ ਫਸ ਜਾਂਦਾ ਹੈ ਇਹ ਚਸਕਾ ਚਾਹੇ ਧਨ ਜੋੜਨ ਦਾ ਹੈ, ਚਾਹੇ ਕਾਮ-ਵਾਸ਼ਨਾ ਦਾ ਹੈ, ਚਾਹੇ ਸੋਹਣੇ ਘਰ ਬਨਾਣ ਦਾ ਹੈ, ਚਾਹੇ ਮਠਿਆਈਆਂ ਖਾਣ ਦਾ ਹੈ। ਚਸਕਿਆਂ ਵਿੱਚ ਫਸਿਆ ਜੀਵ ਨਾਮ ਨਹੀਂ ਜਪ ਸਕਦਾ। ਜੇ ਗੁਰੂ ਦੀ ਸ਼ਰਨ ਪੈ ਕੇ ਨਾਮ ਜਪੇ ਤਾਂ ਚਸਕਿਆਂ ਤੋਂ ਛੁੱਟ ਸਕਦਾ ਹੈ।

# ਰਾਮਦਾਸ ਸਰੋਵਰਿ ਨਾਤੇ

ੴ ਸਤਿਗੁਰ ਪ੍ਰਸਾਦਿ॥

ਸੋਰਠਿ, ਮਹਲਾ ੫, ਘਰੁ ੩ ਦੁਪਦੇ

ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥
ਨਿਰਮਲ ਹੋਏ, ਕਰਿ ਇਸਨਾਨਾ॥ ਗੁਰਿ ਪੂਰੈ, ਕੀਨੇ ਦਾਨਾ॥ ੧॥
ਸਭਿ ਕੁਸਲ ਖੇਮ, ਪ੍ਰਭਿ ਧਾਰੇ॥
ਸਹੀ ਸਲਾਮਤਿ, ਸਭਿ ਥੋਕ ਉਬਾਰੇ, ਗੁਰ ਕਾ ਸਬਦੁ ਵੀਚਾਰੇ॥ ਰਹਾਉ॥
ਸਾਧ ਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥
ਨਾਨਕ, ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥ ੨॥ ੧॥ ੬੫॥

*(ਪੰਨਾ ੬੨੫)*

ਇਹ ਸ਼ਬਦ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ। ਆਮ ਲੋਕੀਂ ਇਸ ਦੇ ਅਰਥ ਕਰਨ ਵਿਚ ਉਕਾਈ ਖਾ ਜਾਂਦੇ ਹਨ। ਉਹ ਸਮਝਦੇ ਹਨ ਕਿ ਇਸ ਸ਼ਬਦ ਵਿਚ ਅੰਮ੍ਰਿਤਸਰ ਸਰੋਵਰ, ਜਿਸ ਨੂੰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਬਣਵਾਇਆ ਸੀ, ਵਿਚ ਨਹਾਉਣ ਦਾ ਜ਼ਿਕਰ ਹੈ। ਇਸ ਸ਼ਬਦ ਦਾ ਕੀਰਤਨ ਤਕਰੀਬਨ ਹਰ ਰੋਜ਼ ਹੀ ਸ੍ਰੀ ਹਰਿਮੰਦਹ ਸਾਹਿਬ ਵਿਚ ਰਾਗੀਆਂ ਵੱਲੋਂ ਕੀਤਾ ਜਾਂਦਾ ਹੈ ਤੇ ਸੁਣਨ ਵਾਲੇ ਇਸ ਨੂੰ ਗੁਰੂ ਰਾਮਦਾਸ ਜੀ ਦੁਆਰਾ ਬਣਵਾਏ ਸਰੋਵਰ ਨਾਲ ਜੋੜਦੇ ਹਨ ਅਤੇ ਇਹ ਵਿਸ਼ਵਾਸ ਰਖਦੇ ਹਨ ਕਿ ਇਸ ਸਰੋਵਰ ਵਿਚ ਨਹਾਉਣ ਨਾਲ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ।

ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਤੋਂ ਪਹਿਲਾਂ ਹੀ ਭਾਰਤ ਵਿਚ ਕਰਮਕਾਂਡਾਂ ਦਾ ਭਾਰੀ ਜਾਲ ਵਿਛਿਆ ਪਿਆ ਸੀ। ਗੁਰੂ ਜੀ ਨੇ ਜਿਸ ਵਿਚੋਂ ਮਨੁੱਖਤਾ ਨੂੰ ਕੱਢਣ ਲਈ ਲੰਬੇ ਲੰਬੇ ਪ੍ਰਚਾਰਕ ਦੌਰੇ ਕੀਤੇ ਤੇ ਮਨੁੱਖਤਾ ਨੂੰ ਪ੍ਰਭੂ ਚਰਨਾਂ ਨਾਲ ਜੁੜਨ ਲਈ ਪ੍ਰੇਰਿਆ। ਉਹ ਚਾਹੁੰਦੇ ਸਨ ਕਿ ਮਨੁੱਖਤਾ ਅਨੇਕਾਂ ਕਰਮਕਾਂਡਾਂ ਨੂੰ ਛੱਡੇ, ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਛੱਡੇ, ਤੀਰਥਾਂ ਦੇ ਇਸ਼ਨਾਨ ਵਿਚ ਮੁਕਤੀ ਨਾ ਲੱਭੇ, ਸਿਰਫ ਇਕ ਰੱਬੀ ਸਿਫਤ-ਸਲਾਹ ਨੂੰ ਸਭ ਤੋਂ ਸਰੇਸ਼ਟ ਸਮਝੇ। ਗੁਰੂ ਜੀ ਨੇ ਥਾਂ-ਥਾਂ ਤੇ ਸੰਗਤਾਂ ਕਾਇਮ ਕੀਤੀਆਂ ਤੇ ਉਹਨਾਂ ਸੰਗਤਾਂ ਰਾਹੀਂ ਪ੍ਰਚਾਰ ਲਈ ਧਰਮ ਪ੍ਰਚਾਰਕ ਥਾਪੇ। ਸਭ ਤੋਂ ਉੱਚੀ ਸੁੱਚੀ ਗੁਰਬਾਣੀ ਨੂੰ ਨਿੱਤਾ ਪ੍ਰਤੀ ਗਾਉਣ ਦੀ ਤਾਕੀਦ ਕੀਤੀ ਤੇ ਫੁਰਮਾਇਆ ਕਿ ਗੁਰਬਾਣੀ ਵਿਚ ਧਿਆਨ ਜੋੜਨਾ ਹੀ (ਸੰਗਤ ਵਿਚ ਪ੍ਰਭੂ ਦੀ ਸਿਫਤ ਸਲਾਹ ਕਰਨਾ ਹੀ) ਅਸਲੀ ਤੀਰਥਾਂ

ਦਾ ਇਸ਼ਨਾਨ ਹੈ, ਜਿਸ ਨਾਲ ਇਨਸਾਨ ਆਪਣੇ ਕੀਤੇ ਕੁਕਰਮਾਂ ਨੂੰ ਧੋ ਸਕਦਾ ਹੈ ਤੇ ਨਿਰਮਲ ਜੀਵਨ ਵਾਲਾ ਬਣ ਸਕਦਾ ਹੈ। ਇਸ ਉਪਦੇਸ਼ ਨੂੰ ਲੋਕਾਂ ਨੇ ਬਹੁਤ ਭਾਰੀ ਗਿਣਤੀ ਵਿਚ ਅਪਣਾਇਆ।

ਗੁਰੂ ਨਾਨਕ ਸਾਹਿਬ ਪਿਛੋਂ ਦੂਸਰੇ, ਤੀਸਰੇ ਤੇ ਚੌਥੇ ਪਾਤਸ਼ਾਹ ਨੇ ਇਸ ਸੰਦੇਸ਼ ਨੂੰ ਹੋਰ ਪਰਚਾਰਿਆ ਤਾਂ ਕਿ ਆਮ ਮਨੁੱਖਤਾ ਤਕ ਇਸ ਨੂੰ ਪਹੁੰਚਾਇਆ ਜਾ ਸਕੇ। ਹਿੰਦੂ ਚਾਰ ਵਰਣਾਂ ਵਿਚ ਵੰਡੇ ਹੋਏ ਸਨ : ਬ੍ਰਾਹਮਣ, ਖੱਤਰੀ, ਸ਼ੂਦਰ ਤੇ ਵੈਸ਼। ਸ਼ੂਦਰਾਂ ਦੇ ਬ੍ਰਾਹਮਣਾਂ ਨਾਲੋਂ ਅਲੱਗ ਅਲੱਗ ਖੂਹ ਪਾਣੀ ਵਾਸਤੇ ਹੁੰਦੇ ਸਨ। ਜਾਤ-ਪਾਤ ਜੋਰਾਂ ਤੇ ਸੀ। ਗੁਰੂ ਸਾਹਿਬ ਲਈ ਸਭ ਜਾਤਾਂ ਬਰਾਬਰ ਸਨ। ਫਿਰ ਵੀ ਗੁਰੂ ਦਰ ਤੇ ਆਉਣ ਵਾਲੇ ਪ੍ਰਾਣੀਆਂ ਲਈ ਇਹ ਲਾਜ਼ਮੀ ਕਰ ਦਿੱਤਾ ਕਿ ਇਕੋ ਜਗ੍ਹਾ ਇਸ਼ਨਾਨ ਕਰਨ, ਇਕੋ ਪੰਗਤ ਵਿਚ ਬੈਠ ਕੇ ਲੰਗਰ ਛਕਣ ਤਾਂ ਕਿ ਜਾਤ-ਪਾਤ ਦੇ ਖਿਆਲ ਨੂੰ ਜੜ੍ਹੋਂ ਹੀ ਖਤਮ ਕਰ ਦਿਤਾ ਜਾਵੇ। ਗੁਰੂ ਜੀ ਲਈ ਕੀ ਰਾਜਾ ਤੇ ਕੀ ਰੰਕ, ਸਭ ਬਰਾਬਰ ਸਨ ਤੇ ਸਾਰੇ ਇਕੋ ਹੀ ਲੰਗਰ ਵਿਚੋਂ ਇਕ ਪੰਗਤ ਵਿਚ ਬੈਠ ਕੇ ਲੰਗਰ ਛਕਦੇ ਸਨ।

ਪੰਚਮ ਪਾਤਸ਼ਾਹ ਜੀ ਨੇ ਪਾਣੀ ਦੀ ਥੁੜ ਨੂੰ ਪੂਰਾ ਕਰਨ ਲਈ ਵੱਡੇ ਵੱਡੇ ਖੂਹ ਲਗਵਾਏ ਸਨ, ਤਾਂ ਕਿ ਸੰਗਤਾਂ ਇਕ ਤਾਂ ਪਾਣੀ ਦੀ ਥੁੜ ਨੂੰ ਇਕੋ ਥਾਂ ਤੋਂ ਪੂਰਾ ਕਰ ਸਕਣ ਤੇ ਦੂਜਾ ਭੇਦ-ਭਾਵ ਵੀ ਮਿਟਾ ਦੇਣ।

ਗੁਰੂ ਪਾਤਸ਼ਾਹ ਨੇ ਗੁਰਬਾਣੀ ਰਾਹੀਂ ਹਰ ਗੱਲ ਨੂੰ ਸਪੱਸ਼ਟ ਕਰ ਦਿਤਾ ਹੈ। ਗੁਰੂ ਮਰਯਾਦਾ ਅਨੁਸਾਰ ਹਰ ਇਕ ਗੁਰਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਸਾਰੀ ਬਾਣੀ ਦਾ ਪਾਠ ਆਪ ਜ਼ਰੂਰ ਕਰੇ। ਜਿਨ੍ਹਾਂ ਨੇ ਗੁਰੂ ਬਾਣੀ ਆਪ ਆਦਿ ਤੋਂ ਅੰਤ ਤਕ ਪੜ੍ਹੀ ਹੈ ਜਾਂ ਧਿਆਨ ਦੇ ਕੇ ਵਿਚਾਰ ਸਹਿਤ ਸੁਣੀ ਹੈ, ਉਨ੍ਹਾਂ ਨੂੰ ਇਹ ਪਤਾ ਹੋਣਾ ਜ਼ਰੂਰੀ ਹੈ ਕਿ ਗੁਰੂ ਸਾਹਿਬ ਨੇ ਸੋਹਣੇ ਸੋਹਣੇ ਸ਼ਬਦ ਵਰਤ ਕੇ ਪ੍ਰਭੂ-ਨਾਮ ਵਿਚ (ਸੰਗਤ ਵਿਚ ਜੁੜ ਕੇ) ਸੁਰਤ ਜੋੜ ਕੇ ਵਾਹਿਗੁਰੂ ਨਾਲ ਅਭੇਦ ਹੋਣ ਦਾ ਸੰਦੇਸ਼ ਦਿਤਾ ਹੈ।

ਪੰਚਮ ਪਾਤਸ਼ਾਹ ਨੇ ਇਕ 'ਰਾਮ ਦੇ ਦਾਸ' ਦੀ ਗੱਲ ਵੀ ਕਹੀ ਹੈ। ਸੁਖਮਨੀ ਸਾਹਿਬ ਦੀ ਨੌਵੀਂ ਅਸ਼ਟਪਦੀ ਦੇ ਛੇਵੇਂ ਬੰਦ ਵਿਚ ਸਮਝਾਇਆ ਹੈ ਕਿ 'ਰਾਮਦਾਸ' ਉਹੀ ਹੈ ਜਿਸਨੇ ਪ੍ਰਭੂ ਨੂੰ ਮਨ ਵਿਚ ਵਸਾ ਲਿਆ ਹੈ :

**—ਜਿਸ ਕੈ ਮਨਿ, ਪਾਰਬ੍ਰਹਮ ਕਾ ਨਿਵਾਸੁ॥**
**ਤਿਸ ਕਾ ਨਾਮੁ, ਸਤਿ ਰਾਮਦਾਸੁ॥.....**
**—ਸਗਲ ਸੰਗਿ, ਆਤਮ ਉਦਾਸੁ॥**
**ਐਸੀ ਜੁਗਤਿ, ਨਾਨਕ ਰਾਮਦਾਸੁ"॥**

*(ਗਉੜੀ, ਸੁਖਮਨੀ ਮ: ੫, ਪੰਨਾ ੨੭੫)*

ਗੁਰਬਾਣੀ ਵਿਆਕਰਨ ਦੇ ਨਿਯਮ ਅਨੁਸਾਰ, ਜਿਥੇ ਇਕ ਰਾਮ ਦੇ ਦਾਸ ਦੀ ਗੱਲ ਹੈ ਉਥੇ ਮਹਾਰਾਜ ਨੇ **'ਰਾਮਦਾਸੁ'** ਦੇ **'ਸੱਸੇ'** ਨੂੰ ਔਂਕੜ ਲਗਾਈ ਹੈ ਤੇ ਜਿਥੇ ਬਹੁਤੇ ਰਾਮ ਦੇ ਦਾਸਾਂ ਦਾ ਜ਼ਿਕਰ ਕੀਤਾ ਹੈ ਉਥੇ **'ਸੱਸੇ'** ਨੂੰ ਔਂਕੜ ਨਹੀਂ ਹੈ। **'ਰਾਮਦਾਸ ਸਰੋਵਰਿ ਨਾਤੇ'** ਵਿਚ ਸਪੱਸ਼ਟ ਤੌਰ ਤੇ ਰਾਮ ਦੇ ਬਹੁਤੇ ਦਾਸਾਂ-ਰੂਪੀ ਸਰੋਵਰ ਵਿਚ, ਭਾਵ ਸਾਧ ਸੰਗਤ ਵਿਚ ਜਿਥੇ ਨਾਮ-ਜਲ ਦਾ ਪ੍ਵਾਹ ਚਲਦਾ ਹੈ, ਵਿਚ ਨਹਾਉਣ ਦਾ ਜ਼ਿਕਰ ਹੈ।

ਇਸੇ ਸ਼ਬਦ ਵਿਚ ਪਹਿਲਾਂ ਗੁਰੂ ਜੀ ਨੇ **'ਰਾਮਦਾਸ ਸਰੋਵਰਿ'** ਰਾਮ ਦੇ ਦਾਸਾਂ ਦੇ ਸਰੋਵਰ, ਭਾਵ ਸਾਧ ਸੰਗਤ ਦੇ ਅਰਥਾਂ ਵਿਚ ਵਰਤਕੇ, ਦੂਸਰੇ ਬੰਦ ਵਿਚ ਸਪੱਸ਼ਟ ਤੌਰ ਤੇ **'ਸਾਧ ਸੰਗਿ ਮਲੁ ਲਾਥੀ'** ਲਿਖਿਆ ਹੈ ਜਿਸਦਾ ਅਰਥ ਹੈ ਕਿ ਸਾਧ ਸੰਗਤ ਵਿਚ ਟਿਕਿਆਂ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ।

ਜਿਸ ਤਰ੍ਹਾਂ ਪੰਚਮ ਪਾਤਸ਼ਾਹ ਨੇ ਇਸ ਸ਼ਬਦ ਵਿਚ **'ਰਾਮਦਾਸ ਸਰੋਵਰਿ ਤੇ ਸਾਧ ਸੰਗਿ'** ਸ਼ਬਦ, ਸੰਗਤ ਵਾਸਤੇ ਵਰਤੇ ਹਨ, ਠੀਕ ਇਸੇ ਤਰ੍ਹਾਂ ਆਪ ਦਾ ਇਕ ਸ਼ਬਦ ਸੋਰਠਿ, ਮ: ੫ ਪੰਨਾ ੬੨੩ ਤੇ ਅੰਕਿਤ ਹੈ, ਉਸ ਵਿਚ ਮਹਾਰਾਜ ਨੇ **'ਰਾਮਦਾਸ ਸਰੋਵਰਿ'** ਤੇ 'ਸੰਤ ਸਰੋਵਰਿ' ਦੋਨੋਂ ਸ਼ਬਦ ਰਾਮ ਦੇ ਦਾਸਾਂ ਲਈ (ਸਾਧ ਸੰਗਤ ਲਈ) ਤੇ ਗੁਰਮੁਖਾਂ ਰੂਪੀ ਸਰੋਵਰ (ਸਾਧ ਸੰਗਤ) ਲਈ ਵਰਤੇ ਹਨ :

**ਸੰਤਹੁ ਰਾਮ ਦਾਸ ਸਰੋਵਰੁ ਨੀਕਾ॥**
**ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥੧॥ਰਹਾਉ॥.....**
**ਸੰਤ ਸਰੋਵਰ ਨਾਵੈ॥ ਸੋ ਜਨੁ ਪਰਮ ਗਤਿ ਪਾਵੈ॥**

ਨੀਕਾ—ਸੋਹਣਾ। *(ਸੋਰਠਿ, ਮ: ੫, ਪੰਨਾ ੬੨੩)*

**ਭਾਵ** : ਹੇ ਸੰਤ ਜਨੋ! ਸਾਧ ਸੰਗਤ ਇਕ ਸੁੰਦਰ ਅਸਥਾਨ ਹੈ। ਜਿਹੜਾ ਮਨੁੱਖ ਸਾਧ ਸੰਗਤ ਵਿਚ ਆਤਮਕ ਇਸ਼ਨਾਨ ਕਰਦਾ ਹੈ (ਮਨ ਨੂੰ ਨਾਮ ਜਲ ਨਾਲ ਪਵਿੱਤ੍ਰ ਕਰਦਾ ਹੈ), ਉਸ ਦੀ ਜਿੰਦ ਦਾ ਵਿਕਾਰਾਂ ਤੋਂ ਤੇ ਉਸਦੀ ਸਾਰੀ ਕੁਲ ਦਾ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ।੧।ਰਹਾਉ।

ਹੇ ਭਾਈ! ਜਿਹੜਾ ਮਨੁੱਖ ਗੁਰਮੁਖਾਂ ਦੇ ਸਰੋਵਰ ਵਿਚ (ਸਾਧ ਸੰਗਤ ਵਿਚ) ਆਤਮਕ ਇਸ਼ਨਾਨ ਕਰਦਾ ਹੈ, ਉਹ ਮਨੁੱਖ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ। ਪੰਚਮ ਪਾਤਸ਼ਾਹ ਨੇ ਰਾਮਦਾਸ ਸਰੋਵਰਿ, ਸਾਧ ਸੰਗਿ, ਸੰਤ ਸਰੋਵਰਿ, ਜਿਥੇ ਸਾਧ ਸੰਗਤ ਲਈ ਵਰਤਿਆ ਹੈ ਉਥੇ ਮਹਾਂਰਾਜ ਨੇ 'ਸੰਤ ਅਸਥਾਨ', ਵੀ ਸਾਧ ਸੰਗਤ ਲਈ ਵਰਤਿਆ ਹੈ :

**ਸੰਤਹੁ, ਰਾਮੁ ਜਪਤ ਸੁਖੁ ਪਾਇਆ।**
**ਸੰਤ ਅਸਥਾਨਿ ਬਸੇ ਸੁਖ ਸਹਜੇ,**

ਸਗਲੇ ਦੂਖ ਮਿਟਾਇਆ॥੧॥ਰਹਾਉ॥

*(ਸੋਰਠਿ ਮ: ੫, ਪੰਨਾ ੬੨੯)*

ਭਾਵ : ਹੇ ਸੰਤ ਜਨੋ (ਗੁਰਮੁਖ ਜਨੋ) ਜਿਹੜੇ ਮਨੁੱਖ ਸਾਧ ਸੰਗਤ ਵਿਚ ਆ ਕੇ ਟਿਕਦੇ ਹਨ ਉਹ ਆਤਮਕ ਅਡੋਲਤਾ ਵਿਚ ਲੀਨ ਰਹਿ ਕੇ ਆਤਮਕ ਅਨੰਦ ਹਾਸਲ ਕਰਦੇ ਹਨ। ਉਹ ਆਪਣੇ ਸਾਰੇ ਦੁੱਖ ਦੂਰ ਕਰ ਲੈਂਦੇ ਹਨ, ਪਰਮਾਤਮਾ ਦਾ ਨਾਮ ਜਪ ਕੇ ਉਹ ਆਤਮਿਕ ਸੁਖ ਮਾਣਦੇ ਹਨ।੧।ਰਹਾਉ।

ਏਸੇ ਹੀ ਤਰ੍ਹਾਂ ਗੁਰੂ ਜੀ ਨੇ ਗੁਰਬਾਣੀ ਵਿਚ ਹਰਿਦੁਆਰ, ਅੰਮ੍ਰਿਤਸਰ, ਹਰਸਰਿ, ਸਤਸਰਿ ਤੇ ਰਾਮਸਰਿ ਸ਼ਬਦ ਸੰਗਤ ਲਈ ਅਤੇ ਪ੍ਰਭੂ ਦੇ ਨਾਮ-ਜਲ ਰੂਪੀ ਸਰੋਵਰ ਲਈ ਵਰਤੇ ਹਨ। ਸੰਗਤ ਵਾਸਤੇ ਗੁਰੂ ਜੀ ਨੇ ਰਾਮਦਾਸ ਸਰ ਤੇ ਰਾਮਦਾਸ ਪੁਰਿ ਵੀ ਵਰਤੇ ਹਨ।

**(ੳ) ਅੰਮ੍ਰਿਤਸਰ :**

ਅੰਮ੍ਰਿਤਸਰ ਸ਼ਹਿਰ ਤਾਂ ਚੌਥੇ ਪਾਤਸ਼ਾਹ ਨੇ ਹੀ ਵਸਾਉਣਾ ਸ਼ੁਰੂ ਕੀਤਾ ਸੀ। ਇਸ ਤੋਂ ਪਹਿਲਾਂ ਇਸ ਦੀ ਹੋਂਦ ਵੀ ਨਹੀਂ ਸੀ। ਪਰ ਗੁਰੂ ਨਾਨਕ ਸਾਹਿਬ ਤੇ ਗੁਰੂ ਅਮਰਦਾਸ ਜੀ ਨੇ ਵੀ ਆਪਣੇ ਬਾਣੀ ਵਿਚ 'ਅੰਮ੍ਰਿਤਸਰ' ਸ਼ਬਦ ਵਰਤਿਆ ਹੈ (ਜ਼ਦੋਂ ਕਿ ਇਹ ਸ਼ਹਿਰ ਬਣਿਆ ਹੀ ਨਹੀਂ ਸੀ)। ਬਾਣੀ ਵਿਚ ਇਹ ਸ਼ਬਦ ਪ੍ਰਭੂ ਨਾਮ, ਗੁਰੂ ਅਤੇ ਸਾਧ-ਸੰਗਤ ਦੇ ਅਰਥਾਂ ਵਿਚ ਵਰਤਿਆ ਹੈ :

ਗੁਰੁ ਸਾਗਰੁ ਅੰਮ੍ਰਿਤ ਸਰੁ, ਜੋ ਇਛੇ ਸੋ ਫਲੁ ਪਾਏ॥

*(ਮਾਰੂ, ਮ: ੧, ਪੰਨਾ ੧੦੧੧-੧੨)*

ਬਿਖਿਆ ਮਲੁ ਜਾਇ, ਅੰਮ੍ਰਿਤ ਸਰਿ ਨਾਵਹੁ, ਗੁਰ ਸਰ ਸੰਤੋਖੁ ਪਾਇਆ॥

*(ਮਾਰੂ, ਮ: ੧, ਪੰਨਾ ੧੦੪੩)*

ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ, ਮਨੁ ਨਾਵੈ ਮੈਲੁ ਚੁਕਾਵਣਿਆ॥ਰਹਾਉ॥

*(ਮਾਝ, ਮ: ੩, ਪੰਨਾ ੧੧੩)*

ਅੰਤਰੁ ਨਿਰਮਲੁ, ਅੰਮ੍ਰਿਤ ਸਰਿ ਨਾਏ॥ ਸਦਾ ਸੂਚੇ, ਸਾਚਿ ਸਮਾਏ॥

*(ਆਸਾ, ਮ: ੩, ਪੰਨਾ ੩੬੩)*

ਅੰਤਰਿ ਤੀਰਥੁ ਗਿਆਨੁ ਹੈ, ਸਤਿਗੁਰਿ ਦੀਆ ਬੁਝਾਇ॥
ਮੈਲੁ ਗਈ, ਮਨੁ ਨਿਰਮਲੁ ਹੋਆ, ਅੰਮ੍ਰਿਤ ਸਰਿ ਤੀਰਥਿ ਨਾਇ॥

*(ਮ: ੩, ਪੰਨਾ ੫੮੭)*

ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ, ਮਨੁ ਪੀਵੈ ਭਾਇ ਸੁਭਾਈ ਹੇ॥

*(ਮਾਰੂ, ਮ: ੩, ਸੋਲਹੇ, ਪੰਨਾ ੧੦੪੬)*

**ਸਤਿਗੁਰੁ ਪੁਰਖੁ ਅੰਮ੍ਰਿਤਸਰੁ, ਵਡਭਾਗੀ ਨਾਵਹਿ ਆਇ॥**

*(ਸਿਰੀ ਰਾਗੁ, ਮ: ੪, ਪੰਨਾ ੪੦)*

ਭਗਤ ਨਾਮਦੇਵ ਜੀ ਜੋ ਕਿ ਗੁਰੂ ਨਾਨਕ ਸਾਹਿਬ ਤੋਂ ਵੀ ਪਹਿਲੇ ਹੋਏ ਹਨ, ਉਨ੍ਹਾਂ ਨੇ ਵੀ ਆਪਣੀ ਬਾਣੀ ਵਿਚ ਅੰਮ੍ਰਿਤਸਰ ਸ਼ਬਦ ਪ੍ਰਭੂ ਦੇ ਨਾਮ ਰੂਪੀ ਸਰੋਵਰ ਲਈ ਵਰਤਿਆ ਹੈ :

**ਸਤਰਿ ਦੋਇ ਭਰੇ ਅੰਮ੍ਰਿਤ ਸਰਿ, ਬਿਖੁ ਕਉ ਮਾਰਿ ਕਢਾਵਉ॥**

*(ਪੰਨਾ ੬੯੩)*

**ਸਤਰਿ ਦੋਇ**—72 ਹਜ਼ਾਰ ਨਾੜੀਆਂ (ਭਾਵ ਰਗ ਰਗ)

**ਅਰਥ** : ਮੈਂ ਆਪਣੀ ਰਗ ਰਗ ਨੂੰ ਨਾਮ ਅੰਮ੍ਰਿਤ ਦੇ ਸਰੋਵਰ ਨਾਲ ਭਰ ਲਿਆ ਹੈ ਤੇ ਮਾਇਆ ਦੇ ਜ਼ਹਿਰ ਦਾ ਪੂਰਨ ਤੌਰ ਤੇ ਨਾਸ ਕਰ ਦਿੱਤਾ ਹੈ।

(ਅ) ਰਾਮਸਰਿ :

ਨਿਤਪ੍ਰਤਿ ਨਾਵਣੁ, ਰਾਮ ਸਰਿ ਕੀਜੈ॥
ਝੋਲਿ ਮਹਾ ਰਸੁ, ਹਰਿ ਅੰਮ੍ਰਿਤੁ ਪੀਜੈ॥

*(ਗਉੜੀ, ਮ: ੫, ਪੰਨਾ ੧੯੮)*

ਹਰਿਸਰ :

ਸੰਗਤਿ ਸੰਤਿ ਮਿਲਾਏ॥ ਹਰਿ ਸਰਿ ਨਿਰਮਲਿ ਨਾਏ॥

*(ਸੂਹੀ, ਮਹਲਾ ੪, ਪੰਨਾ ੭੭੪)*

ਜਿਨਿ ਹਰਿ ਰਸੁ ਚਾਖਿਆ, ਸਬਦਿ ਸੁਭਾਖਿਆ, ਹਰਿ ਸਰਿ ਰਹੀ ਭਰਪੂਰੇ॥

*(ਮ: ੩, ਪੰਨਾ ੫੬੮)*

(ੲ) ਰਾਮਦਾਸ ਸਰ, ਰਾਮਦਾਸ ਪੁਰ :

ਵਸਦੀ ਸਘਨ ਅਪਾਰ, ਅਨੂਪ ਰਾਮਦਾਸ ਪੁਰ॥
ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ॥

*(ਮ: ੫, ਪੰਨਾ ੧੩੬੨)*

ਰਾਮ ਰਾਜ ਰਾਮਦਾਸ ਪੁਰਿ, ਕੀਨ੍ਹੇ ਗੁਰਦੇਵ॥

*(ਬਿਲਾਵਲ, ਮ: ੫, ਪੰਨਾ ੮੧੭)*

ਰਾਮ ਰਾਜ—ਰੂਹਾਨੀ ਰਾਜ। ਰਾਮਦਾਸ ਪੁਰਿ—ਰਾਮ ਦੇ ਦਾਸਾਂ ਦੇ ਸ਼ਹਿਰ ਵਿਚ, ਸਾਧ ਸੰਗਤਿ ਵਿਚ, ਸਤਿ ਸੰਗੀਆਂ ਦੇ ਟਿਕਣ ਵਾਲੇ ਥਾਂ ਵਿਚ।

ਭਾਵ : ਹੇ ਭਾਈ! ਗੁਰੂ ਨੇ ਸਾਧ ਸੰਗਤਿ ਵਿਚ ਰੂਹਾਨੀ ਰਾਜ ਕਾਇਮ ਕਰ ਦਿੱਤਾ ਹੈ।

(ਸ) ਹਰਿਦੁਆਰ :

**ਤੋਟਿ ਨ ਆਵੈ, ਅਖੁਟ ਭੰਡਾਰ॥**

**ਨਾਨਕ, ਭਗਤ ਸੋਹਹਿ, ਹਰਿ ਦੁਆਰ॥੧੪॥੨੩॥੩੪॥**

*(ਰਾਮਕਲੀ, ਮ: ੫, ਪੰਨਾ ੮੯੩)*

**ਸੁਣਿ ਸਾਜਨ, ਮੇਰੇ ਮੀਤ ਪਿਆਰੇ॥**

**ਸਤਿ ਬਚਨ, ਵਰਤਹਿ ਹਰਿ ਦੁਆਰੇ॥੮॥੯॥੨੯॥**

*(ਗੌਂਡ, ਮ: ੫; ਅਸਟਪਦੀਆਂ, ਪੰਨਾ ੮੬੯)*

**ਜੀਅ ਜੰਤ, ਸਗਲੇ ਪ੍ਰਤਿਪਾਰੇ॥ ਸਰਨਿ ਪਰਿਓ, ਨਾਨਕ ਹਰਿ ਦੁਆਰੇ॥**

*(ਵਡਹੰਸ, ਮ: ੫, ਪੰਨਾ ੫੬੩)*

ਏਥੇ ਉਸ ਸ਼ਹਿਰ ਹਰਿਦੁਆਰ ਦਾ ਜ਼ਿਕਰ ਨਹੀਂ ਹੈ ਜੋ ਕਿ ਗੰਗਾ ਦੇ ਕੰਢੇ ਡੇਹਰਾਦੂਨ ਦੇ ਲਾਗੇ (ਯੂ.ਪੀ.) ਵਿਚ ਹੈ ਬਲਕਿ ਹਰੀ ਦੇ ਦਰ ਦਾ ਜ਼ਿਕਰ ਹੈ।

ਗੁਰੂ ਸਾਹਿਬਾਂ ਨੇ ਤੀਰਥਾਂ ਤੇ ਜਾ ਕੇ ਨਹਾਉਣ ਦੀ ਨਿਖੇਧੀ ਕੀਤੀ ਹੈ ਤੇ ਇਸਦੇ ਮੁਕਾਬਲੇ ਵਿਚ ਪ੍ਰਭੂ ਨਾਮ ਨੂੰ ਸਿਮਰਨਾ, ਗੁਰੂ ਸ਼ਬਦ ਦੀ ਵੀਚਾਰ ਕਰਨੀ, ਤੇ ਗੁਰੂ ਨੂੰ ਹੀ ਅਸਲੀ ਤੀਰਥ ਦੱਸਿਆ ਹੈ।

**ਗੁਰ ਸਮਾਨਿ ਤੀਰਥੁ ਨਹੀ ਕੋਇ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥੧॥ ਰਹਾਉ॥**

*(ਪ੍ਰਭਾਤੀ, ਮ: ੧, ਪੰਨਾ ੧੩੨੮-੨੯)*

**ਸਚਾ ਤੀਰਥੁ, ਜਿਤੁ ਸਤ ਸਰਿ ਨਾਵਣੁ, ਗੁਰਮੁਖਿ ਆਪਿ ਬੁਝਾਏ॥**

**ਅਠਸਠਿ ਤੀਰਥ, ਗੁਰ ਸਬਦਿ ਦਿਖਾਏ, ਤਿਤੁ ਨਾਤੈ ਮਲੁ ਜਾਏ॥**

*(ਸੂਹੀ, ਮ: ੩, ਪੰਨਾ ੭੫੩)*

ਗੁਰੂ ਜੀ ਨੇ ਗੁਰਬਾਣੀ ਰਾਹੀਂ ਸਹੀ ਗਿਆਨ ਦੀ ਸੋਝੀ ਦਿਤੀ ਹੈ। ਗੁਰੂ ਜੀ ਨੇ ਉਨ੍ਹਾਂ ਮਨੁੱਖਾਂ ਦਾ ਵੀ ਜ਼ਿਕਰ ਗੁਰਬਾਣੀ ਵਿਚ ਕੀਤਾ ਹੈ, ਜਿਨ੍ਹਾਂ ਨੇ ਆਪਣਾ ਨਾਮ ਰਾਮਦਾਸ ਰੱਖਿਆ ਹੋਇਆ ਹੈ ਤੇ ਭੇਖ ਕਰਦੇ ਹਨ ਨੱਚਣ ਦਾ ਤੇ ਮੰਗਣ ਦਾ। ਪਰ ਅਸਲ ਤਾਂ ਉਹ ਪੇਟ-ਪਾਲਣ ਵਾਸਤੇ ਹੀ ਨੱਚਣ ਅਤੇ ਰਾਸਾਂ ਪਾਉਣ ਦਾ ਪਾਖੰਡ ਕਰਦੇ ਹਨ, ਪ੍ਰਭੂ ਭਗਤੀ ਲਈ ਨਹੀਂ। ਇਹ ਦੱਖਣੀ ਭਾਰਤ ਵਿਚ ਬੈਰਾਗੀਆਂ ਦੀ ਇਕ ਸੰਪ੍ਰਦਾਇ ਹੈ। ਉਨ੍ਹਾਂ ਬਾਰੇ ਪੰਚਮ ਪਾਤਸ਼ਾਹ ਦਸਦੇ ਹਨ :

ਘੂੰਘਰ ਬਾਧਿ ਭਏ ਰਾਮਦਾਸਾ, ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਖਟ ਕੀਨੇ, ਬਾਹਰਿ ਭੇਖ ਦਿਖਾਵਾ॥

*(ਮਾਰੂ, ਮ: ੫, ਪੰਨਾ ੧੦੦੩)*

**ਘੂਘਰ ਬਾਧਿ, ਬਜਾਵਹਿ ਤਾਲਾ॥ ਅੰਤਰਿ ਕਪਟੁ, ਫਿਰਹਿ ਬੇਤਾਲਾ॥**

*(ਪ੍ਰਭਾਤੀ, ਮ: ੫, ਪੰਨਾ ੧੩੪੮)*

**ਜੋਗੀ ਜਤੀ, ਬੈਸਨੋ ਰਾਮਦਾਸ॥ ਮਿਤਿ ਨਾਹੀ, ਬ੍ਰਹਮ ਅਬਿਨਾਸ॥**

*(ਗੋਂਡ, ਮ: ੫, ਪੰਨਾ ੮੬੭)*

**ਸੋ** ਸਪੱਸ਼ਟ ਹੋਇਆ ਕਿ ਉਪਰੋਕਤ ਪ੍ਰਮਾਣਾਂ ਵਿਚ ਬੈਸ਼ਨੋ, ਰਾਮਦਾਸ **ਬੈਰਾਗੀ** ਦੇ ਚੇਲਿਆਂ ਦਾ ਹੀ ਜ਼ਿਕਰ ਹੈ।

ਹੁਣ ਇਹ ਗੱਲ ਸਪੱਸ਼ਟ ਹੋ ਗਈ ਹੈ ਕਿ ਗੁਰਬਾਣੀ ਵਿਚ, ਅੰਮ੍ਰਿਤਸਰ, **ਸਤਿਸਰ, ਸਾਧ** ਸੰਗਿ, ਰਾਮਦਾਸੁ, ਰਾਮਦਾਸ ਸਰੋਵਰ, ਰਾਮਦਾਸ ਸਰੁ, ਸੰਤ **ਸਰੋਵਰ, ਰਾਮਸਰਿ** ਹਰਿਦੁਆਰ, ਰਾਮਦਾਸ ਪੁਰਿ, ਸਰੀਰ ਸਰੋਵਰ ਆਦਿਕ ਸਾਰੇ **ਸ਼ਬਦਾਂ ਨੂੰ ਕੇਵਲ** ਹਰੀ ਦੇ ਦਰ ਲਈ, ਪ੍ਰਭੂ ਨਾਮ ਲਈ, ਗੁਰੂ ਅਤੇ ਸਾਧ ਸੰਗਤ **ਦੇ ਅਰਥਾਂ ਵਿਚ** ਹੀ ਵਰਤਿਆ ਗਿਆ ਹੈ ਕਿਸੇ ਤੀਰਥ ਅਸਥਾਨ, ਸਰੋਵਰ, **ਸ਼ਹਿਰ ਜਾਂ ਕਿਸੇ** ਗੁਰੂ ਵਿਅਕਤੀ ਲਈ ਨਹੀਂ ਵਰਤਿਆ ਹੈ। ਇਸ ਲਈ **ਰਾਮਦਾਸ ਸ਼ਬਦ ਨੂੰ ਗੁਰੂ ਰਾਮਦਾਸ ਜੀ ਨਾਲ ਜੋੜਨਾਂ ਅਰਥਾਂ ਦਾ ਅਨਰਥ ਕਰਨਾ ਹੈ। ਇਵੇਂ** ਹੀ ਜੇਕਰ ਰਾਮਸਰਿ ਲਫਜ਼ ਦਾ ਅਰਥ ਪੰਚਮ ਪਾਤਸ਼ਾਹ ਦੇ ਵਸਾਏ ਹੋਏ **ਅੰਮ੍ਰਿਤਸਰ** ਸ਼ਹਿਰ ਵਿਚ ਸਥਾਪਿਤ ਰਾਮਸਰਿ ਸਰੋਵਰ ਕਰੀਏ ਤਾਂ ਅਰਥ ਗਲਤ ਹੋ ਜਾਣਗੇ। ਠੀਕ ਇਸੇ ਤਰ੍ਹਾਂ ਹੀ ਮੰਗਣ ਵਾਲੇ ਮੰਗਤਿਆਂ-ਰਾਮਦਾਸਾਂ ਦਾ ਅਰਥ-ਭਾਵ ਨਾ ਤਾਂ ਗੁਰੂ ਰਾਮਦਾਸ ਜੀ ਤੇ ਨਾ ਹੀ ਸੰਗਤ ਕੀਤਾ ਜਾ ਸਕਦਾ ਹੈ। ਗੁਰਬਾਣੀ ਵਿਚ ਵਰਤੇ ਲਫਜ਼ 'ਅੰਮ੍ਰਿਤਸਰ' ਤੇ 'ਹਰਿਦੁਆਰ' ਕਦੇ ਵੀ ਇਨ੍ਹਾਂ ਨਾਵਾਂ ਦੇ ਸ਼ਹਿਰਾਂ ਲਈ ਨਹੀਂ ਵਰਤੇ ਗਏ। ਸੰਤ ਸਰੋਵਰ ਨੂੰ ਕਿਸੇ ਸੰਤ ਦੇ ਸਰੋਵਰ ਦੀ ਉਪਮਾ ਨਹੀਂ ਦਿਤੀ ਜਾ ਸਕਦੀ ਹੈ, ਇਹ ਤਾਂ ਗੁਰਮੁਖਾਂ (ਸੰਤਾਂ) ਦੇ ਇਕੱਠ ਭਾਵ ਸੰਗਤ ਲਈ ਵਰਤਿਆ ਗਿਆ ਹੈ।

## ਸ਼ਬਦ ਦੇ ਅਰਥ

ਆਉ ਹੁਣ ਪੰਚਮ ਪਾਤਸ਼ਾਹ ਦੇ ਵਿਚਾਰ ਅਧੀਨ ਸ਼ਬਦ ਦੇ ਅਰਥਾਂ ਨੂੰ ਵੀਚਾਰੀਏ। ਰਹਾਉ ਦੀਆਂ ਪੰਗਤੀਆਂ, ਜੋ ਸ਼ਬਦ ਦਾ ਮੁਖ ਵਿਚਾਰ ਪ੍ਰਗਟਾਉਂਦੀਆਂ ਹਨ, ਇਸ ਪ੍ਰਕਾਰ ਹਨ :

ਸਭਿ ਕੁਸਲ ਖੇਮ ਪ੍ਰਭਿ ਧਾਰੇ॥

ਸਹੀ ਸਲਾਮਤਿ ਸਭਿ ਥੋਕ ਉਬਾਰੇ, ਗੁਰ ਕਾ ਸਬਦੁ ਵੀਚਾਰੇ॥ ਰਹਾਉ॥

ਪਦ ਅਰਥ : ਸਭਿ—ਸਾਰੇ। ਕੁਸਲ ਖੇਮ—ਸੁਖ ਅਨੰਦ। ਸਭਿ ਥੋਕ—ਸਾਰੀਆਂ ਚੀਜ਼ਾਂ, ਆਤਮਕ ਜੀਵਨ ਦੇ ਸਾਰੇ ਗੁਣ। ਉਬਾਰੇ—ਬਚਾ ਲਏ। ਵੀਚਾਰੇ—ਵੀਚਾਰਿ, ਵਿਚਾਰ ਕੇ, ਸੋਚ ਮੰਡਲ ਵਿਚ ਟਿਕਾ ਕੇ।

ਅਰਥ : ਹੇ ਭਾਈ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਨੂੰ ਆਪਣੀ ਸੋਚ-ਮੰਡਲ ਵਿਚ ਟਿਕਾ ਕੇ ਆਤਮਕ ਜੀਵਨ ਦੇ ਸਾਰੇ ਗੁਣ, ਵਿਕਾਰਾਂ ਦੇ ਢਹੇ ਚੜ੍ਹਨ ਤੋਂ ਠੀਕ ਠਾਕ ਬਚਾ ਲਏ ਹਨ, ਪ੍ਰਭੂ ਨੇ ਉਸਦੇ ਹਿਰਦੇ ਵਿਚ ਸਾਰੇ ਆਤਮਿਕ ਸੁਖ ਅਨੰਦ ਪੈਦਾ ਕਰ ਦਿਤੇ ਹਨ॥ ਰਹਾਉ॥

ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥

ਪਦ ਅਰਥ : ਰਾਮਦਾਸ—ਹਰਿ ਦੇ ਦਾਸ।

ਅਰਥ : ਹੇ ਭਾਈ! ਜਿਹੜੇ ਮਨੁੱਖ ਸਾਧ ਸੰਗਤ ਵਿਚ ਜੁੜ ਕੇ (ਨਾਮ ਅੰਮ੍ਰਿਤ ਨਾਲ) ਇਸ਼ਨਾਨ ਕਰਦੇ ਹਨ, ਉਨ੍ਹਾਂ ਦੇ (ਪਿਛਲੇ) ਕੀਤੇ ਹੋਏ ਸਭ ਕੁਕਰਮ ਲਹਿ ਜਾਂਦੇ ਹਨ।

ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥੧॥

ਪਦ ਅਰਥ : ਦਾਨਾ—ਬਖ਼ਸ਼ਿਸ਼, ਮੇਹਰ।

ਅਰਥ : ਹਰਿ ਨਾਮ ਜਲ ਨਾਲ ਇਸ਼ਨਾਨ ਕਰਕੇ ਉਹ ਪਵਿੱਤ੍ਰ ਜੀਵਨ ਵਾਲੇ ਬਣ ਜਾਂਦੇ ਹਨ। ਪਰ ਇਹ ਬਖ਼ਸ਼ਸ਼ ਪੂਰੇ ਗੁਰੂ ਨੇ ਹੀ ਕੀਤੀ ਹੁੰਦੀ ਹੈ।੧।

ਸਧਿ ਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥

ਨਾਨਕ ਨਾਮੁ ਧਿਆਇਆ॥ ਆਦਿ ਪੁਰਖੁ ਪ੍ਰਭੁ ਪਾਇਆ॥੨॥੧॥੬੫॥

ਪਦ ਅਰਥ : ਸਾਧਸੰਗਿ—ਸਾਧ ਸੰਗਤ ਵਿਚ। ਮਲੁ—ਵਿਕਾਰਾਂ ਦੀ ਮੈਲ। ਆਦਿ ਪੁਰਖ—ਵਾਹਿਗੁਰੂ। ਸਾਥੀ—ਸਹਾਈ, ਮਦਦਗਾਰ। ਪੁਰਖੁ—ਸਰਬ ਵਿਆਪਕ।

ਅਰਥ : ਹੇ ਭਾਈ! ਸਾਧ ਸੰਗਤ ਵਿਚ ਟਿਕਿਆਂ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ, ਸਾਧ ਸੰਗਤ ਦੀ ਬਰਕਤ ਨਾਲ ਪ੍ਰਮਾਤਮਾ ਮਦਦਗਾਰ ਬਣ ਜਾਂਦਾ ਹੈ। ਹੇ ਨਾਨਕ! ਜਿਸ ਮਨੁੱਖ ਨੇ ਸਾਧ ਸੰਗਤ ਵਿਚ ਆ ਕੇ ਪ੍ਰਭੂ ਦਾ ਨਾਮ ਸਿਮਰਿਆ, ਉਸਨੇ ਪ੍ਰਭੂ ਨੂੰ ਲੱਭ ਲਿਆ ਜੋ ਸਭ ਦਾ ਮੁੱਢ ਹੈ ਤੇ ਜੋ ਸਰਬ ਵਿਆਪਕ ਹੈ।

ਗੁਰਬਾਣੀ ਦੀ ਇਕ ਤੁਕ ਹੈ :

ਸਿਮਰਿ ਸਿਮਰਿ ਪੂਰਨ ਪ੍ਰਭੂ, ਕਾਰਜ ਭਏ ਰਾਸਿ॥
ਕਰਤਾਰਪੁਰਿ ਕਰਤਾ ਵਸੈ, ਸੰਤਨ ਕੈ ਪਾਸਿ॥ ਰਹਾਉ॥

(ਬਿਲਾਵਲੁ, ਮਹਲਾ ੫, ਪੰਨਾ ੮੧੬)

ਕੀ ਇਸ ਤੁਕ ਦਾ ਅਸੀਂ ਇਹ ਅਰਥ ਲਵਾਂਗੇ ਕਿ ਕਰਤਾਰਪੁਰ ਸ਼ਹਿਰ ਵਿਚ ਅਕਾਲਪੁਰਖ ਵਸਦਾ ਹੈ। ਫਿਰ ਕਰਤਾਰਪੁਰ ਤਾਂ ਦੋ ਹਨ ਇਕ ਜਲੰਧਰ ਵਾਲਾ ਤੇ ਇਕ ਜੋ ਪਾਕਿਸਤਾਨ ਵਿਚ ਰਹਿ ਗਿਆ ਹੈ। ਕਰਤਾਰਪੁਰਿ ਦਾ ਅਰਥ ਹੈ ਸਾਧ ਸੰਗਤਿ ਵਿਚ, ਇਸੇ ਤਰ੍ਹਾਂ ਰਾਮਦਾਸ ਦਾ ਅਰਥ ਹੈ—ਪ੍ਰਮਾਤਮਾ ਦੇ ਦਾਸਾਂ ਦਾ ਸਰੋਵਰ ਭਾਵ ਸਾਧ ਸੰਗਤਿ।

ਸੋ, ਅੰਤ ਵਿਚ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਇਸ ਸ਼ਬਦ ਵਿਚ ਕਿਸੇ ਵਿਸ਼ੇਸ਼ ਤੀਰਥ ਉਤੇ ਜਾ ਕੇ ਇਸ਼ਨਾਨ ਕਰਨ ਦੀ ਹਦਾਇਤ ਨਹੀਂ ਦਿਤੀ ਗਈ, ਸਗੋਂ ਸਾਧ ਸੰਗਤ ਵਿਚ ਜੁੜ ਕੇ, ਪ੍ਰਭੂ ਦੇ ਨਾਮ ਰੂਪੀ ਜਲ ਨਾਲ ਇਸ਼ਨਾਨ ਕਰਕੇ, ਮਨ ਨੂੰ ਪਾਪਾਂ ਦੇ ਪ੍ਰਭਾਵ ਤੋਂ ਬਚਾਉਣ ਦਾ ਉਪਦੇਸ਼ ਦਿਤਾ ਗਿਆ ਹੈ। ਸ੍ਰੀ ਅੰਮ੍ਰਿਤਸਰ ਸਰੋਵਰ ਦੀ ਇਤਿਹਾਸਕ ਮਹੱਤਤਾ ਹੈ ਤੇ ਸਾਡੇ ਲਈ ਸਤਿਕਾਰਯੋਗ ਸਥਾਨ ਹੈ। ਸਰੋਵਰ ਵਿਚ ਇਸ਼ਨਾਨ ਕਰਨਾ ਹੈ ਤਾਂ ਕਿ ਤਨ ਦੀ ਮੈਲ ਦੂਰ ਹੋਵੇ ਅਤੇ ਅੰਦਰ ਦਰਬਾਰ ਸਾਹਿਬ ਵਿਚ ਹਰੀ ਦੇ ਕੀਰਤਨ ਵਿਚ ਜੁੜਨਾ ਹੈ ਤਾਂ ਕਿ ਮਨ ਦੀ ਮੈਲ ਲੱਥ ਜਾਵੇ।

# ਸੁਰਗ ਬਾਸੁ ਨ ਬਾਛੀਐ

ਗਉੜੀ ਪੂਰਬੀ (ਕਬੀਰ ਜੀਉ)

ਸੁਰਗ ਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ॥
ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ॥੧॥
ਰਮਈਆ ਗੁਨ ਗਾਈਐ॥ ਜਾ ਤੇ ਪਾਈਐ, ਪਰਮ ਨਿਧਾਨੁ॥੧॥ਰਹਾਉ॥
ਕਿਆ ਜਪੁ, ਕਿਆ ਤਪੁ ਸੰਜਮੋ, ਕਿਆ ਬਰਤੁ, ਕਿਆ ਇਸਨਾਨੁ॥
ਜਬ ਲਗੁ, ਜੁਗਤਿ ਨ ਜਾਨੀਐ, ਭਾਉ ਭਗਤਿ ਭਗਵਾਨ॥੨॥
ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖ ਨ ਰੋਇ॥
ਜਿਉ ਸੰਪੈ, ਤਿਉ ਬਿਪਤਿ ਹੈ, ਬਿਧਨੇ ਰਚਿਆ ਸੋ ਹੋਇ॥੩॥
ਕਹਿ ਕਬੀਰ ਅਬ ਜਾਨਿਆ, ਸੰਤਨ ਰਿਦੈ ਮਝਾਰਿ॥
ਸੇਵਕ ਸੋ ਸੇਵਾ ਭਲੇ, ਜਿਹ ਘਟ ਬਸੈ ਮੁਰਾਰਿ॥੪॥੧॥

*(ਪੰਨਾ ੩੩੭)*

ਭੂਮਿਕਾ : ਆਦਿ ਕਾਲ ਤੋਂ ਹੀ ਮਨੁੱਖ, ਮਨ ਦੀ ਸ਼ਾਂਤੀ ਅਤੇ ਸੁਖ ਪਰਾਪਤ ਕਰਨ ਲਈ, ਇੱਧਰ ਉੱਧਰ ਟੱਕਰਾਂ ਮਾਰਦਾ ਚਲਿਆ ਆ ਰਿਹਾ ਹੈ ਅਤੇ ਇਸ ਦੀ ਪ੍ਰਾਪਤੀ ਦੇ ਢੰਗਾਂ ਸੰਬੰਧੀ ਆਪਣੇ ਵਿਚਾਰ ਘੜਦਾ ਆਇਆ ਹੈ। ਇਨ੍ਹਾਂ ਆਪਣੇ ਘੜੇ ਹੋਏ ਵਿਚਾਰਾਂ ਨੂੰ ਅਧਾਰ ਬਣਾਕੇ ਉਸਨੇ ਆਪਣਾ ਜੀਵਨ ਬਤੀਤ ਕਰਨਾ ਸ਼ੁਰੂ ਕੀਤਾ; ਤਾਂ ਜੋ ਮਨ ਨੂੰ ਸ਼ਾਂਤੀ ਮਿਲ ਸਕੇ; ਪਰ ਸ਼ਾਂਤੀ ਤਾਂ ਕੇਵਲ ਪ੍ਰਭੂ ਦਾ ਨਾਮ ਜਪਿਆਂ ਹੀ ਮਿਲ ਸਕਦੀ ਸੀ, ਨਾ ਕਿ ਆਪਣੀ ਅਲਪ ਬੁੱਧੀ ਨਾਲ ਮਿਥੇ ਹੋਏ ਵਿਚਾਰਾਂ ਤੇ ਚੱਲਣ ਨਾਲ।

ਹਿੰਦੂ ਸਮਾਜ ਬ੍ਰਾਹਮਣ ਦੀ ਅਗਵਾਈ ਦਾ ਮੁਥਾਜ ਹੋਣ ਦੇ ਕਾਰਨ ਜਨਮ ਤੋਂ ਲੈ ਕੇ ਮਰਨ ਤਕ ਸਾਰੇ ਧਾਰਮਿਕ ਕਾਰ ਵਿਹਾਰ ਬ੍ਰਾਹਮਣ ਦੇ ਅਧੀਨ ਕਰਦਾ ਹੈ। ਇਸ ਚਤੁਰ ਆਗੂ ਨੇ ਇਹ ਤਾਂ ਦੱਸ ਦਿੱਤਾ ਕਿ ਪ੍ਰਮਾਤਮਾ ਦੀ ਭਗਤੀ ਕੀਤਿਆਂ ਸ਼ਾਂਤੀ ਮਿਲ ਸਕਦੀ ਹੈ ਪਰ ਉਸ ਦੀ ਪ੍ਰਾਪਤੀ ਦੇ ਠੀਕ ਢੰਗ ਨਾ ਦੱਸ ਕੇ ਗਲਤ ਕਰਮ ਕਾਂਡਾਂ ਵਿਚ ਇਤਨਾ ਫਸਾਇਆ ਕਿ ਇਹਨਾਂ ਦੇ ਪੈਰੋਕਾਰ ਆਪਣਾ ਨਿਸ਼ਾਨਾ ਹੀ ਭੁੱਲ ਗਏ।

ਅੱਜ ਵੀ ਅਸੀਂ ਆਪਣੇ ਦੁਆਲੇ ਅਜਿਹੇ ਲੋਕਾਂ ਦੀ ਭਰਮਾਰ ਵੇਖਦੇ ਹਾਂ ਜੋ ਸਦੀਆਂ ਤੋਂ ਚਲੇ ਆ ਰਹੇ ਇਨ੍ਹਾਂ ਕਰਮ ਕਾਂਡਾਂ ਨੂੰ ਹੀ ਜੀਵਨ ਢੰਗ ਮੰਨੀ ਬੈਠੇ ਹਨ ਅਤੇ ਉਹਨਾਂ ਦੇ ਜੀਵਨ ਵਿਚ ਅਧਿਆਤਮਕ ਤੇ ਸਦਾਚਾਰਕ ਕੋਈ ਤਬਦੀਲੀ ਨਹੀਂ ਆਉਂਦੀ। ਹੋਰਨਾਂ ਦੀ ਤਰ੍ਹਾਂ ਉਹ ਭੀ ਦੁੱਖ ਵੇਲੇ ਦੁਖੀ ਤੇ ਨਿਰਾਸ਼

ਨਜ਼ਰ ਆਉਂਦੇ ਹਨ ਅਤੇ ਖੁਸ਼ੀ ਵੇਲ਼ੇ ਇਤਨੇ ਪਾਗਲ ਹੋ ਜਾਂਦੇ ਹਨ ਕਿ ਆਪਾ ਵਿਸਾਰ ਦੇਂਦੇ ਹਨ ਤੇ ਇਹ ਹੀਰਾ ਰੂਪੀ ਜੀਵਨ ਸਿਨਮਿਆਂ, ਕਲੱਬਾਂ ਅਤੇ ਸ਼ਰਾਬ ਵਿਚ ਮਸਤ ਹੋ ਕੇ ਗੁਜ਼ਾਰਨ ਦੀ ਕੋਸ਼ਿਸ਼ ਕਰਦੇ ਹਨ।

ਜਿਸ ਕਿਸੇ ਨੇ ਵੀ ਪ੍ਰਭੂ-ਪ੍ਰਮਾਤਮਾ ਦੀ ਪ੍ਰਾਪਤੀ ਕੀਤੀ ਹੈ ਉਸ ਨੇ ਫੋਕਟ ਕਰਮਾਂ ਦੀ ਰੱਜਵੀਂ ਨਿਖੇਧੀ ਕੀਤੀ ਹੈ। ਭਗਤ ਕਬੀਰ ਜੀ ਨੇ ਵੀ ਫੋਕਟ ਕਰਮਾਂ ਦੇ ਖਿਲਾਫ ਬੜੇ ਜ਼ੋਰ ਨਾਲ ਅਵਾਜ਼ ਉਠਾਈ ਸੀ। ਭਗਤ ਜੀ ਇਸ ਸ਼ਬਦ ਵਿਚ ਦੱਸ ਰਹੇ ਹਨ ਕਿ ਜਪ, ਤਪ, ਵਰਤ, ਤੀਰਥ-ਇਸ਼ਨਾਨ ਆਦਿਕ ਫਜ਼ੂਲ ਦੇ ਕਰਮ ਕਾਂਡਾਂ ਵਿਚ ਕੁਝ ਨਹੀਂ ਪਿਆ। ਜੋ ਮਨੁੱਖ ਭਗਵਾਨ ਦਾ ਭਜਨ ਕਰਦਾ ਹੈ (ਗੁਰਮਤਿ ਨੂੰ ਸਮਝਣਾ, ਵਿਚਾਰਨਾ ਤੇ ਉਸ ਅਨੁਸਾਰ ਹੀ ਜੀਵਣ ਜੀਉਣਾ) ਉਸ ਦੇ ਮਨ ਦੀ ਅਵਸਥਾ ਐਸੀ ਉੱਚੀ ਬਣ ਜਾਂਦੀ ਹੈ ਕਿ ਜਗਤ ਦੇ ਦੁਖ ਸੁਖ ਪ੍ਰਭੂ ਦੀ ਰਜ਼ਾ ਵਿਚ ਹੀ ਨਜ਼ਰ ਆਉਂਦੇ ਦਿਸਦੇ ਹਨ, ਇਸ ਵਾਸਤੇ ਉਹ ਮਨੁੱਖ ਨਾ ਕਿਸੇ ਸੁਰਗ ਲਈ ਤਾਂਘਦਾ ਹੈ ਨਾ ਕਿਸੇ ਨਰਕ ਤੋਂ ਡਰਦਾ ਹੈ।

## ਸ਼ਬਦ ਦੇ ਅਰਥ

**ਰਮਈਆ ਗੁਨ ਗਾਈਐ॥ ਜਾ ਤੇ ਪਾਈਐ ਪਰਮ ਨਿਧਾਨੁ॥੧॥ਰਹਾਉ॥**

**ਪਦ ਅਰਥ :** ਰਮਈਆ—ਸੋਹਣਾ ਰਾਮ। ਜਾ ਤੇ—ਜਿਸ ਤੋਂ। ਪਰਮ—ਸਭ ਤੋਂ ਉਚਾ। ਨਿਧਾਨੁ—ਖ਼ਜ਼ਾਨਾ।੧।ਰਹਾਉ।

**ਅਰਥ :** ਸ਼ਬਦ ਦੇ ਰਹਾਉ ਦੇ ਬੰਦ ਵਿਚ ਭਗਤ ਕਬੀਰ ਜੀ ਫੁਰਮਾਉਂਦੇ ਹਨ :

ਅਕਾਲ ਪੁਰਖ ਦੀ ਸਿਫ਼ਤ ਸਲਾਹ ਕਰਨੀ ਚਾਹੀਦੀ ਹੈ ਅਤੇ ਇਸੇ ਉੱਦਮ ਨਾਲ ਉਹ (ਨਾਮ-ਰੂਪ) ਖ਼ਜ਼ਾਨਾ ਮਿਲ ਜਾਂਦਾ ਹੈ, ਜੋ ਸਭ ਸੁਖਾਂ ਨਾਲੋਂ ਉੱਚਾ ਹੈ।

ਤੀਜੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :

**ਏਕੁ ਧਿਆਵਹੁ, ਮੂੜ੍ਹ ਮਨਾ॥ ਪਾਰਿ ਉਤਰਿ ਜਾਹਿ, ਇਕ ਖਿਨਾ॥**

*(ਬਸੰਤ, ਮ: ੩—੧੧੬੯)*

'ਭਾਵ' ਹੇ ਮੂਰਖ ਮਨ! ਛੱਡ ਦੇ ਹੋਰਾਂ ਤੇ ਧਿਆਨ ਲਾਣੇ, ਕੇਵਲ ਇਕ ਦਾ ਧਿਆਨ ਧਰ। ਲਾਭ ਕੀ ਹੋਵੇਗਾ—ਇਕ ਦਾ ਧਿਆਨ ਧਰਨ ਨਾਲ ਮਾਇਆ ਦੇ ਸਮੁੰਦਰ ਤੋਂ ਪਾਰ ਉੱਤਰ ਜਾਵੇਂਗਾ। ਦੂਜੇ ਧਿਆਨ ਮਾਇਆ ਆਦਿ ਦੇ ਜੱਫੇ ਵਿਚੋਂ ਨਹੀਂ ਨਿਕਲਣ ਦੇਂਦੇ। ਗੁਰੂ ਨਾਨਕ ਸਾਹਿਬ ਦੱਸ ਰਹੇ ਹਨ :

**ਪ੍ਰਾਣੀ, ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ, ਘਰਿ ਜਾਵਹੁ॥**

*(ਮਲਾਰ, ਮ: ੧—੧੨੫੪)*

'ਭਾਵ' ਹੇ ਪ੍ਰਾਣੀ! ਕੇਵਲ ਇਕੋ ਨਾਮ ਵਿਚ ਧਿਆਨ ਜੋੜੋ। ਲਾਭ ਕੀ ਹੋਵੇਗਾ? ਆਪਣੀ ਇਜ਼ਤ ਨਾਲ ਨਿਰੰਕਾਰ ਵਿਚ ਲੀਨ ਹੋ ਜਾਓਗੇ।

**ਸੁਰਗ ਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ॥**
**ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ॥੧॥**

**ਪਦ ਅਰਥ :** ਸੁਰਗ ਬਾਸ—ਸੁਰਗ ਦਾ ਵਾਸਾ। ਬਾਛੀਐ—ਖ਼ਾਹਸ਼ ਕਰੀਏ। ਨਰਕਿ—ਨਰਕ ਵਿਚ। ਸੋ ਹੋਈ ਹੈ—ਉਹੀ ਹੋਵੇਗਾ। ਮਨਹਿ—ਮਨ ਵਿਚ। ਨ ਕੀਜੈ—ਨਾ ਕਰੀਏ॥੧॥

**ਅਰਥ :** ਨਾ ਇਹ ਤਾਂਘ ਰੱਖਣੀ ਚਾਹੀਦੀ ਹੈ ਕਿ ਮਰਨ ਪਿਛੋਂ ਸੁਰਗ ਦਾ ਵਸੇਬਾ ਮਿਲ ਜਾਏ, ਅਤੇ ਨਾ ਇਸ ਗੱਲੋਂ ਡਰਦੇ ਰਹੀਏ ਕਿ ਕਿਸੇ ਨਰਕ ਵਿਚ ਨਿਵਾਸ ਨਾ ਮਿਲ ਜਾਏ। ਜੋ ਕੁਝ (ਪ੍ਰਭੂ ਦੀ ਰਜ਼ਾ ਵਿਚ) ਹੋਣਾ ਹੈ ਉਹੀ ਹੋਵੇਗਾ। ਸੋ ਮਨ ਵਿਚ ਐਸੀਆਂ ਆਸਾਂ ਨਹੀਂ ਬਨਾਉਣੀਆਂ ਚਾਹੀਦੀਆਂ।

ਨਰਕ ਤੇ ਸੁਰਗ ਬਾਰੇ ਗੁਰਮਤਿ ਸਿਧਾਂਤ ਬਹੁਤ ਸੋਹਣੀ ਅਗਵਾਈ ਦਿੰਦੇ ਹਨ। ਯਥਾ :

**ਧਨੁ ਨਹੀ ਬਾਛਹਿ, ਸੁਰਗ ਨ ਆਛਹਿ॥**
**ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥**

*(ਗਉੜੀ, ਬਾਵਨ ਅਖਰੀ ਪਵੜੀ, ਮ: ੫, ਪੰਨਾ ੨੫੧)*

(ਰਜ ਰਾਚਹਿ—ਚਰਨ ਧੂੜ ਵਿਚ ਮਸਤ ਰਹਿੰਦੇ ਹਨ)

**ਕਵਨੁ ਨਰਕੁ, ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ॥**
**ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ॥**

*(ਰਾਮਕਲੀ, ਕਬੀਰ ਜੀ, ਪੰਨਾ ੯੬੯)*

(ਰਾਦੇ—ਰੱਦ ਕਰ ਦਿਤੇ ਹਨ। ਕਾਣਿ—ਮੁਥਾਜੀ)

**ਕਬੀਰ, ਸੁਰਗ ਨਰਕ ਤੇ ਮੈ ਰਹਿਓ, ਸਤਿਗੁਰ ਕੇ ਪਰਸਾਦਿ॥**
**ਚਰਨ ਕਮਲ ਕੀ ਮਉਜ ਮਹਿ, ਰਹਉ ਅੰਤਿ ਅਰੁ ਆਦਿ॥੧੨੦॥**

*(ਸਲੋਕ, ਕਬੀਰ ਜੀ, ਪੰਨਾ ੧੩੭੦)*

**ਕਿਆ ਜਪੁ ਕਿਆ ਤਪੁ ਸੰਜਮੋ, ਕਿਆ ਬਰਤੁ ਕਿਆ ਇਸਨਾਨੁ॥**
**ਜਬ ਲਗੁ ਜੁਗਤਿ ਨ ਜਾਨੀਐ, ਭਾਉ ਭਗਤਿ ਭਗਵਾਨ॥੨॥**

**ਪਦ ਅਰਥ :** ਕਿਆ—ਕਿਸ ਅਰਥ, ਕੀ ਲਾਭ? ਸੰਜਮੋ—ਮਨ ਅਤੇ ਇੰਦ੍ਰੀਆਂ ਨੂੰ ਰੋਕਣ ਦਾ ਯਤਨ। ਜੁਗਤਿ—ਜਾਚ, ਤਰੀਕਾ। ਭਾਉ—ਪ੍ਰੇਮ।

**ਅਰਥ** : ਜਦ ਤਕ ਅਕਾਲਪੁਰਖ ਨਾਲ ਪਿਆਰ ਤੇ ਉਸ ਦੀ ਭਗਤੀ ਦੀ ਜੁਗਤ ਨਹੀਂ ਸਮਝੀ (ਭਾਵ ਜਦ ਤਕ ਇਹ ਸਮਝ ਨਹੀਂ ਪਈ ਕਿ ਭਗਵਾਨ ਨਾਲ ਪਿਆਰ ਕਰਨਾ, ਭਗਵਾਨ ਦੀ ਭਗਤੀ ਕਰਨਾ ਹੀ ਜੀਵਨ ਦੀ ਅਸਲ ਜੁਗਤੀ ਹੈ) ਜਪ, ਤਪ, ਸੰਜਮ, ਵਰਤ ਇਸ਼ਨਾਨ—ਇਹ ਸਭ ਫੋਕਟ ਕਰਮ ਹਨ।

**ਜਪ** : ਮੰਤ੍ਰ ਸ਼ਾਸਤਰਾਂ ਵਿਚ ਅਨੇਕਾਂ ਹੀ ਕਾਮਨਾਪੂਰਨ ਜਪਾਂ ਦਾ ਵਰਣਨ ਮਿਲਦਾ ਹੈ। (ਇਕ ਮੰਤਰ ਨੂੰ ਦੂਜੇ ਮੰਤਰ ਦੇ ਆਦਿ—ਅੰਤ ਦੇ ਕੇ ਜਪਣਾ) ਯਥਾਕ੍ਰਮ ਸਿੱਧ ਮੰਤਰ ਦਾ ਪਾਠ ਕਰਨਾ। ਜਪੁ ਦੇ ਅਨੇਕਾਂ ਤਰੀਕੇ ਹਨ ਅਤੇ ਉਹਨਾਂ ਦੇ ਫਲ ਭੀ ਹਿੰਦੂ ਸ਼ਾਸਤ੍ਰਾਂ ਵਿਚ ਦਿਤੇ ਹੋਏ ਹਨ ਅਤੇ ਭੈਰਵ ਕਾਲੀ ਮਾਈ, ਲਛਮੀ, ਸਰਸਵਤੀ, ਦੁਰਗਾ, ਚੰਡੀ ਆਦਿਕ ਦੇਵੀ ਦੇਵਤਿਆਂ ਦੇ ਮੰਤ੍ਰ ਜਪਣ ਨਾਲ ਅਨੇਕਾਂ ਸ਼ਕਤੀਆਂ ਦੀ ਪ੍ਰਾਪਤੀ ਹੋਈ ਦੱਸੀ ਗਈ ਹੈ, ਪਰ ਗੁਰਮਤਿ ਇਨ੍ਹਾਂ ਜਪਾਂ ਨੂੰ ਨਿਸਫਲ ਜਾਣਕੇ ਇਨ੍ਹਾਂ ਤੋਂ ਦੂਰ ਰਹਿਣ ਦਾ ਉਪਦੇਸ਼ ਦਿੰਦੀ ਹੈ ਤੇ ਸਿਰਫ ਇਕ ਅਕਾਲ ਪੁਰਖ ਦਾ ਪਿਆਰ ਹੀ ਸਰਬ ਸ੍ਰੇਸ਼ਟ ਦਰਸਾਉਂਦੀ ਹੈ :

ਜਿਨੀ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ॥
ਬਿਸਟਾ ਅੰਦਰਿ ਕੀਟ ਸੇ, ਮੁਠੇ ਧੰਧੈ ਚੋਰਿ॥
ਨਾਨਕ, ਨਾਮੁ ਨ ਵੀਸਰੈ, ਝੂਠੇ ਲਾਲਚ ਹੋਰਿ॥

*(ਸਾਰੰਗ ਕੀ ਵਾਰ, ਮ: ੩—੧੨੪੭)*

ਕਿਆ ਜਪੁ, ਕਿਆ ਤਪੁ, ਕਿਆ ਬ੍ਰਤ ਪੂਜਾ॥
ਜਾ ਕੈ ਰਿਦੈ ਭਾਉ ਹੈ ਦੂਜਾ॥੧॥

*(ਗਉੜੀ, ਕਬੀਰ ਜੀ, ਪੰਨਾ ੩੨੪)*

**ਤਪ** : ਕਈ ਲੋਕੀਂ ਇਹ ਭੀ ਸਮਝਦੇ ਹਨ ਕਿ ਸਰੀਰ ਨੂੰ ਦੁੱਖ ਦੇਣ ਨਾਲ ਮਨ ਵੱਸ ਵਿਚ ਆ ਜਾਂਦਾ ਹੈ ਤੇ ਪ੍ਰਭੂ ਪ੍ਰਾਪਤੀ ਹੁੰਦੀ ਹੈ। ਜਿਵੇਂ ਕਈ ਸਾਧ ਸੰਤ ਹਾੜ ਦੀ ਗਰਮੀ ਵਿਚ ਹੀ ਚੌਗਿਰਦੇ ਅੱਗ ਬਾਲ ਕੇ ਬੈਠੇ ਰਹਿੰਦੇ ਹਨ। ਪਾਣੀ ਵਿਚ ਇਕ ਟੰਗ ਤੇ ਖੜੋ ਕੇ ਮਗਨ ਰਹਿੰਦੇ ਹਨ। ਪੁਰਾਤਨ ਸਮੇਂ ਵਿਚ ਪੁੱਠੇ ਲਟਕ ਕੇ ਤਪ ਕਰਨ ਦੀਆਂ ਉਦਾਹਰਨਾਂ ਭੀ ਮਿਲਦੀਆਂ ਹਨ, ਪਰ ਗੁਰਮਤਿ ਵਿਚ ਨਿਰਾਰਥਕ ਸਰੀਰ ਨੂੰ ਤਪਾਉਣਾ ਤਪ ਨਹੀਂ :

ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਸਮ੍ਹਾਲਿ॥

*(ਸਲੋਕ, ਵਾਰਾਂ ਤੇ ਵਧੀਕ, ਮ: ੧—੧੪੧੧)*

(ਫੇੜਿਆ—ਕੀ ਵਿਗਾੜਿਆ ਹੈ। ਪਿਰੀ—ਵਾਹਿਗੁਰੂ)

ਗੁਰਮਤਿ ਅਨੁਸਾਰ, ਗੁਰੂ ਦੇ ਦੱਸੇ ਰਸਤੇ ਤੇ ਚੱਲਣਾ ਹੀ 'ਤਪ' ਹੈ :

**ਗੁਰ ਸੇਵਾ, ਤਪਾਂ ਸਿਰਿ ਤਪੁ ਸਾਰੁ ॥**
**ਹਰਿ ਜੀਉ ਮਨਿ ਵਸੈ, ਸਭ ਦੂਖ ਵਿਸਾਰਣਹਾਰੁ ॥**
**ਦਰਿ ਸਾਚੈ, ਦੀਸੈ ਸਚਿਆਰੁ ॥ ੪ ॥**

*(ਆਸਾ, ਮ: ੩, ਪੰਨਾ ੪੨੩)*

ਵਰਤ : ਵਰਤ ਦੇ ਅਰਥ ਹਨ, ਅੰਨ ਦਾ ਤਿਆਗ ਕਰਨਾ, ਅਨਮਤੀਆਂ ਦਾ ਖਿਆਲ ਹੈ ਵਰਤਾਂ ਨਾਲ ਮਨ ਦੀ ਸ਼ੁਧੀ ਹੋ ਜਾਂਦੀ ਹੈ ਪਰ ਬਾਣੀ ਸਪਸ਼ਟ ਕਰਕੇ ਨਿਬੇੜਾ ਕਰਦੀ ਹੈ ਕਿ ਅੰਨ ਨਾ ਖਾਣ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਉਲਟਾ ਸਰੀਰ ਨੂੰ ਦੁੱਖ ਹੁੰਦਾ ਹੈ ਅਸਲ ਵਿਚ ਸਿਰਫ ਗੁਰੂ-ਗਿਆਨ ਨਾਲ ਹੀ ਮਨ ਸ਼ੁੱਧ ਤੇ ਬਲਵਾਨ ਹੁੰਦਾ ਹੈ :

**ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥**
**ਬਿਨੁ ਗੁਰ ਗਿਆਨ, ਤ੍ਰਿਪਤਿ ਨਹੀ ਥੀਜੈ ॥**

*(ਰਾਮਕਲੀ, ਮ: ੧—੯੦੫)*

ਵਰਤ ਰੱਖਣ ਨੂੰ ਗੁਰਬਾਣੀ ਵਿਚ ਪਾਖੰਡ ਕਰਨਾ ਮੰਨਿਆ ਗਿਆ ਹੈ ਅਤੇ ਸਪਸ਼ਟ ਕੀਤਾ ਹੈ ਕਿ ਵਰਤ ਰੱਖਣ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ :

**ਛੋਡਹਿ ਅੰਨੁ, ਕਰਹਿ ਪਾਖੰਡ ॥ ਨਾ ਸੋਹਾਗਨਿ, ਨਾ ਓਹਿ ਰੰਡ ॥...**
**ਅੰਨੈ ਬਿਨਾ, ਨ ਹੋਇ ਸੁਕਾਲੁ ॥ ਤਜਿਐ ਅੰਨਿ, ਨ ਮਿਲੈ ਗੁਪਾਲੁ ॥**

*(ਗੌਂਡ, ਕਬੀਰ ਜੀ—੮੭੩)*

**ਬਰਤ ਨੇਮ ਸੰਜਮ ਮਹਿ ਰਹਤਾ, ਤਿਨ ਕਾ ਆਢੁ ਨ ਪਾਇਆ ॥**
**ਆਗੈ ਚਲਣੁ ਅਉਰੁ ਹੈ ਭਾਈ, ਊਂਹਾ ਕਾਮਿ ਨ ਆਇਆ ॥ ੧ ॥**

*(ਗਉੜੀ, ਮ: ੫—੨੧੬)*

ਇਸ਼ਨਾਨ : ਬ੍ਰਾਹਮਣੀ ਮੱਤ ਅਨੁਸਾਰ ਸਰੀਰ ਨੂੰ ਧੋਣ ਨਾਲ ਮਨ ਭੀ ਸ਼ੁੱਧ ਹੋ ਜਾਂਦਾ ਹੈ। ਪਰ ਗੁਰਮਤਿ ਤਾਂ ਇਹ ਦਸਦੀ ਹੈ ਕਿ ਤਨ ਨੂੰ ਧੋਣ ਨਾਲ ਮਨ ਤੋਂ ਵਿਕਾਰਾਂ ਦੀ ਮੈਲ ਨਹੀਂ ਜਾਂਦੀ। ਯਥਾ :

ਮਨਿ ਮੈਲੈ, ਸਭੁ ਕਿਛੁ ਮੈਲਾ, ਤਨਿ ਧੋਤੈ, ਮਨੁ ਹਛਾ ਨ ਹੋਇ ॥

*(ਵਡਹੰਸ, ਮ: ੩—੫੫੮)*

ਕਬੀਰ ਜੀ ਫੁਰਮਾਉਂਦੇ ਹਨ :

ਜਲ ਕੈ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ॥੨॥

*(ਆਸਾ, ਕਬੀਰ ਜੀਉ—੪੮੪)*

ਤੀਰਥਾਂ ਉਤੇ ਜਾ ਕੇ ਇਸ਼ਨਾਨ ਕਰਨ ਦਾ ਭੀ ਗੁਰਮਤਿ ਨੇ ਵਿਰੋਧ ਕੀਤਾ ਹੈ। ਗੁਰਮਤਿ ਅਨੁਸਾਰ ਗੁਰ-ਸ਼ਬਦ ਦੀ ਵਿਚਾਰ ਅਤੇ ਕਮਾਈ ਹੀ ਅਸਲ ਤੀਰਥ-ਇਸ਼ਨਾਨ ਹੈ :

ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ॥

*(ਧਨਾਸਰੀ, ਮ: ੧—੬੮੭)*

ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ, ਬਿਧ ਨੇ ਰਚਿਆ ਸੋ ਹੋਇ॥੩॥

**ਪਦ ਅਰਥ** : ਨ ਹਰਖੀਐ—ਖੁਸ਼ ਨਾ ਹੋਈਏ, ਫੁੱਲੇ ਨਾ ਫਿਰੀਏ। ਬਿਪਤਿ—ਬਿਪਤ, ਮੁਸੀਬਤ। ਬਿਧ ਨੇ—ਪਰਮਾਤਮਾ ਨੇ॥੩॥

**ਅਰਥ** : ਰਾਜ-ਭਾਗ ਵੇਖ ਕੇ ਬਹੁਤ ਜ਼ਿਆਦਾ ਖੁਸ਼ ਨਾ ਹੋਈਏ, ਮੁਸੀਬਤ ਨੂੰ ਵੇਖ ਕੇ ਦੁਖੀ ਨਾ ਹੋਈਏ। ਜੋ ਕੁਝ ਪਰਮਾਤਮਾ ਕਰਦਾ ਹੈ ਓਹੀ ਹੁੰਦਾ ਹੈ, ਜਿਵੇਂ ਰਾਜ-ਭਾਗ ਪ੍ਰਭੂ ਦਾ ਦਿੱਤਾ ਹੀ ਮਿਲਦਾ ਹੈ, ਤਿਵੇਂ ਬਿਪਤਾ ਭੀ ਉਸੇ ਦੀ ਪਾਈ ਪੈਂਦੀ ਹੈ॥੩॥

ਗੁਰੂ ਅਰਜੁਨ ਦੇਵ ਜੀ ਗਉੜੀ ਰਾਗ ਵਿਚ ਫੁਰਮਾਨ ਕਰਦੇ ਹਨ :

ਮਾਨੁ ਅਭਿਮਾਨੁ ਦੋਊ ਸਮਾਨੇ, ਮਸਤਕੁ ਡਾਰਿ ਗੁਰ ਪਾਗਿਓ॥
ਸੰਪਤ ਹਰਖੁ ਨ ਆਪਤ ਦੂਖਾ, ਰੰਗੁ ਠਾਕੁਰੈ ਲਾਗਿਓ॥੧॥

*(ਗਉੜੀ, ਮ: ੫—੨੧੫)*

ਦੁਖੁ ਸੁਖੁ, ਗੁਰਮੁਖਿ ਸਮ ਕਰਿ ਜਾਣਾ, ਹਰਖ ਸੋਗ ਤੇ ਬਿਰਕਤੁ ਭਇਆ॥
ਆਪੁ ਮਾਰਿ, ਗੁਰਮੁਖਿ ਹਰਿ ਪਾਏ, ਨਾਨਕ, ਸਹਜਿ ਸਮਾਇ ਲਇਆ॥

*(ਰਾਮਕਲੀ, ਮ: ੧—੯੦੭)*

ਆਵਤ ਹਰਖ, ਨ ਜਾਵਤ ਦੂਖਾ, ਨਹ ਬਿਆਪੈ ਮਨ ਰੋਗਨੀ॥
ਸਦਾ ਅਨੰਦੁ ਗੁਰੁ ਪੂਰਾ ਪਾਇਆ, ਤਉ ਉਤਰੀ ਸਗਲ ਬਿਓਗਨੀ॥੧॥

*(ਰਾਮਕਲੀ, ਮ: ੫—੮੮੩)*

ਕਹਿ ਕਬੀਰ ਅਬ ਜਾਨਿਆ, ਸੰਤਨ ਰਿਦੈ ਮਝਾਰਿ॥
ਸੇਵਕ ਸੋ ਸੇਵਾ ਭਲੇ, ਜਿਹ ਘਟ ਬਸੈ ਮੁਰਾਰਿ॥੪॥

ਪਦ ਅਰਥ : ਮਝਾਰਿ—ਵਿਚ। ਭਲੇ—ਚੰਗੇ। ਜਿਹ ਘਟ—ਜਿਨ੍ਹਾਂ ਦੇ ਹਿਰਦੇ ਵਿਚ।

ਅਰਥ : ਕਬੀਰ ਸਾਹਿਬ ਆਖਦੇ ਹਨ ਕਿ ਹੁਣ ਇਹ ਸਮਝ ਆਈ ਹੈ ਕਿ ਪਰਮਾਤਮਾ ਕਿਸੇ ਬੈਕੁੰਠ-ਸੁਰਗ ਵਿਚ ਨਹੀਂ ਵਸਦਾ, ਸੰਤਾਂ ਦੇ ਹਿਰਦੇ ਵਿਚ ਵਸਦਾ ਹੈ। ਓਹੀ ਸੇਵਕ ਸੇਵਾ ਕਰਦੇ ਸੋਹਣੇ ਲਗਦੇ ਹਨ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਵਸਦਾ ਹੈ। ਭਾਵ, ਜੋ ਪ੍ਰਭੂ ਦੀ ਸਿਫ਼ਤ ਸਲਾਹ ਕਰਦੇ ਹਨ॥੪॥

ਭਾਵ : ਇਹ ਸ਼ਬਦ ਦੀ ਵਿਚਾਰ ਤੋਂ ਸਪਸ਼ਟ ਹੋਇਆ ਕਿ ਜੋ ਮਨੁੱਖ ਜਪ, ਤਪ, ਵਰਤ, ਤੀਰਥ-ਇਸ਼ਨਾਨ ਆਦਿਕ ਆਸਰੇ ਛੱਡ ਕੇ ਅਕਾਲ ਪੁਰਖ ਦੀ ਭਗਤੀ ਕਰਦਾ ਹੈ, ਉਸ ਦੀ ਐਸੀ ਉੱਚੀ ਅਵਸਥਾ ਬਣਦੀ ਹੈ ਕਿ ਉਹ ਦੁਖ-ਸੁਖ ਤੋਂ ਉਤਾਂਹ ਉਠ ਜਾਂਦਾ ਹੈ ਤੇ ਪ੍ਰਭੂ ਪ੍ਰੀਤੀ ਵਿਚ ਐਸਾ ਲੀਨ ਹੁੰਦਾ ਹੈ ਕਿ ਉਹ ਨਾ ਸੁਰਗ ਦੀ ਤਾਂਘ ਰਖਦਾ ਹੈ ਤੇ ਨਾ ਹੀ ਨਰਕ ਕੋਲੋਂ ਡਰਦਾ ਹੈ। (ਪੜ੍ਹੋ ਜੀਵਨ : ਗੁਰੂ ਦੇ ਸਿੱਖ ਭਾਈ ਤਿਲਕਾ ਜੀ ਦਾ)

# ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ

ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ
ੴ ਸਤਿਗੁਰ ਪ੍ਰਸਾਦਿ॥

ਨਾਰਾਇਣ ਨਿੰਦਸਿ, ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ, ਥਾਰੋ ਕਰਮੁ ਰੀ॥੧॥ਰਹਾਉ॥
ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ॥
ਕੁਲ ਜਨ ਮਧੇ ਮਿਲ੍ਯ੍ਯੋ, ਸਾਰਗ ਪਾਨ ਰੇ॥
ਕਰਮ ਕਰਿ, ਕਲੰਕੁ ਮਫੀਟਸਿ ਰੀ॥੧॥
ਬਿਸ੍ਵ ਕਾ ਦੀਪਕੁ ਸ੍ਵਾਮੀ, ਤਾ ਚੇ ਰੇ ਸੁਆਰਥੀ,
ਪੰਖੀ ਰਾਇ ਗਰੁੜ, ਤਾ ਚੇ ਬਾਧਵਾ॥
ਕਰਮ ਕਰਿ, ਅਰੁਣ ਪਿੰਗੁਲਾ ਰੀ॥੨॥
ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ,
ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ॥
ਕਰਮ ਕਰਿ, ਕਪਾਲੁ ਮਫੀਟਸਿ ਰੀ॥੩॥

ਅੰਮ੍ਰਿਤ ਸਸੀਅ ਧੇਨ ਲਛਿਮੀ,
ਕਲਪਤਰ ਸਿਖਰਿ ਸੁਨਾਗਰ, ਨਦੀ ਚੇ ਨਾਥੰ॥
ਕਰਮ ਕਰਿ, ਖਾਰੁ ਮਫੀਟਸਿ ਰੀ॥੪॥
ਦਾਧੀਲੇ ਲੰਕਾ ਗੜੁ, ਉਪਾੜੀਲੇ ਰਾਵਣ ਬਣੁ,
ਸਲਿ ਬਿਸਲਿ ਆਣਿ, ਤੋਖੀਲੇ ਹਰੀ॥
ਕਰਮ ਕਰਿ, ਕਛਉਟੀ ਮਫੀਟਸਿ ਰੀ॥੫॥
ਪੂਰਬਲੋ ਕ੍ਰਿਤ ਕਰਮੁ, ਨ ਮਿਟੈ, ਰੀ ਘਰਿ ਗੇਹਣਿ,
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥
ਬਦਤਿ ਤ੍ਰਿਲੋਚਨ, ਰਾਮ ਜੀ॥੬॥੧॥

*(ਪੰਨਾ ੬੯੫)*

ਭੂਮਿਕਾ : ਭਗਤ ਤ੍ਰਿਲੋਚਨ ਜੀ ਜਾਤ ਦੇ ਬ੍ਰਾਹਮਣ ਸਨ। ਬ੍ਰਾਹਮਣ-ਆਗੂਆਂ ਦੀ ਚਲਾਈ ਹੋਈ ਪਰਪਾਟੀ ਅਨੁਸਾਰ ਲੋਕ ਅਵਤਾਰ-ਪੂਜਾ ਨੂੰ ਹੀ ਸ੍ਰੇਸ਼ਟ ਭਗਤੀ ਮੰਨ ਰਹੇ ਸਨ, ਅਤੇ ਦਾਨ-ਪੁੰਨ, ਤੀਰਥ-ਇਸ਼ਨਾਨ ਆਦਿਕ ਕੰਮਾਂ ਨੂੰ ਪਾਪਾਂ ਦੀ ਨਵਿਰਤੀ ਤੇ ਸੁਰਗ ਆਦਿਕ ਸੁੱਖਾਂ ਦੀ ਪ੍ਰਾਪਤੀ ਦਾ ਸਾਧਨ ਸਮਝਦੇ ਸਨ।

ਪਰ ਇਸ ਸ਼ਬਦ ਦੀ ਰਾਹੀਂ ਭਗਤ ਜੀ ਨੇ ਇਹਨਾਂ ਦੋਹਾਂ ਕੰਮਾਂ ਦਾ ਖੰਡਨ ਕੀਤਾ ਹੈ। ਜਿਨ੍ਹਾਂ ਦੇਵਤਿਆਂ ਤੇ ਅਵਤਾਰਾਂ ਦੀ ਪੂਜਾ ਆਮ ਪ੍ਰਚਲਤ ਹੈ, ਉਹਨਾਂ ਦਾ ਜ਼ਿਕਰ ਸ਼ਬਦ ਦੇ ਚਹੁੰਆਂ ਬੰਦਾਂ ਵਿਚ ਕਰਕੇ ਆਖਦੇ ਹਨ :

1. ਤੁਸੀਂ ਵਿਸ਼ਨੂੰ ਦੀ (ਕ੍ਰਿਸ਼ਨ-ਮੂਰਤੀ) ਦੀ ਪੂਜਾ ਕਰਦੇ ਹੋ ਤੇ ਗੰਗਾ ਵਿਚ ਇਸ਼ਨਾਨ ਕਰਨ ਨੂੰ ਪੁੰਨ-ਕਰਮ ਸਮਝਦੇ ਹੋ। ਪਰ ਤੁਸੀਂ ਇਹ ਵੀ ਦੱਸਦੇ ਹੋ ਕਿ ਆਪਣੀ ਇਸਤਰੀ ਅਹੱਲਿਆ ਦੇ ਸੰਬੰਧ ਵਿਚ ਗੌਤਮ ਨੇ ਚੰਦ੍ਰਮਾ ਨੂੰ ਦਾਗ਼ ਲਾ ਦਿੱਤਾ ਸੀ। ਇਹ ਦਾਗ਼ ਚੰਦ੍ਰਮਾ ਦੇ ਮੱਥੇ ਉਤੇ ਉਸਦੇ ਕੁਕਰਮ ਦਾ ਕਲੰਕ ਹੈ। ਨਿੱਤ ਦਾ ਗੰਗਾ ਦਾ ਇਸ਼ਨਾਨ ਤੇ ਵਿਸ਼ਨੂੰ ਜੀ ਦਾ (ਕ੍ਰਿਸ਼ਨ ਰੂਪ ਧਾਰ ਕੇ) ਚੰਦ੍ਰਮਾ ਦੀ ਕੁਲ ਵਿਚ ਜੰਮਣਾ ਭੀ ਚੰਦ੍ਰਮਾ ਦੇ ਉਸ ਕਲੰਕ ਨੂੰ ਅਜੇ ਤਕ ਦੂਰ ਨਹੀਂ ਕਰ ਸਕੇ। ਦੱਸੋ, ਗੰਗਾ ਦੇ ਇਸ਼ਨਾਨ ਨਾਲ ਤੇ ਕ੍ਰਿਸ਼ਨ ਮੂਰਤੀ ਦੀ ਪੂਜਾ ਕਰਕੇ ਤੁਹਾਡੇ ਪਾਪ ਤੇ ਕੁਕਰਮ ਕਿਵੇਂ ਧੁਪ ਜਾਣਗੇ?

2. ਤੁਸੀਂ ਗਰੁੜ ਨੂੰ ਪੰਛੀਆਂ ਦਾ ਰਾਜਾ ਮੰਨਦੇ ਹੋ, ਤੇ ਦੁਸਹਿਰੇ ਵਾਲੇ ਦਿਨ ਉਸ ਦਾ ਦਰਸ਼ਨ ਕਰਨ ਲਈ ਦੌੜਦੇ ਫਿਰਦੇ ਹੋ; ਸੂਰਜ ਨੂੰ ਦੇਵਤਾ ਜਾਣ ਕੇ ਹਰ ਸੰਗ੍ਰਾਂਦ ਨੂੰ ਉਸ ਦੀ ਪੂਜਾ ਕਰਦੇ ਹੋ। ਵੇਖੋ ਤੁਸੀਂ ਪਿੰਗੁਲੇ ਅਰੁਣ ਨੂੰ ਸੂਰਜ ਦਾ ਰਥਵਾਹੀ ਮੰਨਦੇ ਹੋ, ਤੇ ਗਰੁੜ ਦਾ ਰਿਸ਼ਤੇਦਾਰ ਸਮਝਦੇ ਹੋ। ਜੋ ਗਰੁੜ ਆਪਣੇ

ਰਿਸ਼ਤੇਦਾਰ ਦਾ, ਤੇ, ਸੂਰਜ ਆਪਣੇ ਰਥਵਾਹੀ ਦਾ ਅਜੇ ਤਕ ਪਿੰਗੁਲਾ-ਪਨ ਦੂਰ ਨਹੀਂ ਕਰ ਸਕੇ, ਤਾਂ ਇਹ ਦੋਵੇਂ ਤੁਹਾਡਾ ਕੀ ਸਵਾਰਨਗੇ?

4. ਤੁਸੀਂ ਇਕ ਟਟੀਹਰੀ ਦੇ ਬੱਚਿਆਂ ਦੀ ਕਹਾਣੀ ਸੁਣਾ ਕੇ ਦੱਸਦੇ ਹੋ ਕਿ ਟਟੀਹਰੀ ਦੇ ਬੱਚਿਆਂ ਨੂੰ ਰੋੜ੍ਹ ਲੈ ਜਾਣ ਦੇ ਅਪਰਾਧ ਵਿਚ ਸਮੁੰਦਰ ਅੱਜ ਤਕ ਖਾਰਾ ਚਲਿਆ ਆਉਂਦਾ ਹੈ। ਪਰ ਨਾਲ ਹੀ ਤੁਸੀਂ ਇਹ ਭੀ ਆਖਦੇ ਹੋ ਕਿ ਸਮੁੰਦਰ ਵਿਚੋਂ ਚੌਦ੍ਹਾਂ ਰਤਨ ਨਿਕਲੇ ਸਨ, ਜਿਨ੍ਹਾਂ ਵਿਚ ਕਾਮਧੇਨ ਤੇ ਕਲਪ-ਰੁੱਖ ਭੀ ਸਨ, ਤੇ ਸਮੁੰਦਰ ਵਿਚ ਹੀ ਤੁਸੀਂ ਵਿਸ਼ਨੂੰ ਜੀ ਦਾ ਨਿਵਾਸ ਭੀ ਦੱਸਦੇ ਹੋ। ਪਰ ਜੇ ਇਹ ਵਿਸ਼ਨੂੰ ਜੀ, ਕਾਮਧੇਨ ਤੇ ਕਲਪ ਰੁੱਖ ਅਜੇ ਤਕ ਸਮੁੰਦਰ ਦੇ ਅਪਰਾਧ ਦਾ ਅਸਰ ਨਹੀਂ ਮਿਟਾ ਸਕੇ, ਸਮੁੰਦਰ ਦਾ ਖਾਰਾਪਨ ਦੂਰ ਨਹੀਂ ਕਰ ਸਕੇ, ਤਾਂ ਤੁਸੀਂ ਇਸੇ ਵਿਸ਼ਨੂੰ ਜੀ ਦੀ ਪੂਜਾ ਵਿਚੋਂ ਕਿਸ ਲਾਭ ਦੀ ਆਸ ਰੱਖਦੇ ਹੋ? ਤੁਸੀਂ ਪੁੰਨ-ਦਾਨ ਦੇ ਆਸਰੇ ਸੁਰਗ ਵਿਚ ਅੱਪੜ ਕੇ ਇਸੇ ਕਾਮਧੇਨ ਦੇ ਕਲਪ ਰੁੱਖ ਤੋਂ ਮਨ ਦੀਆਂ ਮੁਰਾਦਾਂ ਕਿਵੇਂ ਪੂਰੀਆਂ ਕਰਾ ਲਵੋਗੇ?

4. ਤੁਸੀਂ ਸ੍ਰੀ ਰਾਮ ਚੰਦਰ ਜੀ ਦੀ ਮੂਰਤੀ ਪੂਜਦੇ ਹੋ, ਤੇ ਆਪ ਹੀ ਆਖਦੇ ਹੋ ਕਿ ਹਨੂੰਮਾਨ ਨੂੰ ਇਹਨਾਂ ਦੀ ਅਤੁੱਟ ਸੇਵਾ ਕਰਨ ਤੇ ਭੀ ਇਕ ਨਿੱਕੀ ਜਿਹੀ ਕੱਛ ਹੀ ਮਿਲੀ। ਕੀ ਤੁਸੀਂ ਸ੍ਰੀ ਰਾਮ ਚੰਦਰ ਜੀ ਨੂੰ ਹਨੂੰਮਾਨ ਨਾਲੋਂ ਵਧੀਕ ਪ੍ਰਸੰਨ ਕਰ ਲਵੋਗੇ?

5. ਜਿਸ ਸ਼ਿਵ ਜੀ ਨੂੰ ਬਲੀ ਦੇਵ ਸਮਝ ਕੇ ਮੰਦਰਾਂ ਵਿਚ ਟਿਕਾਏ ਸ਼ਿਵ ਦੀ ਪੂਜਾ ਕਰਦੇ ਹੋ, ਉਸੇ ਬਾਬਤ ਇਹ ਭੀ ਆਖਦੇ ਹੋ ਕਿ ਜਦੋਂ ਬ੍ਰਹਮਾ ਆਪਣੀ ਹੀ ਲੜਕੀ ਉਤੇ ਮੋਹਿਤ ਹੋ ਗਿਆ ਤਾਂ ਸ਼ਿਵ ਜੀ ਨੇ ਉਸ ਦਾ ਇਕ ਸਿਰ ਕੱਟ ਦਿੱਤਾ, ਤੇ ਇਹ ਸਿਰ ਸ਼ਿਵ ਜੀ ਦੇ ਹੱਥ ਨਾਲ ਜੁੜ ਗਿਆ। ਕਈ ਤੀਰਥਾਂ ਤੇ ਭਟਕਦੇ ਫਿਰੇ, ਸਿਰ, ਸ਼ਿਵ ਜੀ ਦੇ ਹੱਥ ਨਾਲੋਂ ਲਹਿੰਦਾ ਨਹੀਂ ਸੀ। ਦੱਸੋ, ਜੋ ਸ਼ਿਵ ਜੀ, ਆਪ ਇਤਨੇ ਆਤੁਰ ਤੇ ਦੁਖੀ ਹੋਏ, ਉਹ ਤੁਹਾਡਾ ਕੀ ਸਵਾਰਨਗੇ?

ਆਪਣੀ ਘਰ-ਗੇਹਣਿ, ਜਿੰਦ ਨੂੰ ਸੰਬੋਧਨ ਕਰ ਕੇ ਅਵਤਾਰ ਪੂਜਾ ਬਾਰੇ ਸਮਝਾਂਦੇ ਹੋਏ ਤ੍ਰਿਲੋਚਨ ਜੀ ਅਖੀਰ ਵਿਚ ਆਖਦੇ ਹਨ ਕਿ ਇਕ ਪਰਮਾਤਮਾ ਦੀ ਭਗਤੀ ਹੀ ਪਿਛਲੇ ਕੁਕਰਮਾਂ ਦੇ ਸੰਸਕਾਰ ਮਿਟਾਣ ਦੇ ਸਮਰੱਥ ਹੈ।

ਤ੍ਰਿਲੋਚਨ ਜੀ ਦੇ ਇਸ ਸ਼ਬਦ ਨੂੰ ਗੁਰਮਤਿ ਨਾਲ ਅਜੁੜਵਾਂ ਸਮਝ ਕੇ ਭਗਤ ਬਾਣੀ ਦੇ ਵਿਰੋਧੀ ਸੱਜਣ ਇਸ ਬਾਰੇ ਇਉਂ ਲਿਖਦੇ ਹਨ :

(1) "ਇਸ ਸ਼ਬਦ ਵਿਚ ਪੁਰਾਣਕ ਗੱਲਾਂ ਲਿਖ ਕੇ ਕਰਮਾਂ ਨੂੰ ਪ੍ਰਬਲ ਮੰਨਿਆ ਹੈ, ਪਰੰਤੂ ਸ਼ਿਵ ਜੀ ਦੀਆਂ ਜਟਾਂ ਵਿਚ-ਦੀ ਗੰਗਾ ਦਾ ਆਉਣਾ ਅਤੇ

ਚੰਦ੍ਰਮਾ ਦਾ ਮੱਥੇ ਤੇ ਹੋਣਾ ਅਤੇ ਗਰੁੜ ਉਤੇ ਵਿਸ਼ਨੂੰ ਦੀ ਸਵਾਰੀ ਹੋਣੀ ਆਦਿ ਦੱਸਿਆ ਹੈ। ਇਹ ਸਭ ਖਿਆਲ ਸ੍ਰਿਸ਼ਟੀ ਨਿਯਮਾਂ ਤੋਂ ਬਿਲਕੁਲ ਉਲਟ ਹੈ।"

(2) "ਇਹ ਝਗੜਾ ਭਗਤ ਜੀ ਅਤੇ ਉਹਨਾਂ ਦੀ ਇਸਤ੍ਰੀ ਦਾ ਹੈ; ਜੋ ਨਾਰਾਇਣ ਦੀ ਨਿੰਦਿਆ ਕਰਦੀ ਹੈ। ਇਸ ਸ਼ਬਦ ਨਾਲ ਲੋਕਾਂ ਨੇ ਰੱਬ ਨੂੰ ਇਹਨਾਂ ਦੇ ਘਰ ਰਸੋਈਆ ਬਣ ਕੇ ਰਹਿਣ ਦੀ ਸਾਖੀ ਘੜੀ ਹੈ।"

(3) "ਇਹਨਾਂ ਦੇ ਨਾਮ ਨਾਲ ਬਹੁਤ ਸਾਰੀਆਂ ਕਥਾਵਾਂ ਭੀ ਲਾਈਆਂ ਹੋਈਆਂ ਹਨ। ਕਹਿੰਦੇ ਹਨ ਕਿ ਇਹਨਾਂ ਦੇ ਘਰ ਰੱਬ ਰਸੋਈਆ ਬਣ ਕੇ ਰੋਟੀਆਂ ਪਕਾਉਂਦਾ ਰਿਹਾ। ਪਰ ਇਹ ਪੁਰਾਣੇ ਮਨ-ਘੜਤ ਮਸਲੇ ਹਨ।"

ਉਪਰ ਦਿੱਤੀ ਲਿਖਤ ਵਿਚੋਂ ਤਿੰਨ ਇਤਰਾਜ਼ ਮਿਲਦੇ ਹਨ—(੧) ਭਗਤ ਜੀ ਨੇ ਕਰਮਾਂ ਨੂੰ ਪ੍ਰਬਲ ਮੰਨਿਆ ਹੈ। (੨) ਸ਼ਬਦ ਵਿਚ ਦਿੱਤੀਆਂ ਗੱਲਾਂ ਦਾ ਖਿਆਲ ਸ੍ਰਿਸ਼ਟੀ ਨਿਯਮਾਂ ਦੇ ਬਿਲਕੁਲ ਉਲਟ ਹੈ। (੩) ਰੱਬ ਦੇ ਰਸੋਈਆ ਬਣ ਕੇ ਭਗਤ ਜੀ ਕੇ ਘਰ ਰੋਟੀਆਂ ਪਕਾਣ ਵਾਲੀ ਕਹਾਣੀ ਇਕ ਮਨ-ਘੜਤ ਮਸਲਾ ਹੈ।

ਇਹਨਾਂ ਇਤਰਾਜਾਂ ਨੂੰ ਰਤਾ ਧੀਰਜ ਨਾਲ ਵਿਚਾਰੀਏ। ਰੱਬ ਦੇ ਰਸੋਈਆ ਬਣਨ ਵਾਲੀ ਕਹਾਣੀ ਬਿਲਕੁਲ ਮਨ-ਘੜਤ ਹੈ। ਨਾ ਹੀ ਇਸ ਦਾ ਇਸ ਸ਼ਬਦ ਨਾਲ ਕੋਈ ਜੋੜ ਦਿੱਸਦਾ ਹੈ। ਸ਼ਬਦ ਵਿਚ ਇਸ ਘੜੀ ਕਹਾਣੀ ਦਾ ਕੋਈ ਰਤਾ ਭੀ ਜ਼ਿਕਰ ਨਹੀਂ ਹੈ, ਲੋਕਾਂ ਨੇ ਇਹ ਕਹਾਣੀ ਘੜ ਲਈ ਹੈ। ਇਹ ਕਹਾਣੀ ਮੰਨੀ ਨਹੀਂ ਜਾ ਸਕਦੀ। ਬੱਸ! ਇਸ ਕਹਾਣੀ ਨੂੰ ਨਾ ਮੰਨੀਏ। ਸ਼ਬਦ ਨਾਲ ਰੁੱਸਣ ਦਾ ਕੋਈ ਕਾਰਨ ਨਹੀਂ ਦਿੱਸਦਾ। ਧਾਰਮਿਕ ਆਗੂ ਬ੍ਰਾਹਮਣ ਦੀਆਂ ਚਲਾਈਆਂ ਹੋਈਆਂ ਕਹਾਣੀਆਂ ਦਾ ਹਵਾਲਾ ਦੇ ਕੇ ਭਗਤ ਜੀ (ਜੋ ਆਪ ਭੀ ਜਾਤ ਦੇ ਬ੍ਰਾਹਮਣ ਹੀ ਹਨ) ਉਹਨਾਂ ਕਹਾਣੀਆਂ ਦੇ ਮੰਨਣ ਵਾਲਿਆਂ ਨੂੰ ਸਮਝਾ ਰਹੇ ਹਨ ਕਿ ਇਸ ਅਵਤਾਰ-ਪੂਜਾ, ਮੂਰਤੀ-ਪੂਜਾ ਤੇ ਗੰਗਾ-ਇਸ਼ਨਾਨ ਨੇ ਪਿਛਲੇ ਕਰਮਾਂ ਦੇ ਸੰਸਕਾਰ ਨਹੀਂ ਮਿਟਾ ਸਕਣੇ। ਜੇ ਪਿਛਲੇ ਬੰਧਨਾਂ ਵਿਚੋਂ ਖਲਾਸੀ ਦੀ ਲੋੜ ਹੈ ਤਾਂ ਇਕ ਪਰਮਾਤਮਾ ਦਾ ਨਾਮ ਜਪੋ।

ਇਹ ਖਿਆਲ ਨਿਰੋਲ ਗੁਰਮਤਿ ਨਾਲ ਰਲਦਾ ਹੈ। ਪੁਰਾਣਕ ਕਹਾਣੀਆਂ ਮੰਨਣ ਵਾਲਿਆਂ ਨੂੰ ਉਹਨਾਂ ਦੀਆਂ ਕਹਾਣੀਆਂ ਦਾ ਹਵਾਲਾ ਦੇ ਕੇ ਸਮਝਾਣਾ ਕੋਈ ਮਾੜੀ ਗੱਲ ਨਹੀਂ ਹੈ। ਸਤਿਗੁਰੂ ਜੀ ਨੇ ਆਪ ਭੀ ਸੈਂਕੜੇ ਥਾਈਂ ਅਜਿਹੇ ਹਵਾਲੇ ਦਿੱਤੇ ਹਨ। ਮਿਸਾਲ ਦੇ ਤੌਰ ਤੇ ਵੇਖੋ, ਰਾਮਕਲੀ ਕੀ ਵਾਰ, ਮਹਲਾ 3, ਪਉੜੀ ਨੰ: ੧੪, ਪੰਨਾ ੯੫੩-੫੪, ਸਲੋਕ, ਮਹਲਾ ੧—

ਸਹੰਸਰ ਦਾਨ ਦੇ ਇੰਦ੍ਰੁ ਰੋਆਇਆ॥ ਪਰਸ ਰਾਮੁ ਰੋਵੈ ਘਰਿ ਆਇਆ॥
ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥

....... ........ ........ ......... ........

ਰੋਵੈ ਜਨਮੇਜਾ ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥
... ਨਾਨਕ ਦੁਖੀਆ ਸਭੁ ਸੰਸਾਰੁ॥
ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥ ੧॥ ੧੪॥

ਇਥੇ ਕਈ ਪੁਰਾਣਿਕ ਕਹਾਣੀਆਂ ਦਿੱਤੀਆਂ ਗਈਆਂ ਹਨ। ਇਹਨਾਂ ਕਹਾਣੀਆਂ ਦੇ ਮੰਨਣ ਵਾਲਿਆਂ ਨੂੰ ਇਹਨਾਂ ਕਹਾਣੀਆਂ ਦੀ ਰਾਹੀਂ ਹੀ ਸਮਝਾਂਦੇ ਹਨ 'ਮੰਨੇ ਨਾਉ, ਸੋਈ ਜਿਣਿ ਜਾਇ' ਹੂ-ਬ-ਹੂ ਇਹੀ ਤਰੀਕਾ ਭਗਤ ਤ੍ਰਿਲੋਚਨ ਜੀ ਨੇ ਵਰਤਿਆ ਹੈ।

ਬਾਕੀ ਰਿਹਾ ਇਤਰਾਜ਼ ਕਰਮਾਂ ਦਾ ਪ੍ਰਬਲਤਾ ਦਾ। ਇਸ ਬਾਰੇ ਭੀ ਇੱਕ ਨਹੀਂ, ਸੈਂਕੜੇ ਪ੍ਰਮਾਣ ਗੁਰਬਾਣੀ ਵਿਚ ਮਿਲਦੇ ਹਨ ਕਿ ਕੀਤੇ ਕਰਮਾਂ ਦੇ ਸੰਸਕਾਰ ਮਿਟਾਣ ਲਈ ਇਕੋ ਇਕ ਵਸੀਲਾ ਹੈ, ਤੇ ਉਹ ਹੈ ਪਰਮਾਤਮਾ ਦਾ ਨਾਮ ਸਿਮਰਨ। ਮਿਸਾਲ ਦੇ ਤੌਰ ਤੇ ਵੇਖੋ :

(੧) ਨਾਨਕ, ਪਇਐ ਕਿਰਤਿ ਕਮਾਵਣਾ, ਕੋਇ ਨ ਮੇਟਣਹਾਰੁ॥ ੨॥ ੧੭॥

*(ਸਲੋਕ, ਮ: ੧, ਸੂਹੀ ਦੀ ਵਾਰ ਮ: ੩, ਪੰਨਾ ੭੯੧)*

(੨) ਨਾਨਕ ਪਇਐ ਕਿਰਤਿ ਕਮਾਵਦੇ, ਮਨਮੁਖਿ ਦੁਖੁ ਪਾਇਆ॥

*(ਪਉੜੀ ੧੭, ਸਾਰੰਗ ਕੀ ਵਾਰ ਮਹਲਾ ੪, ਪੰਨਾ ੧੨੪੪)*

(੩) ਪਇਐ ਕਿਰਤਿ ਕਮਾਵਣਾ, ਕੋਇ ਨ ਮੇਟਣਹਾਰ॥

*(ਸੂਹੀ, ਮ: ੩, ਘਰੁ ੧੦, ਪੰਨਾ ੭੫੬)*

(੪) ਪਇਐ ਕਿਰਤਿ ਕਮਾਵਣਾ, ਕਹਣਾ ਕਛੂ ਨ ਜਾਇ॥

*(ਸਲੋਕ, ਮ: ੩, ਵਡਹੰਸ ਕੀ ਵਾਰ, ਪੰਨਾ ੫੯੭)*

(੫) ਪਇਐ ਕਿਰਤਿ ਕਮਾਵਦੇ, ਜਿਵ ਰਾਖਹਿ ਤਿਵੈ ਰਹੰਨਿ॥ ੧॥ ੧੨॥

*(ਸਲੋਕ, ਮ: ੩, ਬਿਲਾਵਲ ਕੀ ਵਾਰ, ਪੰਨਾ ੮੫੪)*

ਘੜੀ ਹੋਈ ਕਹਾਣੀ ਦੇ ਕਾਰਨ ਅਸਾਂ ਸੱਚਾਈ ਤੋਂ ਨਹੀਂ ਨੱਸਣਾ। ਭਗਤ ਤ੍ਰਿਲੋਚਨ ਜੀ ਬ੍ਰਾਹਮਣ ਹੁੰਦੇ ਹੋਏ ਵੀ ਬ੍ਰਾਹਮਣ ਦੇ ਬਣਾਏ ਭਰਮ-ਜਾਲ ਦਾ ਪਾਜ ਖੋਲ੍ਹ ਰਹੇ ਹਨ। ਉਹਨਾਂ ਦੀ ਅਵਾਜ਼ ਨੂੰ ਕਮਜ਼ੋਰ ਕਰਨ ਵਾਸਤੇ ਉਹਨਾਂ ਦੇ ਜੀਵਨ ਨਾਲ ਵਿਅਰਥ ਤੇ ਵਿਰੋਧੀ ਕਹਾਣੀਆਂ ਘੜੀਆਂ ਗਈਆਂ ਸਨ।

## ਸ਼ਬਦ ਦੇ ਅਰਥ

ਨਾਰਾਇਣ ਨਿੰਦਸਿ ਕਾਇ, ਭੂਲੀ ਗਵਾਰੀ॥
ਦੂਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥ਰਹਾਉ॥

ਪਦ ਅਰਥ : ਨਿੰਦਸਿ ਕਾਇ—ਤੂੰ ਕਿਉਂ ਨਿੰਦਦੀ ਹੈਂ? ਭੂਲੀ ਗਵਾਰੀ—ਹੇ ਭੁੱਲੀ ਹੋਈ ਮੂਰਖ ਜੀਵ-ਇਸਤ੍ਰੀ। ਦੂਕ੍ਰਿਤੁ—ਪਾਪ। ਸੁਕ੍ਰਿਤੁ—ਕੀਤਾ ਹੋਇਆ ਭਲਾ ਕੰਮ। ਥਾਰੋ—ਤੇਰਾ (ਆਪਣਾ)। ਰੇ—ਹੇ (ਜੀਵ-ਇਸਤ੍ਰੀ)।

ਅਰਥ : ਹੇ ਭੁੱਲੜ ਮੂਰਖ ਜਿੰਦੇ! ਤੂੰ ਪਰਮਾਤਮਾ ਨੂੰ ਕਿਉਂ ਦੋਸ਼ ਦੇਂਦੀ ਹੈਂ? ਪਾਪ ਤੇ ਪੁੰਨ ਤੇਰਾ ਕੀਤਾ ਹੋਇਆ ਕੰਮ ਹੈ (ਜਿਸ ਕਾਰਨ ਦੁੱਖ ਸੁੱਖ ਸਹਾਰਨਾ ਪੈਂਦਾ ਹੈ)।

ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ॥
ਕੁਲ ਜਨ ਮਧੇ ਮਿਲ੍ਹਿੋ ਸਾਰਗਪਾਨ ਰੇ॥
ਕਰਮ ਕਰਿ ਕਲੰਕੁ ਮਫੀਟਸਿ ਰੀ॥੧॥

ਪਦ ਅਰਥ : ਸੰਕਰਾ ਮਸਤਕਿ—ਸ਼ਿਵ ਦੇ ਮੱਥੇ ਉਤੇ। ਸੁਰਸਰੀ—ਗੰਗਾ। ਮਧੇ—ਵਿਚ। ਮਿਲ੍ਹਿੋ—ਆ ਕੇ ਮਿਲਿਆ, ਜੰਮਿਆ। ਸਾਰਗਪਾਨ—ਵਿਸ਼ਨੂੰ। ਕਰਮ ਕਰਿ—ਕੀਤੇ ਕਰਮਾਂ ਦੇ ਕਾਰਨ। ਮਫੀਟਸਿ—ਨਾ ਫਿੱਟਿਆ, ਨਾ ਹਟਿਆ॥੧॥

ਅਰਥ : (ਹੇ ਮੇਰੀ ਜਿੰਦੇ!) ਆਪਣੇ ਕੀਤੇ ਕਰਮਾਂ ਦੇ ਕਾਰਨ (ਚੰਦ੍ਰਮਾ ਦਾ) ਦਾਗ਼ ਨਾ ਹਟ ਸਕਿਆ, ਭਾਵੇਂ ਉਹ ਸ਼ਿਵ ਜੀ ਦੇ ਮੱਥੇ ਉੱਤੇ ਵੱਸਦਾ ਹੈ, ਨਿੱਤ ਗੰਗਾ ਵਿਚ ਇਸ਼ਨਾਨ ਕਰਦਾ ਹੈ, ਤੇ ਉਸੇ ਦੀ ਕੁਲ ਵਿਚ ਵਿਸ਼ਨੂੰ ਜੀ ਨੇ (ਕ੍ਰਿਸ਼ਨ-ਰੂਪ ਧਾਰ ਕੇ) ਜਨਮ ਲਿਆ ਸੀ॥੧॥

ਬਿਸ੍ਵ ਕਾ ਦੀਪਕੁ ਸ੍ਵਾਮੀ, ਤਾ ਚੇ ਰੇ ਸੁਆਰਥੀ,
ਪੰਖੀ ਰਾਇ ਗਰੁੜ ਤਾ ਚੇ ਬਾਧਵਾ॥
ਕਰਮ ਕਰਿ ਅਰੁਣ ਪਿੰਗੁਲਾ ਰੀ॥੨॥

ਪਦ ਅਰਥ : ਬਿਸ੍ਵ—ਸਾਰਾ ਜਗਤ। ਦੀਪਕੁ—ਦੀਵਾ, ਚਾਨਣ ਦੇਣ ਵਾਲਾ। ਸੁਆਰਥੀ—ਸਾਰਥੀ, ਰਥਵਾਹੀ, ਰਥ ਚਲਾਣ ਵਾਲਾ। ਪੰਖੀ ਰਾਇ—ਪੰਛੀਆਂ ਦਾ ਰਾਜਾ। ਚੇ—ਦੇ। ਬਾਧਵਾ—ਰਿਸ਼ਤੇ ਦਾਰ। ਅਰੁਣ—ਪ੍ਰਭਾਤ, ਪਹੁ-ਫੁਟਾਲਾ, ਪ੍ਰਭਾਤ ਦੀ ਲਾਲੀ। ਪੁਰਾਣਕ ਕਥਾ ਅਨੁਸਾਰ 'ਅਰੁਣ' ਗਰੁੜ ਦਾ ਵੱਡਾ ਭਰਾ ਸੀ, ਸੂਰਜ ਦਾ ਰਥਵਾਹੀ ਮਿਥਿਆ ਗਿਆ ਹੈ। ਇਹ ਜਮਾਂਦਰੂ ਹੀ ਪਿੰਗਲਾ ਸੀ॥੨॥

ਅਰਥ : (ਹੇ ਘਰ-ਗੋਹਣਿ!) ਆਪਣੇ ਕਰਮਾਂ ਕਰਕੇ ਅਰੁਣ ਪਿੰਗਲਾ ਹੀ ਰਿਹਾ, ਭਾਵੇਂ ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਸੂਰਜ ਉਸਦਾ ਸੁਆਮੀ ਹੈ, ਉਸ ਸੂਰਜ ਦਾ ਉਹ ਰਥਵਾਹੀ, ਤੇ ਪੰਛੀਆਂ ਦਾ ਰਾਜਾ ਗਰੁੜ ਉਸਦਾ ਰਿਸ਼ਤੇਦਾਰ ਹੈ॥੨॥

**ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ,**
**ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ॥**
**ਕਰਮ ਕਰਿ ਕਪਾਲੁ ਮਫੀਟਸਿ ਰੀ॥੩॥**

**ਪਦ ਅਰਥ** : ਪਾਤਿਕ—ਪਾਪ। ਹਰਤਾ—ਨਾਸ ਕਰਨ ਵਾਲਾ। ਨਾਥੁ—ਖਸਮ। ਤੀਰਥਿ ਤੀਰਥਿ—ਹਰੇਕ ਤੀਰਥ ਉੱਤੇ। ਪਾਰੁ—ਪਾਰਲਾ ਬੰਨਾ, ਖ਼ਲਾਸੀ। ਕਪਾਲੁ—ਖੋਪਰੀ।

ਨੋਟ : ਪੁਰਾਣਕ ਕਥਾ-ਅਨੁਸਾਰ ਬ੍ਰਹਮਾ ਆਪਣੀ ਲੜਕੀ ਸਰਸ੍ਵਤੀ ਉਤੇ ਮੋਹਿਤ ਹੋ ਗਿਆ, ਸ਼ਿਵ ਜੀ ਨੇ ਉਸਦਾ ਪੰਜਵਾਂ ਸਿਰ ਕੱਟ ਦਿੱਤਾ; ਸ਼ਿਵ ਜੀ ਤੋਂ ਇਹ ਬ੍ਰਹਮ ਹੱਤਿਆ ਹੋ ਗਈ, ਉਹ ਖੋਪਰੀ ਹੱਥ ਦੇ ਨਾਲ ਚੰਬੜ ਗਈ; ਕਈ ਤੀਰਥਾਂ ਤੇ ਗਏ, ਆਖ਼ਰ ਕਪਾਲ ਮੋਚਨ ਤੀਰਥ ਉਤੇ ਜਾ ਕੇ ਲੱਥੀ॥੩॥

ਅਰਥ : (ਬ੍ਰਹਮ-ਹੱਤਿਆ ਦੇ) ਕੀਤੇ ਕਰਮ ਅਨੁਸਾਰ (ਸ਼ਿਵ ਜੀ ਦੇ ਹੱਥ ਨਾਲੋਂ ਖੋਪਰੀ ਨਾ ਲਹਿ ਸਕੀ, ਭਾਵੇਂ (ਸ਼ਿਵ ਜੀ) ਸਾਰੇ ਜਗਤ ਦਾ ਨਾਥ (ਸਮਝਿਆ ਜਾਂਦਾ) ਹੈ। ਹੋਰ ਜੀਵਾਂ ਦੇ ਅਨੇਕਾਂ ਪਾਪਾਂ ਦਾ ਨਾਸ ਕਰਨ ਵਾਲਾ ਹੈ, ਪਰ ਉਹ ਹਰੇਕ ਤੀਰਥ ਉੱਤੇ ਭਟਕਦਾ ਫਿਰਿਆ, ਤਾਂ ਭੀ ਉਸ ਖੋਪਰੀ ਤੋਂ ਖ਼ਲਾਸੀ ਨਹੀਂ ਸੀ ਹੁੰਦੀ॥੩॥

**ਅੰਮ੍ਰਿਤ ਸਸੀਅ ਧੇਨ ਲਛਿਮੀ,**
**ਕਲਪਤਰ ਸਿਖਰਿ ਸੁਨਾਗਰ, ਨਦੀ ਚੇ ਨਾਥੰ॥**
**ਕਰਮ ਕਰਿ ਖਾਰੁ ਮਫੀਟਸਿ ਰੀ॥੪॥**

**ਪਦ ਅਰਥ** : ਸਸੀਅ—ਚੰਦ੍ਰਮਾ। ਧੇਨ—ਗਾਂ। ਕਲਪਤਰ—ਰੁੱਖ, ਮਨੋ-ਕਾਮਨਾ ਪੂਰੀ ਕਰਨ ਵਾਲਾ ਰੁੱਖ। ਸਿਖਰਿ—ਭਾਵ, ਲੰਮੇ ਕੰਨਾਂ ਵਾਲਾ) ਲੰਮੇ ਕੰਨਾਂ ਵਾਲਾ ਸਤ-ਮੂੰਹਾਂ ਘੋੜਾ, ਜੋ ਸਮੁੰਦਰ ਵਿਚੋਂ ਨਿਕਲਿਆ, ਜਦੋਂ ਸਮੁੰਦਰ ਨੂੰ ਦੇਵਤਿਆਂ ਰਿੜਕਿਆ। ਸੁਨਾਗਰ—ਬੜਾ ਸਿਆਣਾ ਧਨੰਤਰ ਵੈਦ। ਨਦੀ ਚੇ—ਨਦੀਆਂ ਦੇ। ਖਾਰੁ—ਖਾਰਾ-ਪਨ॥੪॥

ਅਰਥ : (ਹੇ ਮੇਰੀ ਜਿੰਦੇ!) ਆਪਣੇ ਕੀਤੇ (ਮੰਦ-ਕਰਮ) ਅਨੁਸਾਰ ਸਮੁੰਦਰ ਦਾ ਖਾਰਾ-ਪਨ ਨਹੀਂ ਹਟ ਸਕਿਆ, ਭਾਵੇਂ ਉਹ ਸਾਰੀਆਂ ਨਦੀਆਂ ਦਾ ਨਾਥ ਹੈ ਤੇ ਉਸ ਵਿਚੋਂ ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਲਛਮੀ, ਕਲਪ-ਰੁੱਖ, ਸਤ-ਮੂੰਹਾਂ

ਘੋੜਾ, ਧਨੰਤਰ ਵੈਦ (ਆਦਿਕ ਚੌਦ੍ਹਾਂ ਰਤਨ) ਨਿਕਲੇ ਸਨ॥੪॥

ਦਾਧੀਲੇ ਲੰਕਾ ਗੜੁ, ਉਪਾੜੀਲੇ ਰਾਵਣ ਬਣੁ,
ਸਲਿ ਬਿਸਲਿ ਆਣਿ ਤੋਖੀਲੇ ਹਰੀ॥
ਕਰਮ ਕਰਿ ਕਛਉਟੀ ਮਫੀਟਸਿ ਰੀ॥੫॥

**ਪਦ ਅਰਥ** : ਦਾਧੀਲੇ—ਸਾੜ ਦਿਤਾ। ਉਪਾੜੀਲੇ—ਪੁੱਟ ਦਿਤਾ। **ਬਣੁ**—ਬਾਗ। **ਸਲਿ ਬਿਸਲਿ**—(ਸੱਲ ਬਿਸੱਲ)। **ਸਲਿ**—ਸੱਲ, ਪੀੜ। **ਬਿਸਲਿ**—ਵਿਸ਼ੱਲ, ਦੂਰ ਕਰਨ ਵਾਲੀ। **ਆਣਿ**—ਲਿਆ ਕੇ। **ਤੋਖੀਲੇ**—ਖੁਸ਼ ਕੀਤਾ॥੫॥

ਅਰਥ : (ਹੇ ਘਰ ਗੇਹਣਿ!) ਆਪਣੇ ਕੀਤੇ ਕਰਮਾਂ ਦੇ ਅਧੀਨ ਹਨੂੰਮਾਨ ਦੇ ਭਾਗਾਂ ਵਿਚੋਂ ਉਸ ਦੀ ਨਿੱਕੀ ਜਿਹੀ ਕੱਛ ਨਾ ਹਟ ਸਕੀ, ਭਾਵੇਂ ਉਸ ਨੇ (ਸ੍ਰੀ ਰਾਮ ਚੰਦਰ ਜੀ ਦੀ ਖਾਤਰ) ਲੰਕਾ ਦਾ ਕਿਲ੍ਹਾ ਸਾੜਿਆ, ਰਾਵਣ ਦਾ ਬਾਗ ਉਜਾੜ ਦਿੱਤਾ, ਪੀੜ ਦੂਰ ਕਰਨ ਵਾਲੀ ਬੂਟੀ ਲਿਆ ਕੇ ਰਾਮ ਚੰਦਰ ਜੀ ਨੂੰ ਪ੍ਰਸੰਨ ਭੀ ਕੀਤਾ॥੫॥

ਪੂਰਬਲੋ ਕ੍ਰਿਤ ਕਰਮੁ ਨ ਮਿਟੈ, ਰੀ ਘਰਿ ਗੇਹਣਿ,
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥
ਬਦਤਿ ਤ੍ਰਿਲੋਚਨ ਰਾਮ ਜੀ॥੬॥੧॥

ਪਦ ਅਰਥ : ਕ੍ਰਿਤ—ਕੀਤਾ ਹੋਇਆ। ਪੂਰਬਲੋ—ਪਹਿਲਾ, ਪਹਿਲੇ ਜਨਮ ਦਾ। ਘਰ ਗੇਹਣਿ—ਹੇ (ਸਰੀਰ) ਘਰ ਦੀ ਮਾਲਕ! ਹੇ ਮੇਰੀ ਜਿੰਦੇ! ਤਾ ਚੇ—ਤਾਂ ਤੇ। ਮੋਹਿ—ਮੈਂ॥੬॥

ਅਰਥ : ਹੇ ਮੇਰੀ ਜਿੰਦੇ! ਪਿਛਲਾ ਕੀਤਾ ਕੋਈ ਭੀ ਕਰਮ ਅਵਤਾਰ-ਪੂਜਾ, ਤੀਰਥ-ਇਸ਼ਨਾਨ ਆਦਿਕ ਦੀ ਰਾਹੀਂ ਮਿਟਦਾ ਨਹੀਂ ਹੈ; ਤਾਹੀਏਂ ਮੈਂ ਤਾਂ ਪਰਮਾਤਮਾ ਦਾ ਨਾਮ ਹੀ ਸਿਮਰਦਾ ਹਾਂ। ਤ੍ਰਿਲੋਚਨ ਆਖਦਾ ਹੈ ਮੈਂ ਤਾਂ 'ਰਾਮ ਰਾਮ' ਹੀ ਜਪਦਾ ਹਾਂ; ਭਾਵ, ਪਰਮਾਤਮਾ ਦੀ ਓਟ ਹੀ ਲੈਂਦਾ ਹਾਂ ਤੇ ਆਪਣੇ ਕਿਸੇ ਕੀਤੇ ਕਰਮ ਕਰਕੇ ਆਏ ਦੁੱਖ ਲਈ ਪ੍ਰਭੂ ਨੂੰ ਦੋਸ਼ ਨਹੀਂ ਦੇਂਦਾ।

# ਗਗਨ ਨਗਰਿ ਇਕ ਬੂੰਦ ਨ ਬਰਖੈ

ਆਸਾ (ਕਬੀਰ ਜੀਉ) (ਪੰਨਾ ੪੮੦)

ਗਗਨ ਨਗਰਿ, ਇਕ ਬੂੰਦ ਨ ਬਰਖੈ, ਨਾਦੁ ਕਹਾ ਜੁ ਸਮਾਨਾ॥
ਪਾਰਬ੍ਰਹਮ ਪਰਮੇਸੁਰ ਮਾਧੋ, ਪਰਮ ਹੰਸੁ ਲੇ ਸਿਧਾਨਾ॥੧॥
ਬਾਬਾ, ਬੋਲਤੇ, ਤੇ ਕਹਾ ਗਏ, ਦੇਹੀ ਕੇ ਸੰਗਿ ਰਹਤੇ॥

ਸੁਰਤਿ ਮਾਹਿ ਜੋ ਨਿਰਤੇ ਕਰਤੇ, ਕਥਾ ਬਾਰਤਾ ਕਹਤੇ॥੧॥ਰਹਾਉ॥
ਬਜਾਵਨਹਾਰੋ ਕਹਾ ਗਇਓ, ਜਿਨਿ ਇਹੁ ਮੰਦਰੁ ਕੀਨ੍ਾ॥
ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨ੍ਾ॥੨॥
ਸ੍ਵਨਨ ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ॥
ਚਰਨ ਰਹੇ, ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ॥੩॥
ਥਾਕੇ ਪੰਚ ਦੂਤ ਸਭ ਤਸਕਰ, ਆਪ ਆਪਣੈ ਭ੍ਰਮ ਤੇ॥
ਥਾਕਾ ਮਨੁ ਕੁੰਚਰ, ਉਰੁ ਥਾਕਾ, ਤੇਜੁ ਸੂਤੁ ਧਰਿ ਰਮਤੇ॥੪॥
ਮਿਰਤਕ ਭਏ, ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ॥
ਕਹਤ ਕਬੀਰਾ ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੇ *(੫॥੫।੧੮)*

ਭੂਮਿਕਾ : ਮਨੁੱਖ ਪ੍ਰਮਾਤਮਾ ਦੀ ਸ੍ਰੇਸ਼ਟ ਰਚਨਾ ਹੈ। ਉਸਦਾ ਜੀਵਨ ਮਨੋਰਥ ਵੀ ਬਹੁਤ ਉੱਚਾ ਹੈ। ਉਹ ਇਹ ਹੈ ਕਿ ਉਹ ਆਪਣੇ ਜੀਵਨ ਕਾਲ ਵਿਚ ਪ੍ਰਭੂ ਨਾਲ ਅਭੇਦਤਾ ਜਾਂ ਇਕਸੁਰਤਾ ਪੈਦਾ ਕਰੇ। ਇੰਝ ਕਰਨ ਨਾਲ ਉਹ ਦੁੱਖ-ਸੁੱਖ ਦੇ ਪ੍ਰਭਾਵ ਤੋਂ ਮੁਕਤ ਇਕ ਸਤੁੰਲਿਤ ਜੀਵਨ ਜੀਅ ਸਕਦਾ ਹੈ, ਜਿਸਨੂੰ ਗੁਰਬਾਣੀ ਵਿਚ 'ਸਹਿਜ ਜੀਵਨ' ਦਾ ਨਾਮ ਦਿਤਾ ਗਿਆ ਹੈ।

ਇਸ ਸੰਸਾਰ ਵਿਚ ਮਾਇਆ ਆਪਣੇ ਅਨੇਕਾਂ ਰੂਪਾਂ ਵਿਚ ਮਨੁੱਖ ਉਤੇ ਹੱਲੇ ਕਰਦੀ ਹੈ। ਕਾਮ, ਕਰੋਧ, ਲੋਭ, ਮੋਹ, ਹੰਕਾਰ ਮਾਇਆ ਦੇ ਐਸੇ ਹਥਿਆਰ ਹਨ, ਜਿਨ੍ਹਾਂ ਦੀ ਮਾਰ ਤੋਂ ਕੋਈ ਵਿਰਲਾ ਹੀ ਬਚ ਸਕਦਾ ਹੈ। ਉਹ ਵੀ ਉਹੀ, ਜਿਹੜਾ ਪ੍ਰਭੂ ਦੀ ਸ਼ਰਨ ਵਿਚ ਆ ਜਾਵੇ, ਜਿਹੜਾ ਪ੍ਰਭੂ ਦੀ ਸਿਫ਼ਤ-ਸਲਾਹ ਕਰਕੇ ਆਪਣੇ ਅੰਦਰ ਉੱਚੇ ਆਤਮਿਕ ਅਤੇ ਸਦਾਚਾਰਕ ਗੁਣ ਪੈਦਾ ਕਰ ਲਵੇ।

ਜਿਨ੍ਹਾਂ ਉਤੇ ਮਾਇਆ ਆਪਣਾ ਕਾਬੂ ਪਾ ਲੈਂਦੀ ਹੈ, ਉਨ੍ਹਾਂ ਦਾ ਮਨ ਹਮੇਸ਼ਾ ਭਟਕਦਾ ਰਹਿੰਦਾ ਹੈ। ਜ਼ਿੰਦਗੀ ਵਿਚ ਉਨ੍ਹਾਂ ਨੂੰ ਪੈਰ-ਪੈਰ ਉਤੇ ਖੱਜਲ-ਖ਼ੁਆਰ ਹੋਣਾ ਪੈਂਦਾ ਹੈ। ਮਾਇਆ ਉਹਨਾਂ ਨੂੰ ਪ੍ਰਭੂ ਤੋਂ ਦੂਰ ਲੈ ਜਾਂਦੀ ਹੈ ਅਤੇ ਉੱਚਾ ਜੀਵਨ ਨਿਰਾਰਥਕ ਕੰਮਾਂ ਵਿਚ ਗੁਜ਼ਰ ਜਾਂਦਾ ਹੈ। ਅੰਤ ਨੂੰ ਉਹ ਜੀਵਨ ਬਾਜ਼ੀ ਹਾਰ ਕੇ ਇਸ ਸੰਸਾਰ ਤੋਂ ਤੁਰ ਜਾਂਦੇ ਹਨ।

ਮਾਇਆ ਦੇ ਜਾਲ ਵਿਚ ਫਸੇ ਹੋਏ ਮਨੁੱਖ ਦੇ ਕਰਮ ਇੰਦਰੇ, ਅੱਖਾਂ, ਨੱਕ, ਕੰਨ, ਜੀਭ ਆਦਿ ਵਿਕਾਰੀ ਹੋ ਜਾਂਦੇ ਹਨ ਅਤੇ ਅੰਤ ਨੂੰ ਵਿਕਾਰ ਉਸਦੇ ਮਨ ਵਿਚ ਘਰ ਕਰ ਜਾਂਦੇ ਹਨ। ਭਾਵ ਸਥਾਈ ਤੌਰ ਤੇ ਟਿਕ ਜਾਂਦੇ ਹਨ ਅਤੇ ਮਨੁੱਖ ਰਸਾਂ-ਕਸਾਂ ਵਿਚ ਹੀ ਮਸਤ ਰਹਿੰਦਾ ਹੈ ਅਤੇ ਉੱਚੇ ਆਤਮਕ ਗੁਣਾਂ ਤੋਂ ਖਾਲੀ ਹੋ ਜਾਂਦਾ ਹੈ। ਪ੍ਰਭੂ-ਪਿਆਰ ਨੂੰ ਉਹ ਵਾਧੂ ਦੀ ਗੱਲ ਸਮਝਣ ਲੱਗ ਪੈਂਦਾ ਹੈ। ਅਜਿਹੇ ਮਨੁੱਖ ਦੀ ਤਸਵੀਰ ਖਿਚਦਿਆਂ ਸਤਿਗੁਰੂ ਫੁਰਮਾਉਂਦੇ ਹਨ :

ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ॥
ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ॥੨॥

*(ਸਿਰੀ ਰਾਗੁ, ਮ: ੧—੧੫)*

ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ॥
ਪਰ ਨਿੰਦਾ, ਪਰ ਮਲੁ ਮੁਖ ਸੁਧੀ, ਅਗਨਿ-ਕ੍ਰੋਧ ਚੰਡਾਲੁ॥
ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ॥੧॥

*(ਸਿਰੀ ਰਾਗੁ, ਮ: ੧—੧੫)*

ਇਸੁ ਦੇਹੀ ਅੰਦਰਿ, ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥
ਅੰਮ੍ਰਿਤੁ ਲੂਟਹਿ, ਮਨਮੁਖ ਨਹੀ ਬੂਝਹਿ,
ਕੋਇ ਨ ਸੁਣੈ ਪੂਕਾਰਾ॥ *(ਸੋਰਠਿ, ਮ: ੩—੬੦੦)*

ਜਿਹੜੇ ਮਨੁੱਖ ਸੱਚੇ ਗੁਰੂ ਦੀ ਸ਼ਰਨ ਵਿਚ ਆ ਜਾਂਦੇ ਹਨ ਉਹ ਇਨ੍ਹਾਂ ਰਸਾਂ-ਕਸਾਂ ਦੇ ਪ੍ਰਭਾਵ ਵਿਚ ਨਹੀਂ ਆਉਂਦੇ। ਸਤਿਗੁਰੂ ਆਪਣੇ ਸ਼ਬਦ ਦੇ ਰਾਹੀਂ ਮਨੁੱਖ ਨੂੰ ਮਾਇਆ ਅਤੇ ਵਿਕਾਰਾਂ ਦੀ ਮਾਰ ਤੋਂ ਬਚਾ ਲੈਂਦਾ ਹੈ :

ਮਾਈ, ਮੈ ਧਨੁ ਪਾਇਓ ਹਰਿ ਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ॥੧॥ਰਹਾਉ॥
ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ॥
ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ॥੧॥
ਜਨਮ ਜਨਮ ਕਾ ਸੰਸਾ ਚੂਕਾ, ਰਤਨੁ ਨਾਮੁ ਜਬ ਪਾਇਆ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ, ਨਿਜ ਸੁਖ ਮਾਹਿ ਸਮਾਇਆ॥੨॥
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ, ਸੋ ਗੋਬਿੰਦ ਗੁਨ ਗਾਵੈ॥
ਕਹੁ ਨਾਨਕ, ਇਹ ਬਿਧਿ ਕੀ ਸੰਪੈ, ਕੋਊ ਗੁਰਮੁਖਿ ਪਾਵੈ॥੩॥

*(ਬਸੰਤ, ਮ: ੯—੧੧੮੬)*

ਸਤਿਗੁਰੂ ਮਨੁੱਖ ਨੂੰ ਸੋਝੀ ਦਿੰਦਾ ਹੈ ਕਿ ਨਾਮ ਜਪਣ ਅਰਥਾਤ ਪ੍ਰਭੂ ਦੀ ਸਿਫਤ ਸਲਾਹ ਕਰਨ ਨਾਲ ਮਨ ਇੰਨਾ ਤਕੜਾ ਹੋ ਜਾਂਦਾ ਹੈ ਕਿ ਉਹ ਵਿਕਾਰਾਂ ਦੇ ਹੱਲੇ ਨੂੰ ਪਛਾੜ ਕੇ ਰੱਖ ਦਿੰਦਾ ਹੈ। ਸਿਫ਼ਤ-ਸਲਾਹ ਕਰਨ ਨਾਲ ਮਨੁੱਖ ਅੰਦਰ ਉੱਚੇ ਆਤਮਿਕ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ ਉਸਦੀ ਆਤਮਾ ਇੰਨੀ ਨਿਰਮਲ ਹੋ

ਜਾਂਦੀ ਹੈ ਕਿ ਪਰਮ-ਆਤਮਾ ਨਾਲ ਇਕ ਸੁਰ ਹੋਣ ਲੱਗ ਪੈਂਦੀ ਹੈ। ਮਨੁੱਖ ਪ੍ਰਭੂ ਨੂੰ ਅੰਗ ਸੰਗ ਸਮਝਦਾ ਹੈ ਅਤੇ ਇਸੇ ਕਰਕੇ ਹੀ ਆਪਣੇ ਅੰਦਰ ਅਥਾਹ ਸ਼ਕਤੀ ਮਹਿਸੂਸ ਕਰਦਾ ਹੈ। ਉਹ ਵਿਕਾਰਾਂ ਨਾਲ ਜੂਝਦਾ ਹੈ ਅਤੇ ਉਨ੍ਹਾਂ ਉਤੇ ਫਤਹਿ ਪ੍ਰਾਪਤ ਕਰ ਲੈਂਦਾ ਹੈ। ਉਸ ਮਨੁੱਖ ਦੀ ਅਵੱਸਥਾ ਕੁਝ ਇਹੋ ਜਿਹੀ ਹੁੰਦੀ ਹੈ :

**ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ, ਉਚ ਦੁਮਾਲੜਾ॥**
**ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ॥**

*(ਸਿਰੀ ਰਾਗੁ, ਮ: ੫, ਪੰਨਾ ੭੪)*

ਅਜਿਹੇ ਮਨੁੱਖ ਦੇ ਮਨ ਅੰਦਰ ਸਿਮਰਨ ਦੀ ਬਰਕਤ ਨਾਲ ਜਿਹੜੀ ਤਬਦੀਲੀ ਆ ਜਾਂਦੀ ਹੈ, ਉਸਦਾ ਵਰਨਣ ਇਸ ਸ਼ਬਦ ਵਿਚ ਕੀਤਾ ਗਿਆ ਹੈ ਕਿ ਪ੍ਰਭੂ ਦੀ ਸਿਫਤ ਸਲਾਹ ਨਾਲ ਮਨੁੱਖ ਵਿਚ ਅਸਚਰਜ ਤਬਦੀਲੀ ਆ ਜਾਂਦੀ ਹੈ, ਉਸਦੇ ਮਨ ਵਿਚ ਜੋ ਵਿਕਾਰਾਂ ਦੀ ਹਿਲਜੁਲ ਹੁੰਦੀ ਸੀ ਅਤੇ ਜੋ ਬੁਰੇ ਫੁਰਨੇ ਫੁਰਦੇ ਸਨ ਉਹ ਸ਼ਾਂਤ ਹੋ ਜਾਂਦੇ ਹਨ ਅਤੇ ਮਨੁੱਖ ਪੂਰਨ ਅਡੋਲਤਾ ਦੀ ਅਵਸਥਾ ਵਿਚ ਪੁੱਜ ਜਾਂਦਾ ਹੈ।

## ਸ਼ਬਦ ਦੇ ਅਰਥ

**ਬਾਬਾ ਬੋਲਤੇ ਤੇ ਕਹਾ ਗਏ, ਦੇਹੀ ਕੇ ਸੰਗਿ ਰਹਤੇ॥**
**ਸੁਰਤਿ ਮਾਹਿ ਜੋ ਨਿਰਤੇ ਕਰਤੇ, ਕਥਾ ਬਾਰਤਾ ਕਹਤੇ॥੧॥ ਰਹਾਉ॥**

**ਪਦ ਅਰਥ :** **ਬਾਬਾ**—ਹੇ ਭਾਈ! **ਬੋਲਤੇ ਤੇ**—('ਨਾਦ' ਦੇ) ਉਹ ਬੋਲ, ਲੋਭਦਾਇਕ ਮਾਇਆ ਦੇ ਰੌਲੇ ਦੇ ਉਹ ਬੋਲ ਬੁਲਾਰੇ। **ਦੇਹੀ**—ਸਰੀਰ। **ਦੇਹੀ ਕੇ ਸੰਗਿ ਰਹਤੇ**—ਜੋ 'ਬੋਲਤੇ' ਦੇਹੀ ਕੇ ਸੰਗਿ ਰਹਤੇ; ਜੋ ਬੋਲ-ਬੁਲਾਰੇ ਸਰੀਰ ਦੇ ਨਾਲ ਹੀ ਰਹਿੰਦੇ ਸਨ। ਜੋ ਖ਼ਿਆਲ ਸਰੀਰ ਸੰਬੰਧੀ ਹੀ ਬਣੇ ਰਹਿੰਦੇ ਸਨ। **ਕਹਾ ਗਏ**—ਪਤਾ ਨਹੀਂ, ਕਿਥੇ ਚਲੇ ਗਏ ਹਨ, ਕਿਤੇ ਗੁੰਮ ਹੀ ਹੋ ਗਏ ਹਨ। **ਜੋ**—ਜੋ ਬੋਲਤੇ ਜੋ ਬੋਲ ਬੁਲਾਰੇ, ਜੋ ਫੁਰਨੇ। **ਨਿਰਤੇ**—ਨਾਚ। **ਜੋ ਨਿਰਤੇ**—ਮਾਇਆ ਦੇ ਜੋ ਫੁਰਨੇ ਸਦਾ ਨਾਚ ਕਰਦੇ ਰਹਿੰਦੇ ਸਨ। **ਕਥਾ ਬਾਰਤਾ**—ਗੱਲ ਬਾਤ। **ਜੋ ਬੋਲਤੇ ਕਥਾ ਬਾਰਤਾ ਕਹਤੇ**—ਜੋ ਨਿਰੇ ਮਾਇਆ ਦੇ ਹੀ ਬੋਲ-ਬੁਲਾਰੇ ਸਨ, ਜੋ ਨਿਰੀਆਂ ਮਾਇਆ ਦੀਆਂ ਗੱਲਾਂ ਸਨ॥੧॥ ਰਹਾਉ॥

**ਅਰਥ :** ਹੇ ਭਾਈ! ਹਰਿ ਸਿਮਰਨ ਦੀ ਬਰਕਤ ਨਾਲ ਤੇਰੇ ਅੰਦਰ ਅਚਰਜ ਤਬਦੀਲੀ ਪੈਦਾ ਹੋ ਗਈ ਹੈ। ਤੇਰੇ ਉਹ-ਬੁਲਾਰੇ ਕਿੱਥੇ ਗਏ, ਜੋ ਸਰੀਰ ਸੰਬੰਧੀ ਹੀ ਰਹਿੰਦੇ ਸਨ? ਕਦੇ ਉਹ ਸਮਾਂ ਸੀ ਜਦੋਂ ਤੇਰੀਆਂ ਸਾਰੀਆਂ ਗੱਲਾਂ-ਬਾਤਾਂ ਸਰੀਰਕ ਮੋਹ ਬਾਰੇ ਹੀ ਸਨ, ਤੇਰੇ ਮਨ ਵਿਚ ਮਾਇਕ ਫੁਰਨੇ ਹੀ ਨਾਚ ਕਰਦੇ ਸਨ—ਉਹ

ਸਭ ਕਿਤੇ ਅਲੋਪ ਹੀ ਹੋ ਗਏ॥੧॥ਰਹਾਉ॥

**ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸੁਮਾਨਾ॥**
**ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ॥੧॥**

**ਪਦ ਅਰਥ :** ਗਗਨ—ਅਕਾਸ਼, ਚਿੱਤਾਕਾਸ਼, ਚਿਤ-ਰੂਪ ਅਕਾਸ਼, ਦਿਮਾਗ ਦਸਵਾਂ—ਦੁਆਰ। ਗਗਨ ਨਗਰਿ—ਗਗਨ-ਰੂਪ ਨਗਰ ਵਿਖੇ, ਦਸਵੇਂ ਦੁਆਰ-ਰੂਪ ਨਗਰ ਵਿਚ, ਦਿਮਾਗ ਵਿਚ। ਇਕ ਬੂੰਦ—ਰਤਾ ਭੀ। ਨਾਦੁ—ਆਵਾਜ਼, ਰੌਲਾ, ਸ਼ੋਰ, ਮਾਇਆ ਦਾ ਰੌਲਾ ਸੀ। ਕਹਾ ਸਮਾਨਾ—ਪਤਾ ਨਹੀਂ ਕਿਥੇ ਅਲੋਪ ਹੋ ਗਿਆ ਹੈ, ਕਿਥੇ ਮੁੱਕ ਗਿਆ। ਪਰਮ ਹੰਸੁ—ਸਭ ਤੋਂ ਉੱਚਾ ਹੰਸ, ਸਭ ਤੋਂ ਉੱਚਾ ਪਵਿੱਤਰ ਆਤਮਾ, ਪਰਮਾਤਮਾ। ਲੇ ਸਿਧਾਨਾ—ਲੈ ਕੇ ਚਲਾ ਗਿਆ ਹੈ, ਉਸ 'ਨਾਦ' ਨੂੰ ਲੈ ਗਿਆ ਹੈ (ਕਿਉਂਕਿ ਹੁਣ ਉਸ ਨਾਦ ਦੀ ਇਕ ਬੂੰਦ ਭੀ 'ਗਗਨ ਨਗਰ' ਵਿਚ ਵਰ੍ਹਦੀ ਨਹੀਂ॥੧॥

**ਅਰਥ :** ਹੇ ਬਾਬਾ! ਸਰੀਰਕ ਮੋਹ ਆਦਿਕ ਦਾ ਉਹ ਰੌਲਾ ਕਿਥੇ ਗਿਆ ਜੋ ਹਰ ਵੇਲੇ ਤੇਰੇ ਮਨ ਵਿਚ ਟਿਕਿਆ ਰਹਿੰਦਾ ਸੀ? ਹੁਣ ਤਾਂ ਤੇਰੇ ਮਨ ਵਿਚ ਕੋਈ ਇਕ ਫੁਰਨਾ ਭੀ ਨਹੀਂ ਉਠਦਾ। ਇਹ ਸਭ ਮਿਹਰ ਪਾਰਬ੍ਰਹਮ ਪਰਮੇਸ਼ਰ ਮਾਧੋ ਪਰਮਹੰਸ ਦੀ ਹੈ ਜਿਸਨੇ ਮਨ ਦੇ ਸਾਰੇ ਮਾਇਕ ਸ਼ੋਰ ਨਾਸ਼ ਕਰ ਦਿਤੇ॥੧॥

**ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਾ॥**
**ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਾ॥੨॥**

**ਪਦ ਅਰਥ :** ਜਿਨਿ—ਜਿਸ ਮਨ ਨੇ। ਮੰਦਰੁ—ਮਾਂਦਲ, ਢੋਲ, ਸਰੀਰ ਦੇ ਮੋਹ ਦਾ ਢੋਲ, ਦੇਹ-ਅਧਿਆਸ ਦਾ ਢੋਲ। ਜਿਨਿ ਮੰਦਰ ਕੀਨਾ—ਜਿਸ ਮਨ ਨੇ ਦੇਹ ਅਧਿਆਸ ਦਾ ਢੋਲ ਬਣਾਇਆ ਹੋਇਆ ਸੀ। ਬਜਾਵਨਹਾਰੋ—ਵਜਾਣ ਵਾਲਾ, ਜੋ ਮਨ ਸਰੀਰ ਦਾ ਮੋਹ-ਰੂਪ ਢੋਲ ਵਜਾ ਰਿਹਾ ਸੀ। ਸਾਖੀ ਸਬਦੁ ਸੁਰਤਿ—ਸਰੀਰਕ ਮੋਹ ਦੀ ਕੋਈ ਗੱਲ, ਕੋਈ ਬੋਲ, ਕੋਈ ਫੁਰਨਾ। ਤੇਜੁ—ਉਸ ਬਜਾਵਨਹਾਰ ਮਨ ਦਾ ਤੇਜ-ਪ੍ਰਤਾਪ। ਖਿੰਚਿ ਲੀਨਾ—ਪਾਰਬ੍ਰਹਮ ਪਰਮੇਸ਼ਰ, ਪਰਮਹੰਸ ਨੇ ਖਿੱਚ ਲਿਆ ਹੈ॥੨॥

**ਅਰਥ :** ਸਰੀਰਕ ਮੋਹ ਦੇ ਉਹ ਫੁਰਨੇ ਕਿਥੇ ਰਹਿ ਸਕਦੇ ਹਨ? ਹੁਣ ਤਾਂ ਉਹ ਮਨ ਹੀ ਨਹੀਂ ਰਿਹਾ ਜਿਸ ਮਨ ਨੇ ਸਰੀਰਕ ਮੋਹ ਦੀ ਇਹ ਢੋਲਕੀ ਬਣਾਈ ਹੋਈ ਸੀ। ਮਾਇਕ ਮੋਹ ਦੀ ਢੋਲਕੀ ਨੂੰ ਵਜਾਣ ਵਾਲਾ ਉਹ ਮਨ ਹੀ ਕਿਤੇ ਅਲੋਪ ਹੋ ਗਿਆ ਹੈ। ਪਾਰਬ੍ਰਹਮ ਪਰਮੇਸ਼ਰ ਨੇ ਮਨ ਦਾ ਉਹ ਪਹਿਲਾ ਤੇਜ ਪ੍ਰਤਾਪ ਹੀ ਖਿੱਚ ਲਿਆ, ਮਨ ਵਿਚ ਪਹਿਲੀ ਗੱਲ, ਪਹਿਲਾ ਬੋਲ, ਪਹਿਲਾ ਫੁਰਨਾ ਕਿਤੇ ਪੈਦਾ ਹੀ ਨਹੀਂ ਹੁੰਦਾ॥੨॥

ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ॥
ਚਰਨ ਰਹੇ ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ॥ ੩॥

ਪਦ ਅਰਥ : ਸੰਗਿ—ਦੇਹੀ ਕੇ ਸੰਗਿ, ਦੇਹ-ਅਧਿਆਸ ਦੇ ਨਾਲ, ਸਰੀਰਕ ਮੋਹ ਵਿਚ। ਬਿਕਲ—ਵਿਆਕੁਲ। ਤੇਰੇ ਸ੍ਰਵਨਨ—ਤੇਰੇ ਕੰਨਾਂ ਦਾ। ਇੰਦ੍ਰੀ—ਭਾਵ, ਕਾਮ ਚੇਸ਼ਟਾ। ਚਰਨ—ਪੈਰ, ਜੋ ਪਹਿਲਾਂ ਦੇਹੀ ਕੇ ਸੰਗਿ ਰਹਤੇ। ਕਰ—ਹੱਥ, ਜੋ ਪਹਿਲਾਂ ਦੇਹੀ ਕੇ ਸੰਗਿ ਰਹਤੇ। ਬਾਤਾ—ਗੱਲਾਂ (ਸਰੀਰਕ ਮੋਹ ਦੀਆਂ)॥ ੩॥

ਅਰਥ : ਹੇ ਭਾਈ! ਤੇਰੇ ਉਹ ਕੰਨ ਕਿਥੇ ਗਏ ਜੋ ਪਹਿਲਾਂ ਸਰੀਰਕ ਮੋਹ ਵਿਚ ਫਸੇ ਹੋਏ ਸਦਾ ਵਿਆਕੁਲ ਰਹਿੰਦੇ ਸਨ? ਤੇਰੀ ਕਾਮ-ਚੇਸ਼ਟਾ ਦਾ ਜ਼ੋਰ ਭੀ ਰੁਕ ਗਿਆ ਹੈ। ਤੇਰੇ ਨਾਲ ਨਾ ਉਹ ਪੈਰ ਹਨ ਨਾਂ ਉਹ ਹੱਥ ਹਨ, ਜੋ ਦੇਹ-ਅਧਿਆਸ ਦੀ ਦੌੜ-ਭੱਜ ਵਿਚ ਰਹਿੰਦੇ ਸਨ। ਤੇਰੇ ਮੂੰਹ ਤੋਂ ਭੀ ਹੁਣ ਸਰੀਰਕ ਮੋਹ ਦੀਆਂ ਗੱਲਾਂ ਨਹੀਂ ਨਿਕਲਦੀਆਂ॥ ੩॥

ਥਾਕੇ ਪੰਚ ਦੂਤ ਸਭ ਤਸਕਰ, ਆਪ ਆਪਣੈ ਭ੍ਰਮਤੇ॥
ਥਾਕਾ ਮਨੁ ਕੁੰਚਰ ਉਰੁ ਥਾਕਾ, ਤੇਜੁ ਸੂਤੁ ਧਰਿ ਰਮਤੇ॥ ੪॥

ਪਦ ਅਰਥ : ਪੰਚ ਦੂਤ—ਕਾਮ ਆਦਿਕ ਪੰਜੇ ਵੈਰੀ। ਤਸਕਰ—ਚੋਰ, ਜੋ ਭਲੇ ਗੁਣਾਂ ਨੂੰ ਚੁਰਾਈ ਜਾ ਰਹੇ ਸਨ। ਭ੍ਰਮ—ਭਟਕਣਾ। ਤੇ—ਤੋਂ। ਆਪ ਆਪਣੈ— ਆਪੋ ਆਪਣੀ। ਕੁੰਚਰ—ਹਾਥੀ। ਉਰੁ—ਹਿਰਦਾ, ਜੋ ਪਹਿਲਾਂ 'ਦੇਹੀ ਤੇ ਸੰਗਿ ਰਹਤੇ। ਤੇਜੁ ਸੂਤੁ ਧਰਿ—ਜਿਸ 'ਮਨ' ਅਤੇ ਉਰ ਦਾ ਤੇਜ ਸੂਤ ਧਾਰਨ ਕਰਕੇ। ਸੂਤ—ਧਾਗਾ, ਸੂਤਰ (ਨੋਟ :— ਮਾਲਾ ਦੇ ਮਣਕਿਆਂ ਲਈ ਧਾਗਾ, ਮਾਨੋ, ਆਸਰਾ ਹੈ ਜਿਸਦੀ ਰਾਹੀਂ ਮਣਕੇ ਮਾਲਾ ਵਿਚ ਟਿਕੇ ਰਹਿੰਦੇ ਹਨ), ਆਸਰਾ। ਰਮਤੇ—'ਪੰਚ ਦੂਤ' ਰਮਤੇ, ਪੰਜੇ ਕਾਮਾਦਿਕ ਦੌੜ-ਭੱਜ ਕਰਦੇ ਸਨ॥ ੪॥

ਅਰਥ : ਕਾਮਾਦਿਕ ਤੇਰੇ ਪੰਜੇ ਵੈਰੀ ਹਾਰ ਚੁਕੇ ਹਨ, ਉਹ ਸਾਰੇ ਚੋਰ ਆਪੋ-ਆਪਣੀ ਭਟਕਣਾ ਤੋਂ ਹਟ ਗਏ ਹਨ ਕਿਉਂਕਿ ਜਿਸ ਮਨ ਦਾ ਤੇਜ ਤੇ ਆਸਰਾ ਲੈ ਕੇ ਇਹ ਪੰਜੇ ਕਾਮਾਦਿਕ ਦੌੜ-ਭੱਜ ਕਰਦੇ ਸਨ, ਉਹ ਮਨ ਹਾਥੀ ਹੀ ਨਹੀਂ ਰਿਹਾ, ਉਹ ਹਿਰਦਾ ਹੀ ਨਹੀਂ ਰਿਹਾ॥ ੪॥

ਮਿਰਤਕ ਭਏ ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ॥
ਕਹਤ ਕਬੀਰਾ ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੇ॥ ੫॥ ੫॥

ਪਦ ਅਰਥ : ਮਿਰਤਕ—ਮੋਏ ਹੋਏ, ਦੇਹ-ਅਧਿਆਸ ਵੱਲੋਂ ਮੋਏ ਹੋਏ, ਸਰੀਰਕ ਮੋਹ ਵੱਲੋਂ ਮੋਏ ਹੋਏ। ਦਸੈ ਬੰਦ—ਦਸ ਇੰਦ੍ਰੇ, ਸਾਰੇ ਇੰਦ੍ਰੇ। ਛੂਟੇ—ਢਿੱਲੇ

ਹੋ ਗਏ, 'ਦੇਹੀ ਕੇ ਸੰਗ' ਤੋਂ ਛੁੱਟ ਗਏ, ਸਰੀਰਕ ਮੋਹ ਤੋਂ ਆਜ਼ਾਦ ਹੋ ਗਏ। ਮਿਤ੍ ਭਾਈ—ਇੰਦ੍ਰੀਆਂ ਦੇ ਮਿਤ੍ਰ, ਭਾਵ-ਆਸਾ ਤ੍ਰਿਸ਼ਨਾਂ ਆਦਿਕ ਵਿਕਾਰ। ਜੀਵਤ—ਜੀਉਂਦਾ ਹੀ, ਇਸੇ ਸਰੀਰ ਵਿਚ। ਬੰਧਨ—ਦੇਹ ਅਧਿਆਸ ਵਾਲੇ ਬੰਧਨ, ਸਰੀਰਕ ਮੋਹ ਦੇ ਜੰਜ਼ਾਲ॥੫॥

**ਅਰਥ** : ਹੇ ਭਾਈ! ਹਰਿ ਸਿਮਰਨ ਦੀ ਬਰਕਤ ਨਾਲ ਤੇਰੇ ਦਸੇ ਹੀ ਇੰਦ੍ਰੇ ਸਰੀਰਕ ਮੋਹ ਵੱਲੋਂ ਮਰ ਚੁੱਕੇ ਹਨ, ਸਰੀਰਕ ਮੋਹ ਵੱਲੋਂ ਆਜ਼ਾਦ ਹੋ ਗਏ ਹਨ, ਇਹਨਾਂ ਨੇ ਆਸਾ ਤ੍ਰਿਸ਼ਨਾ ਆਦਿਕ ਆਪਣੇ ਸਾਰੇ ਸੱਜਣ ਮਿੱਤਰ ਭੀ ਛੱਡ ਦਿਤੇ ਹਨ।

**ਭਗਤ ਕਬੀਰ ਜੀ ਆਖਦੇ**—ਜੋ ਭੀ ਮਨੁੱਖ ਪਰਮਾਤਮਾ ਨੂੰ ਸਿਮਰਦਾ ਹੈ ਉਹ ਜੀਉਂਦਾ ਹੀ, ਦੁਨੀਆਂ ਦੀ ਕਿਰਤ ਕਾਰ ਕਰਦਾ ਹੋਇਆ ਹੀ, ਸਰੀਰਕ ਮੋਹ ਦੇ ਬੰਧਨ ਤੋੜ ਲੈਂਦਾ ਹੈ॥੫॥

# ਨ੍ਰਿਪ ਕੰਨਿਆ ਕੇ ਕਾਰਨੈ

**ਬਾਣੀ ਸਧਨੇ ਕੀ, ਰਾਗੁ ਬਿਲਾਵਲੁ,**

**ੴ ਸਤਿਗੁਰ ਪ੍ਰਸਾਦਿ॥**

**ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ॥**
**ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ॥੧॥**
**ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ॥**
**ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ॥੧॥ ਰਹਾਉ॥**
**ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ॥**
**ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ॥੨॥**
**ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ॥**
**ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ॥੩॥**
**ਮੈ ਨਾਹੀ, ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ॥**
**ਅਉਸਰ, ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ॥੪॥੧॥**

*(ਪੰਨਾ ੮੫੮)*

**ਭੂਮਿਕਾ** : ਇਸ ਸ਼ਬਦ ਦੀ ਰਾਹੀਂ ਮਨ ਦੀਆਂ ਮੰਦੀਆਂ ਵਾਸ਼ਨਾਵਾਂ ਤੋਂ ਬਚਣ ਲਈ ਪ੍ਰਭੂ ਅੱਗੇ ਅਰਜ਼ੋਈ ਕੀਤੀ ਗਈ ਹੈ।

ਸ਼ਬਦ ਦਾ ਭਾਵ ਤਾਂ ਬੜਾ ਸਾਫ਼ ਸਿੱਧਾ ਹੈ ਕਿ ਭਗਤ ਸਧਨਾ ਜੀ

ਪਰਮਾਤਮਾ ਅੱਗੇ ਅਰਦਾਸ ਕਰਕੇ ਆਖਦੇ ਹਨ—ਹੇ ਪ੍ਰਭੂ! ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਉੱਠ ਰਹੀਆਂ ਹਨ; ਮੈਂ ਆਪਣੀ ਹਿੰਮਤ ਨਾਲ, ਇਹਨਾਂ ਵਿਚ, ਆਪਣੀ ਕਮਜ਼ੋਰ ਜਿੰਦ ਦੀ ਨਿੱਕੀ ਜਿਹੀ ਬੇੜੀ ਨੂੰ ਡੁੱਬਣ ਤੋਂ ਬਚਾ ਨਹੀਂ ਸਕਦਾ। ਮਨੁੱਖੀ ਜੀਵਨ ਦਾ ਸਮਾਂ ਮੁੱਕਦਾ ਜਾ ਰਿਹਾ ਹੈ, ਤੇ ਵਿਕਾਰ ਮੁੜ ਮੁੜ ਹੱਲੇ ਕਰ ਰਹੇ ਹਨ, ਛੇਤੀ ਬਹੁੜ, ਮੈਨੂੰ ਇਹਨਾਂ ਦੇ ਹੱਲਿਆਂ ਤੋਂ ਬਚਾ ਲੈ।

ਪਰ ਪੰਡਿਤ ਤਾਰਾ ਸਿੰਘ ਜੀ ਇਸ ਸ਼ਬਦ ਬਾਰੇ ਇਉਂ ਲਿਖਦੇ ਹਨ :

'ਸਧਨਾ ਕਸਾਈ ਅਪਨੀ ਕੁਲ ਕਾ ਕਾਰ ਤਿਆਗ ਕਾਹੂੰ ਹਿੰਦੂ ਸਾਧੂ ਸੇ ਪਰਮੇਸ਼ਰ ਭਗਤੀ ਕਾ ਉਪਦੇਸ਼ ਲੇ ਕਰ ਪਰਮ ਪ੍ਰੇਮ ਸੇ ਭਗਤੀ ਕਰਨੇ ਲਗਾ। ਮੁਸਲਮਾਨ ਉਸ ਕੋ ਕਾਫ਼ਰ ਕਹਨੇ ਲਗੇ। ਕਾਜ਼ੀ ਲੋਗੋਂ ਨੇ ਉਸ ਸਮੇਂ ਕੇ ਰਾਜਾ ਕੋ ਕਹਾ ਇਸ ਕੋ ਬੁਰਜ ਮੇ ਚਿਣਨਾ ਚਾਹੀਏ। ਨਹੀਂ ਤੋ ਯਹ ਕਾਫ਼ਰ, ਔਰ ਬਹੁਤ ਮੁਸਲਮਾਨੋ ਕੋ ਹਿੰਦੂ ਮਤ ਕੀ ਰੀਤ ਸਿਖ਼ਾਇ ਕਰ ਕਾਫ਼ਰ ਕਰੇਗਾ। ਪਾਤਿਸ਼ਾਹ ਨੇ ਕਾਜ਼ੀਯੋਂ ਕੇ ਕਹਨੇ ਸੇ ਬੁਰਜ ਮੇ ਚਿਨਨੇ ਕਾ ਹੁਕਮ ਦੀਆ। ਰਾਜ ਚਿਨਨੇ ਲਗੇ। ਤਿਸ ਸਮੇਂ ਸਧਨੇ ਭਗਤ ਨੇ ਯਹ ਬਚਨ ਕਹਿਆ।"

ਅੱਜ ਕੱਲ੍ਹ ਦੇ ਟੀਕਾਕਾਰ ਇਸ ਸ਼ਬਦ ਦੀ ਉਥਾਨਕਾ ਇਉਂ ਦੇਂਦੇ ਹਨ :

"ਕਾਜ਼ੀਆਂ ਦੀ ਸ਼ਰਾਰਤ ਕਰਕੇ ਪਾਤਿਸ਼ਾਹ ਨੇ ਸਧਨੇ ਜੀ ਨੂੰ ਬੁਰਜ ਵਿਚ ਚਿਣਨਾ ਸ਼ੁਰੂ ਕੀਤਾ ਤਾਂ ਭਗਤ ਜੀ ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ।" ਅਤੇ

"ਇਹ ਭਗਤ ਸਿੰਧ ਦੇ ਪਿੰਡ ਸਿਹਵਾ ਵਿਚ ਪੈਦਾ ਹੋਇਆ। ਨਾਮਦੇਵ ਦਾ ਸਮਕਾਲੀ ਸੀ। ਕੰਮ ਕਸਾਈ ਦਾ ਕਰਦਾ ਸੀ। ਜਦ ਭਗਤ ਜੀ ਨੂੰ ਇਕ ਰਾਜੇ ਨੇ ਦੁੱਖ ਤੇ ਤਸੀਹੇ ਦੇਣ ਲਈ ਤਿਆਰੀ ਕੀਤੀ, ਤਾਂ ਇਹਨਾਂ ਨੇ ਇਸ ਪ੍ਰਕਾਰ ਸ਼ਬਦ ਵਿਚ ਪ੍ਰਾਰਥਨਾ ਕੀਤੀ।"

ਭਗਤ-ਬਾਣੀ ਦੇ ਵਿਰੋਧੀ ਸੱਜਣ ਇਸ ਸ਼ਬਦ ਨੂੰ ਗੁਰਮਤਿ ਦੇ ਉਲਟ ਸਮਝਦੇ ਹੋਏ ਭਗਤ ਸਧਨਾ ਜੀ ਬਾਰੇ ਇਉਂ ਲਿਖਦੇ ਹਨ :

"ਭਗਤ ਸਧਨਾ ਜੀ ਮੁਸਲਮਾਨ ਕਸਾਈਆਂ ਵਿਚੋਂ ਸਨ। ਆਪ ਹੈਦਰਾਬਾਦ ਸਿੰਧ ਦੇ ਪਾਸ ਸੇਹਵਾਲ ਨਗਰ ਦੇ ਰਹਿਣ ਵਾਲੇ ਸਨ। ਕਈ ਆਪ ਜੀ ਨੂੰ ਹਿੰਦੂ ਭੀ ਮੰਨਦੇ ਹਨ। ਦੱਸਿਆ ਜਾਂਦਾ ਹੈ ਕਿ ਭਗਤ ਜੀ ਸਾਲਗਰਾਮ ਦੇ ਪੁਜਾਰੀ ਸਨ, ਜੋ ਉਲਟੀ ਬਾਤ ਹੈ ਕਿ ਹਿੰਦੂ ਹੁੰਦਾ ਹੋਇਆ ਸਾਲਗਰਾਮ ਦੇ ਨਾਲ, ਮਾਸ ਤੋਲ ਕੇ ਨਹੀਂ ਵੇਚ ਸਕਦਾ ਸੀ। ਐਸੀਆਂ ਕਥਾਵਾਂ ਤੋਂ ਤਾਂ ਇਹ ਸਿੱਧ ਹੁੰਦਾ ਹੈ ਕਿ ਆਪ ਮੁਸਲਮਾਨ ਹੀ ਸਨ ਕਿਉਂਕਿ ਮਾਸ ਵੇਚਣ ਵਾਲੇ ਕਸਾਈ ਹਿੰਦੂ ਨਹੀਂ ਸਨ ਹੁੰਦੇ। (ਅੱਜ ਕਲ੍ਹ ਭੀ ਹਿੰਦੂ ਲੋਕ ਮਾਸ ਘੱਟ ਹੀ ਵੇਚਦੇ ਹਨ। ਜੇ ਮੁਸਲਮਾਨ ਸਨ ਤਾਂ ਸਾਲਗਰਾਮ ਦੀ ਪੂਜਾ ਕਿਉਂ ਕਰਦੇ? ਦੂਜੇ ਪਾਸੇ, ਉਹਨਾਂ ਲੇਖਕਾਂ ਦੀ ਰਚਨਾ

ਆਪ ਨੂੰ ਹਿੰਦੂ ਵੈਸ਼ਨਵ ਸਾਬਤ ਕਰਦੀ ਹੈ।

"ਸਧਨਾ ਜੀ ਦੀ ਰਚਨਾ ਸਾਫ਼ ਦੱਸ ਰਹੀ ਹੈ ਕਿ ਭਗਤ ਜੀ ਨੇ ਕਿਸੇ ਬਿਪਤਾ ਸਮੇਂ ਛੁਟਕਾਰਾ ਪਾਉਣ ਹਿਤ ਸ੍ਰੀ ਵਿਸ਼ਨੂੰ ਜੀ ਦੀ ਅਰਾਧਨਾ ਕੀਤੀ ਹੈ। ਕਈਆਂ ਦਾ ਖ਼ਿਆਲ ਹੈ ਕਿ ਇਹ ਸ਼ਬਦ ਆਪ ਜੀ ਨੇ ਉਸ ਭੈ ਤੋਂ ਬਚਣ ਵੇਲੇ ਡਰਦੇ ਹੋਇਆਂ ਨੇ ਰਚਿਆ ਸੀ ਜਦੋਂ ਰਾਜੇ ਵਲੋਂ ਜਿੰਦਾ ਕੰਧ ਵਿਚ ਚਿਣਾਉਣ ਦਾ ਹੁਕਮ ਸੀ।"

"ਭਾਵੇਂ ਸ਼ਬਦ-ਰਚਨਾ ਦਾ ਕਾਰਨ ਕੁਝ ਹੋਏ ਪਰ ਆਰਾਧਨਾ ਵਿਸ਼ਨੂੰ ਜੀ ਦੀ ਹੈ, ਜੋ ਗੁਰਮਤਿ ਦੇ ਆਸ਼ੇ ਤੋਂ ਹਜ਼ਾਰਾਂ ਕੋਹ ਦੂਰ ਹੈ।"

"ਸੋ ਇਹ ਸ਼ਬਦ ਗੁਰਮਤਿ ਦੇ ਆਸ਼ੇ ਤੋਂ ਬਹੁਤ ਦੂਰ ਹੈ। ਅਸਲੋਂ ਜਾਨ-ਬਖ਼ਸ਼ੀ ਲਈ ਤਰਲੇ ਹਨ।"

## ਨਿਰਣਾ

ਸਦਾ ਕਹਾਣੀਆਂ ਵਾਲਾ ਜ਼ਮਾਨਾ ਟਿਕਿਆ ਨਹੀਂ ਰਹਿ ਸਕਦਾ ਸੀ। ਆਖ਼ਰ ਇਹਨਾਂ ਉਤੇ ਇਤਰਾਜ਼ ਹੋਣੇ ਹੀ ਸਨ। ਇਤਰਾਜ਼ ਕਰਨ ਵਾਲੇ ਸੱਜਣਾਂ ਨੂੰ ਚਾਹੀਦਾ ਇਹ ਸੀ, ਕਿ ਸਿਰਫ ਬਣਾਉਟੀ ਕਹਾਣੀਆਂ ਨੂੰ ਸ਼ਬਦਾਂ ਨਾਲੋਂ ਨਿਖੇੜ ਦੇਂਦੇ , ਪਰ ਇਥੇ ਤਾਂ ਕਾਹਲੀ ਵਿਚ ਸ਼ਬਦਾਂ ਦੇ ਉਲਟ ਹੀ, ਖਰ੍ਹਵੇ ਬੋਲ ਬੋਲੇ ਜਾਣ ਲੱਗ ਪਏ ਹਨ।

ਆਓ, ਹੁਣ ਗਹੁ ਨਾਲ ਉਥਾਨਕਾ ਨੂੰ ਤੇ ਵਿਰੋਧੀ ਸੱਜਣਾਂ ਦੀ ਨੁਕਤਾ-ਚੀਨੀ ਨੂੰ ਵਿਚਾਰੀਏ। ਪੰਡਿਤ ਤਾਰਾ ਸਿੰਘ ਜੀ ਲਿਖਦੇ ਹਨ ਕਿ ਸਧਨਾ ਜੀ ਮੁਸਲਮਾਨ ਸਨ, ਤੇ ਕਿਸੇ ਹਿੰਦੂ ਸਾਧੂ ਦੇ ਅਸਰ ਹੇਠ ਪਰਮੇਸ਼ਰ ਦੀ ਭਗਤੀ ਕਰਨ ਲੱਗ ਪਏ ਸਨ। ਮੁਸਲਮਾਨਾਂ ਨੂੰ ਬੜੀ ਕੌੜੀ ਲੱਗੀ। ਮੁਸਲਮਾਨਾਂ ਨੂੰ ਕੌੜੀ ਲੱਗਣੀ ਹੀ ਸੀ, ਖਾਸ ਕਰਕੇ ਉਸ ਸਮੇਂ ਜਦੋਂ ਇਥੇ ਰਾਜ ਭੀ ਮੁਸਲਮਾਨਾਂ ਦਾ ਸੀ। ਪਰ ਇਕ ਗੱਲ ਸਾਫ਼ ਪਰਤੱਖ ਹੈ। ਅਜਿਹੀ ਘਟਨਾ ਸੱਜਰੀ ਹੀ ਜੋਸ਼ ਪੈਦਾ ਕਰ ਸਕਦੀ ਹੈ। ਜੇ ਸਧਨੇ ਨੂੰ ਮੁਸਲਮਾਨ ਤੋਂ ਹਿੰਦੂ ਬਣਿਆਂ ਪੰਜ ਸੱਤ ਸਾਲ ਬੀਤ ਜਾਂਦੇ, ਤਾਂ ਇਤਨੀ ਵਿੱਥ ਪੈ ਜਾਣ ਤੇ ਗੱਲ ਪੁਰਾਣੀ ਹੋ ਜਾਂਦੀ, ਲੋਕ ਸਹਿੰਦੜ ਹੋ ਜਾਂਦੇ, ਫਿਰ ਕਿਸੇ ਭੀ ਮੁਸਲਮਾਨ ਨੂੰ ਆਪਣੇ ਦੀਨੀ ਭਾਈ ਦਾ ਕਾਫ਼ਰ ਬਣ ਜਾਣਾ ਚੁਭ ਨਹੀਂ ਸਕਦਾ ਸੀ। ਸੋ, ਮੁਸਲਮਾਨਾਂ ਨੇ ਝਬਦੇ ਹੀ ਸਧਨੇ ਨੂੰ ਬੁਰਜ ਵਿਚ ਚਿਣਾਨ ਦਾ ਹੁਕਮ ਜਾਰੀ ਕਰਾ ਦਿੱਤਾ ਹੋਵੇਗਾ। ਇਥੇ ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਮੁਸਲਮਾਨ ਘਰਾਂ ਵਿਚ ਜੰਮੇ-ਪਲੇ ਸਧਨੇ ਨੇ ਹਿੰਦੂ ਬਣਦਿਆਂ-ਸਾਰ ਹੀ ਆਪਣੀ ਮੁਸਲਮਾਨੀ ਬੋਲੀ ਕਿਵੇਂ ਭੁਲਾ ਦਿੱਤੀ ਤੇ ਅਚਨਚੇਤ ਸੰਸਕ੍ਰਿਤ ਦੇ ਵਿਦਵਾਨ ਕਿਵੇਂ ਬਣ ਗਏ। ਫ਼ਰੀਦ ਜੀ ਦੇ ਸਲੋਕ ਪੜ੍ਹ ਕੇ ਵੇਖੋ, ਠੇਠ ਪੰਜਾਬੀ

ਵਿਚ ਹਨ; ਪਰ ਫਿਰ ਭੀ ਇਸਲਾਮੀ ਸੱਭਿਅਤਾ ਵਾਲੇ ਲਫ਼ਜ਼ ਥਾਂ ਥਾਂ ਵਰਤੇ ਮਿਲਦੇ ਹਨ। ਸਧਨੇ ਜੀ ਦਾ ਸ਼ਬਦ ਪੜ੍ਹ ਕੇ ਵੇਖੋ, ਕਿਤੇ ਇੱਕ ਲਫ਼ਜ਼ ਭੀ ਉਰਦੂ ਫ਼ਾਰਸੀ ਦਾ ਨਹੀਂ ਹੈ, ਸਿੰਧੀ ਬੋਲੀ ਦੇ ਭੀ ਨਹੀਂ ਹਨ, ਸਾਰੇ ਦੇ ਸਾਰੇ ਸੰਸਕ੍ਰਿਤ ਤੇ ਹਿੰਦੀ ਦੇ ਹਨ। ਇਹ ਗੱਲ ਕੁਦਰਤ ਦੇ ਨਿਯਮ ਦੇ ਬਿਲਕੁਲ ਉਲਟ ਹੈ ਕਿ ਦਿਨਾਂ ਵਿਚ ਹੀ ਮੁਸਲਮਾਨ 'ਸਧਨਾ' ਹਿੰਦੂ ਭਗਤ ਬਣ ਕੇ ਆਪਣੀ ਬੋਲੀ ਭੀ ਭੁਲਾ ਦੇਂਦਾ ਤੇ ਨਵੀਂ ਸਿੱਖ ਲੈਂਦਾ। ਨਾਲੇ, ਮੁਸਲਮਾਨੀ ਬੋਲੀ ਟਿਕੀ ਰਹਿਣ ਨਾਲ ਸਧਨਾ ਜੀ ਦੀ ਭਗਤੀ ਵਿਚ ਕਿਵੇਂ ਕੋਈ ਫ਼ਰਕ ਪੈ ਜਾਣਾ ਸੀ? ਸੋ ਸਧਨਾ ਜੀ ਹਿੰਦੂ ਘਰ ਦੇ ਜੰਮੇ-ਪਲੇ ਸਨ।

ਤੇ, ਸਾਲਗਰਾਮ ਨਾਲ ਮਾਸ ਤੋਲਣ ਦੀਆਂ ਕਹਾਣੀਆਂ ਜੋੜਨ ਵਾਲਿਆਂ ਤੋਂ ਵਾਰੇ ਵਾਰੇ ਜਾਈਏ, ਸ਼ਬਦ ਵਿਚ ਤਾਂ ਕਿਤੇ ਐਸਾ ਕੋਈ ਜ਼ਿਕਰ ਨਹੀਂ ਹੈ। ਇਹ ਹੋ ਸਕਦਾ ਹੈ ਕਿ ਸਧਨਾ ਜੀ ਪਹਿਲਾਂ ਬੁਤ-ਪੂਜ ਹੋਣ, ਫਿਰ ਉਹਨਾਂ ਬੁੱਤ-ਪੂਜਾ ਛੱਡ ਦਿਤੀ ਹੋਵੇ। ਇਸ ਵਿਚ ਕੋਈ ਭੈੜ ਨਹੀਂ। ਗੁਰੂ ਨਾਨਕ ਸਾਹਿਬ ਨੇ ਦੇਵੀ-ਪੂਜ ਤੇ ਮੜ੍ਹੀ-ਪੂਜ ਲੋਕਾਂ ਨੂੰ ਹੀ ਜੀਵਨ ਦਾ ਸਹੀ ਰਾਹ ਦੱਸ ਕੇ ਰੱਬ ਦਾ ਉਪਾਸ਼ਕ ਬਣਾਇਆ ਸੀ, ਉਹਨਾਂ ਦੀ ਸੰਤਾਨ ਸਿੱਖ ਕੌਮ ਨੂੰ ਅੱਜ ਕੋਈ ਮੂਰਤੀ-ਪੂਜ ਨਹੀਂ ਆਖ ਸਕਦਾ।

ਸਧਨਾ ਜੀ ਦੇ ਸ਼ਬਦ ਵਿਚ ਕੋਈ ਭੀ ਐਸਾ ਇਸ਼ਾਰਾ ਨਹੀਂ ਹੈ ਜਿਥੋਂ ਇਹ ਸਾਬਤ ਹੋ ਸਕੇ ਕਿ ਭਗਤ ਜੀ ਨੇ ਕਿਸੇ ਬੁਰਜ ਵਿਚ ਚਿਣੇ ਜਾਣ ਤੋਂ ਡਰਦਿਆਂ ਜਾਨ-ਬਖਸ਼ੀ ਲਈ ਤਰਲੇ ਲਏ ਹਨ। ਇਹ ਮਿਹਰਬਾਨੀ, ਕਹਾਣੀ ਘਾੜਿਆਂ ਦੀ ਹੈ।

ਵਿਰੋਧੀ ਸੱਜਣ ਲਿਖਦਾ ਹੈ ਕਿ ਇਸ ਸ਼ਬਦ ਵਿਚ ਭਗਤ ਜੀ ਨੇ ਵਿਸ਼ਨੂੰ ਦੀ ਅਰਾਧਨਾ ਕੀਤੀ ਹੈ। ਮੁਸ਼ਕਲ ਇਹ ਬਣੀ ਪਈ ਹੈ ਕਿ ਜਾਗਦਿਆਂ ਨੂੰ ਕੌਣ ਜਗਾਏ? ਨਹੀਂ ਤਾਂ, ਜਿਸ ਨੂੰ ਭਗਤ ਜੀ ਸੰਬੋਧਨ ਕਰਦੇ ਹਨ, ਉਸ ਵਾਸਤੇ ਲਫ਼ਜ਼ 'ਜਗਤ-ਗੁਰਾ' ਵਰਤਦੇ ਹਨ। ਕਿਸੇ ਭੀ ਖਿੱਚ-ਘਸੀਟ ਨਾਲ ਇਸ ਲਫ਼ਜ਼ ਦਾ ਅਰਥ ਵਿਸ਼ਨੂੰ ਨਹੀਂ ਕੀਤਾ ਜਾ ਸਕਦਾ। ਲਫ਼ਜ਼ "ਜਗਤ-ਗੁਰਾ" ਦਾ ਅਰਥ ਵਿਸ਼ਨੂੰ ਕਰਨ ਦਾ ਸਿਰਫ ਇਕੋ ਕਾਰਨ ਹੋ ਸਕਦਾ ਹੈ: ਉਹ ਇਹ ਹੈ ਕਿ ਸ਼ਬਦ ਦੀ ਪਹਿਲੀ ਤੁਕ ਵਿਚ, ਜਿਸ ਕਹਾਣੀ ਵੱਲ ਇਸ਼ਾਰਾ ਹੈ, ਉਹ ਵਿਸ਼ਨੂੰ ਬਾਰੇ ਹੈ। ਪਰ ਨਿਰਾ ਇਤਨੀ ਗੱਲ ਨਾਲ ਸਧਨਾ ਜੀ ਨੂੰ ਵਿਸ਼ਨੂੰ ਦਾ ਉਪਾਸ਼ਕ ਨਹੀਂ ਕਿਹਾ ਜਾ ਸਕਦਾ। ਗੁਰੂ ਤੇਗ ਬਹਾਦਰ ਸਾਹਿਬ, ਮਾਰੂ ਰਾਗ ਵਿਚ ਇਕ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਸਿਮਰਨ ਦੀ ਵਡਿਆਈ ਇਉਂ ਬਿਆਨ ਕਰਦੇ ਹਨ :

ਹਰਿ ਕੋ ਨਾਮੁ ਸਦਾ ਸੁਖਦਾਈ॥ ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥੧॥ਰਹਾਉ॥ ਪੰਚਾਲੀ ਕਉ ਰਾਜ

ਸਭਾ ਮਹਿ, ਰਾਮ ਨਾਮ ਸੁਧਿ ਆਈ॥ ਤਾ ਕੋ ਦੂਖੁ ਹਰਿਓ ਕਰੁਣਾਮੈ, ਅਪਨੀ ਪੈਜ ਬਢਾਈ॥੧॥ ਜਿਹ ਨਰ ਜਸੁ ਕਿਰਪਾਨਿਧਿ ਗਾਇਓ, ਤਾ ਕਉ ਭਇਓ ਸਹਾਈ॥ ਕਹੁ ਨਾਨਕ ਮੈ ਇਹੀ ਭਰੋਸੈ, ਗਹੀ ਆਨਿ ਸਰਨਾਈ॥੨॥੧॥ *(ਮਾਰੂ ਮਹਲਾ ੯, ਪੰਨਾ ੧੦੦੮)*

'ਪੰਚਾਲੀ ਦ੍ਰੋਪਦੀ' ਦਾ ਨਾਮ ਹੈ, ਹਰੇਕ ਹਿੰਦੂ ਸੱਜਣ ਜਾਣਦਾ ਹੈ ਕਿ ਦ੍ਰੋਪਦੀ ਨੇ ਦੁਹਸਾਸਨ ਦੀ ਸਭਾ ਵਿਚ ਨਗਨ ਹੋਣ ਤੋਂ ਬਚਣ ਲਈ ਕ੍ਰਿਸ਼ਨ ਜੀ ਦੀ ਅਰਾਧਨਾ ਕੀਤੀ। ਪਰ ਇਸ ਤੋਂ ਇਹ ਸਿੱਟਾ ਨਹੀਂ ਨਿਕਲ ਸਕਦਾ ਕਿ ਇਸ ਸ਼ਬਦ ਵਿਚ ਸਤਿਗੁਰੂ ਜੀ ਕ੍ਰਿਸ਼ਨ-ਭਗਤੀ ਦਾ ਉਪਦੇਸ਼ ਕਰ ਰਹੇ ਹਨ। ਇਸੇ ਤਰ੍ਹਾਂ ਸਧਨਾ ਜੀ ਦਾ 'ਜਗਤ-ਗੁਰ' ਭੀ ਵਿਸ਼ਨੂੰ ਨਹੀਂ ਹੈ।

ਸਧਨਾ ਜੀ ਨੇ ਸ਼ਬਦ ਦੀ ਪਹਿਲੀ ਤੁਕ ਵਿਚ ਜਿਸ ਕਹਾਣੀ ਵੱਲ ਇਸ਼ਾਰਾ ਕੀਤਾ ਹੈ ਉਸ ਸੰਬੰਧੀ ਵਿਰੋਧੀ ਸੱਜਣ ਜੀ ਨੇ ਲਿਖਿਆ ਹੈ—ਕਾਮਾਰਥੀ ਤੋਂ ਭਾਵ ਉਸ ਸਾਖੀ ਵੱਲ ਇਸ਼ਾਰਾ ਹੈ ਜਿਸ ਤਰਖਾਣ ਨੇ ਰਾਜੇ ਦੀ ਲੜਕੀ ਦੀ ਖ਼ਾਤਰ ਵਿਸ਼ਨੂੰ ਦਾ ਸੁਆਂਗ ਰਚਿਆ ਸੀ। ਪਰ ਇਹ ਸਾਖੀ ਗੰਦੀ ਹੈ।

ਅਸਾਡੇ ਕਈ ਟੀਕਾਕਾਰਾਂ ਨੇ ਉਹ ਤਰਖਾਣ ਦੀ ਕਹਾਣੀ ਥੋੜ੍ਹੇ ਫ਼ਰਕ ਨਾਲ ਇਉਂ ਲਿਖੀ ਹੈ :

ਇਕ ਰਾਜੇ ਦੀ ਲੜਕੀ ਨੇ ਪ੍ਰਣ ਕਰ ਲਿਆ ਸੀ ਕਿ ਮੈਂ ਵਿਸ਼ਨੂੰ ਭਗਵਾਨ ਨਾਲ ਵਿਆਹ ਕਰਾਉਣਾ ਹੈ। ਉਸੀ ਵਕਤ ਇਕ ਤਰਖਾਣ ਦੇ ਪੁੱਤਰ ਨੇ ਵਿਸ਼ਨੂੰ ਦਾ ਭੇਖ ਕਰ ਕੇ ਉਸ ਲੜਕੀ ਨਾਲ ਵਿਆਹ ਕਰ ਲਿਆ। ਕਿਸੇ ਦਿਨ ਉਸ ਰਾਜੇ ਤੇ ਕੋਈ ਹੋਰ ਰਾਜਾ ਚੜ੍ਹ ਆਇਆ। ਇਹ ਗੱਲ ਸੁਣ ਕੇ ਉਹ ਪਖੰਡੀ ਤਰਖਾਣ ਨੱਸ ਗਿਆ ਅਤੇ ਦੇਵਨੇਤ ਵਾਹਿਗੁਰੂ ਨੇ ਇਸ ਰਾਜੇ ਦੀ ਜਿੱਤ ਕੀਤੀ। ਤਿਸ ਪਰਥਾਇ ਹਿੰਦੂ ਮਤ ਦੀ ਸਾਖੀ ਲੈ ਕੇ ਸਧਨਾ ਜੀ ਕਹਿੰਦੇ ਹਨ। ਦੇਖੋ ਸ਼ਿਵ ਨਾਥ ਕ੍ਰਿਤ ਪੰਚ ਤੰਤ੍ਰ ਦਾ ਪਹਿਲਾ ਤੰਤ੍ਰ 5, ਕਥਾ 63 ਤੋਂ ਲੈ ਕੇ 70 ਤਕ। ਕਈ ਨ੍ਰਿਪ ਕੰਨਯਾ ਮੀਰਾਂ ਬਾਈ ਦੀ ਸਾਖੀ ਲਾਉਂਦੇ ਹਨ ਅਤੇ ਆਖਦੇ ਹਨ ਉਸ ਪਾਸ ਗਿਰਧਰ ਸ੍ਵਾਂਗ-ਧਾਰ ਕੇ ਆਇਆ ਸੀ।

ਇਥੇ ਕਹਾਣੀ ਦੇ ਗੰਦੀ ਹੋਣ ਬਾਰੇ ਵਿਰੋਧੀ ਸੱਜਣ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ। ਕਹਾਣੀ ਵਿਚ ਠੱਗੀ ਤਾਂ ਜ਼ਰੂਰ ਹੈ, ਇਸ ਨੂੰ ਗੰਦੀ ਨਹੀਂ ਕਿਹਾ ਜਾ ਸਕਦਾ। ਇਸ ਦੇ ਟਾਕਰੇ ਤੇ ਵੇਖੋ ਇੰਦ੍ਰ ਦੇਵਤੇ ਦੀ ਉਹ ਕਹਾਣੀ ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਕ ਸਲੋਕ ਵਿਚ ਇਉਂ ਕੀਤਾ ਹੈ, "ਸਹੰਸਰ ਦਾਨ ਦੇ ਇੰਦ੍ਰ ਰੋਆਇਆ।" ਪਰ ਅਜਿਹੀ ਦਲੀਲ ਪੇਸ਼ ਕਰ ਕੇ ਅਸੀਂ ਅਸਲ ਮਜ਼ਮੂਨ ਤੋਂ ਲਾਂਭੇ ਜਾ ਰਹੇ ਹਾਂ। ਇਹਨਾਂ ਕਹਾਣੀਆਂ ਦੇ ਗੰਦੇ ਹੋਣ

ਦੀ ਜ਼ਿੰਮੇਵਾਰੀ ਸਧਨਾ ਜੀ, ਜਾਂ ਗੁਰੂ ਨਾਨਕ ਸਾਹਿਬ ਉਤੇ ਨਹੀਂ ਆ ਸਕਦੀ। ਹਿੰਦੂ ਦੇਵਤਿਆਂ ਦੀਆਂ ਇਹ ਕਹਾਣੀਆਂ ਹਿੰਦੂ ਜਨਤਾ ਵਿਚ ਆਮ ਪ੍ਰਚਲਤ ਹਨ।

ਹੁਣ ਤਕ ਦੀ ਵਿਚਾਰ ਵਿਚ ਅਸੀਂ ਹੇਠ-ਲਿਖੇ ਨਤੀਜਿਆਂ ਤਕ ਅੱਪੜ ਚੁੱਕੇ ਹਾਂ :

(੧) ਭਗਤ ਜੀ ਇਸ ਸ਼ਬਦ ਦੀ ਰਾਹੀਂ ਵਿਕਾਰਾਂ ਤੋਂ ਬਚਣ ਲਈ ਪਰਮਾਤਮਾ ਅੱਗੇ ਅਰਜ਼ੋਈ ਕਰ ਰਹੇ ਹਨ। ਵਿਸ਼ਨੂੰ-ਪੂਜਾ ਦਾ ਇਥੇ ਕੋਈ ਜ਼ਿਕਰ ਨਹੀਂ ਹੈ। ਨਾ ਹੀ ਜਾਨ-ਬਖਸ਼ੀ ਲਈ ਇਥੇ ਕੋਈ ਤਰਲੇ ਹਨ। ਸਾਖੀ ਮਨ-ਘੜਤ ਹੈ।

(੨) ਸਧਨਾ ਜੀ ਮੁਸਲਮਾਨ ਨਹੀਂ, ਹਿੰਦੂ ਘਰ ਦੇ ਜੰਮੇ ਪਲੇ ਸਨ।

(੩) ਸ਼ਬਦ ਦਾ ਭਾਵ ਨਿਰੋਲ ਗੁਰਮਤਿ ਅਨੁਸਾਰ ਹੈ।

## ਸ਼ਬਦ ਦੇ ਅਰਥ

**ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ॥**
**ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ॥੧॥ ਰਹਾਉ॥**

**ਪਦ ਅਰਥ** : ਤਵ—ਤੇਰੇ। ਕਹਾ—ਕਿੱਥੇ? ਜਗਤ ਗੁਰਾ—ਹੇ ਜਗਤ ਦੇ ਗੁਰੂ। ਜਉ—ਜੇ। ਕਰਮੁ—ਕੀਤੇ ਕਰਮਾਂ ਦਾ ਫਲ। ਕਤ—ਕਾਹਦੇ ਲਈ? **ਜੰਬੁਕੁ**—ਗਿੱਦੜ। ਗ੍ਰਾਸੈ—ਖਾ ਜਾਏ॥੧॥ ਰਹਾਉ॥

**ਅਰਥ** : ਹੇ ਜਗਤ ਦੇ ਗੁਰੂ, ਭਾਵ ਪ੍ਰਭੂ! ਜੇ ਮੇਰੇ ਪਿਛਲੇ ਕੀਤੇ ਕਰਮਾਂ ਦਾ ਫਲ ਨਾਸ਼ ਨਾ ਹੋਇਆ (ਭਾਵ ਜੇ ਮੈਂ ਪਿਛਲੇ ਕੀਤੇ ਮੰਦੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੁਣ ਭੀ ਮੰਦੇ ਕਰਮ ਕਰੀ ਹੀ ਗਿਆ) ਤਾਂ ਤੇਰੀ ਸ਼ਰਨ ਆਉਣ ਦਾ ਕੀ ਗੁਣ ਹੋਵੇਗਾ? ਸ਼ੇਰ ਦੀ ਸ਼ਰਨ ਪੈਣ ਦਾ ਕੀ ਲਾਭ, ਜੇ ਫਿਰ ਭੀ ਗਿੱਦੜ ਖਾ ਜਾਏ?॥੧॥ ਰਹਾਉ॥

**ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ॥**
**ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ॥੧॥**

**ਪਦ ਅਰਥ** : ਨ੍ਰਿਪ—ਰਾਜਾ। ਕੇ ਕਾਰਨੈ—ਦੀ ਖ਼ਾਤਰ। **ਭੇਖਧਾਰੀ**—ਭੇਖ਼ ਧਾਰਨ ਵਾਲਾ ਸਿਰਫ ਧਾਰਮਿਕ ਲਿਬਾਸ ਵਾਲਾ, ਜਿਸ ਨੇ ਲੋਕ ਵਿਖਾਵੇ ਖਾਤਰ ਬਾਹਰ ਧਾਰਮਕ ਚਿਹਨ ਰੱਖੇ ਹੋਣ, ਪਰ ਅੰਦਰੋਂ, ਧਰਮ ਵੱਲੋਂ ਕੋਰਾ ਹੋਵੇ। **ਕਾਮਾਰਥੀ**—ਕਾਮੀ, ਕਾਮ-ਵਾਸ਼ਨਾ ਪੂਰੀ ਕਰਨ ਦਾ ਚਾਹਵਾਨ। **ਸੁਆਰਥੀ**—ਖ਼ੁਦਗਰਜ਼। **ਵਾ ਕੀ**—ਉਸ ਭੇਖਧਾਰੀ ਦੀ। **ਪੈਜ ਸਵਾਰੀ**—ਲਾਜ

ਰੱਖੀ, ਵਿਕਾਰਾਂ ਵਿਚ ਡਿੱਗਣ ਤੋਂ ਬਚਾ ਲਿਆ॥੧॥

ਅਰਥ : ਹੇ ਪ੍ਰਭੂ! ਤੂੰ ਉਸ ਕਾਮੀ ਤੇ ਖ਼ੁਦਗਰਜ਼ ਬੰਦੇ ਦੀ ਭੀ ਲਾਜ ਰੱਖੀ (ਭਾਵ ਤੂੰ ਉਸ ਨੂੰ ਕਾਮ-ਵਾਸ਼ਨਾ ਦੇ ਵਿਕਾਰ ਵਿਚ ਡਿੱਗਣ ਤੋਂ ਬਚਾਇਆ ਸੀ) ਜਿਸ ਨੇ ਇਕ ਰਾਜੇ ਦੀ ਲੜਕੀ ਦੀ ਖਾਤਰ (ਧਰਮੀ ਦਾ) ਭੇਖ ਧਾਰਿਆ ਸੀ॥੧॥

**ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ॥**
**ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ॥੨॥**

ਪਦ ਅਰਥ : ਬੂੰਦ ਜਲ—ਜਲ ਦੀ ਬੂੰਦ। ਚਾਤ੍ਰਿਕ—ਪਪੀਹਾ। ਪ੍ਰਾਨ ਗਏ—ਜਿੰਦ ਚਲੀ ਗਈ। ਸਾਗਰੁ—ਸਮੁੰਦਰ। ਫੁਨਿ—ਫਿਰ, ਪ੍ਰਾਣ ਚਲੇ ਜਾਣ ਤੋਂ ਪਿਛੋਂ॥੨॥

ਅਰਥ : ਪਪੀਹਾ ਜਲ ਦੀ ਇਕ ਬੂੰਦ ਵਾਸਤੇ ਦੁਖੀ ਹੁੰਦਾ ਹੈ (ਤੇ ਕੂਕਦਾ ਹੈ; ਪਰ ਉਡੀਕ ਵਿਚ ਹੀ) ਜੇ ਉਸ ਦੀ ਜਿੰਦ ਚਲੀ ਜਾਵੇ ਤਾਂ ਫਿਰ ਉਸ ਨੂੰ (ਪਾਣੀ ਦਾ) ਸਮੁੰਦਰ ਭੀ ਮਿਲੇ ਤਾਂ ਉਸ ਦੇ ਕਿਸੇ ਕੰਮ ਨਹੀਂ ਆ ਸਕਦਾ, ਤਿਵੇਂ ਹੇ ਪ੍ਰਭੂ! ਜੇ ਤੇਰੇ ਨਾਮ-ਅੰਮ੍ਰਿਤ ਦੀ ਬੂੰਦ ਖੁਣੋਂ ਮੇਰੀ ਜਿੰਦ ਵਿਕਾਰਾਂ ਵਿਚ ਮਰ ਹੀ ਗਈ, ਤਾਂ ਫਿਰ ਤੇਰੀ ਮਿਹਰ ਦਾ ਸਮੁੰਦਰ ਮੇਰਾ ਕੀ ਸਵਾਰੇਗਾ?॥੨॥

**ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ॥**
**ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ॥੩॥**

ਪਦ ਅਰਥ : ਬਿਰਮਾਵਉ—ਮੈਂ ਧੀਰਜ ਦਿਆਂ। ਬੂਡਿ ਮੂਏ—ਡੁੱਬ ਮੋਏ। ਨਉਕਾ—ਬੇੜੀ। ਕਾਹਿ—ਕਿਸ ਨੂੰ? ਚਢਾਵਉ—ਮੈਂ ਚੜ੍ਹਾਵਾਂਗਾ॥੩॥

ਅਰਥ : (ਤੇਰੀ ਮਿਹਰ ਨੂੰ ਉਡੀਕ ਉਡੀਕ ਕੇ) ਮੇਰੀ ਜਿੰਦ ਥੱਕੀ ਹੋਈ, (ਵਿਕਾਰਾਂ ਵਿਚ) ਡੋਲ ਰਹੀ ਹੈ, ਇਸ ਨੂੰ ਕਿਸ ਤਰ੍ਹਾਂ ਵਿਕਾਰਾਂ ਵੱਲੋਂ ਰੋਕਾਂ? ਹੇ ਪ੍ਰਭੂ! ਜੇ ਮੈਂ (ਵਿਕਾਰਾਂ ਦੇ ਸਮੁੰਦਰ ਵਿਚ) ਡੁੱਬ ਹੀ ਗਿਆ, ਤੇ ਪਿਛੋਂ ਤੇਰੀ ਬੇੜੀ ਮਿਲੀ, ਤਾਂ ਦੱਸ, ਉਸ ਬੇੜੀ ਵਿਚ ਮੈਂ ਕਿਸਨੂੰ ਚੜ੍ਹਾਵਾਂਗਾ?॥੩॥

**ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ॥**
**ਅਉਸਰ, ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ॥੪॥੧॥**

ਪਦ ਅਰਥ : ਮੋਰਾ—ਮੇਰਾ। ਅਉਸਰ—ਸਮਾਂ। ਅਉਸਰ ਲਜਾ—ਲਾਜ ਰੱਖਣ ਦਾ ਸਮਾਂ ਹੈ। ਤੋਰਾ—ਤੇਰਾ॥੪॥

ਅਰਥ : ਹੇ ਪ੍ਰਭੂ! ਮੇਰੀ ਕੋਈ ਪਾਇਆਂ ਨਹੀਂ, ਮੇਰਾ ਹੋਰ ਕੋਈ ਆਸਰਾ ਨਹੀਂ; (ਇਹ ਮਨੁੱਖਾ ਜਨਮ ਹੀ) ਮੇਰੀ ਲਾਜ ਰੱਖਣ ਦਾ ਸਮਾਂ ਹੈ, ਮੈਂ ਸਧਨਾ ਤੇਰਾ ਦਾਸ ਹਾਂ, ਮੇਰੀ ਲਾਜ ਰੱਖ (ਤੇ ਵਿਕਾਰਾਂ ਦੇ ਸਮੁੰਦਰ ਵਿਚ ਡੁੱਬਣ ਤੋਂ ਮੈਨੂੰ ਬਚਾ ਲੈ)॥੪॥

# ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ

ਆਸਾ, ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ॥

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥੧॥
ਮਾਧੋ, ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥੧॥ਰਹਾਉ॥
ਤ੍ਰਿਗਦ ਜੋਨਿ ਅਚੇਤ, ਸੰਭਵ ਪੁੰਨ ਪਾਪ ਅਸੋਚ॥
ਮਾਨੁਖਾ ਅਵਤਾਰ ਦੁਲਭ, ਤਿਹੀ ਸੰਗਤਿ ਪੋਚ॥੨॥
ਜੀਅ ਜੰਤ ਜਹਾ ਜਹਾ ਲਗੁ, ਕਰਮ ਕੇ ਬਸਿ ਜਾਇ॥
ਕਾਲ ਫਾਸ ਅਬਧ ਲਾਗੇ, ਕਛੁ ਨ ਚਲੈ ਉਪਾਇ॥੩॥
ਰਵਿਦਾਸ ਦਾਸ, ਉਦਾਸ, ਤਜੁ ਭ੍ਰਮੁ, ਤਪਨ ਤਪੁ ਗੁਰ ਗਿਆਨ॥
ਭਗਤ ਜਨ ਭੈ ਹਰਨ, ਪਰਮਾਨੰਦ ਕਰਹੁ ਨਿਦਾਨ॥੪॥੧॥

*(ਪੰਨਾ ੪੮੬)*

ਭੂਮਿਕਾ : ਮਨੁੱਖ ਨੂੰ ਪਰਮਾਤਮਾ ਦੀ ਸਰਬੋਤਮ ਰਚਨਾ ਮੰਨਿਆ ਗਿਆ ਹੈ। ਮਨੁੱਖ ਨੂੰ ਹੀ ਕੇਵਲ ਆਪਣੇ ਭਲੇ ਬਾਰੇ ਸੋਚਣ, ਸਮਝਣ ਤੇ ਕੁਝ ਕਰ ਸਕਣ ਦੀ ਤਾਕਤ ਪ੍ਰਮਾਤਮਾ ਵੱਲੋਂ ਮਿਲੀ ਹੈ। ਇਹ ਮਨੁੱਖਾ ਜਨਮ ਇਕ ਐਸਾ ਅਵਸਰ ਜਾਂ ਮੌਕਾ ਹੈ ਜਿਸ ਵਿਚ ਮਨੁੱਖ ਪ੍ਰਮਾਤਮਾ ਦਾ ਸਿਮਰਨ ਕਰ ਸਕਦਾ ਹੈ ਤੇ ਉਸ ਨਾਲ ਅਭੇਦਤਾ ਪ੍ਰਾਪਤ ਕਰ ਸਕਦਾ ਹੈ। ਇਉਂ ਮਨੁੱਖ ਦਾ ਚੌਰਾਸੀ ਦਾ ਗੇੜ ਖਤਮ ਹੋ ਜਾਂਦਾ ਹੈ। ਗੁਰਵਾਕ ਹੈ :

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥

*(ਪੰਨਾ ੧੨, ਆਸਾ ਮ: ੫)*

ਪਰ ਕਈ ਮਨੁੱਖ ਜਿਨ੍ਹਾਂ ਉਤੇ ਪ੍ਰਭੂ ਦੀ ਮਿਹਰ ਨਹੀਂ ਹੁੰਦੀ, ਉਹ ਸਤਿਸੰਗ ਤੋਂ ਦੂਰ ਰਹਿੰਦੇ ਹਨ। ਐਸੇ ਮਨੁੱਖ ਸੰਸਾਰਕ ਝਮੇਲਿਆਂ ਅੰਦਰ ਫਸ ਕੇ ਵਿਸ਼ੇ-ਵਿਕਾਰਾਂ ਦਾ ਸ਼ਿਕਾਰ ਹੋ ਜਾਂਦੇ ਹਨ। ਉਹ ਵਿਸ਼ੇ-ਵਿਕਾਰਾਂ ਅੰਦਰ ਐਸੇ ਗ੍ਰਸ ਜਾਂਦੇ ਹਨ ਕਿ ਉਨ੍ਹਾਂ ਨੂੰ ਇਹਨਾਂ ਦੇ ਭੋਗ ਦਾ ਸਵਾਦ ਪੈ ਜਾਂਦਾ ਹੈ ਤੇ ਚੰਗੇ ਜਾਂ ਮਾੜੇ ਦੀ ਸੋਝੀ (ਬਿਬੇਕ ਬੁਧੀ) ਨਹੀਂ ਰਹਿੰਦੀ। ਯਥਾ :

ਬਿਖੁ ਫਲ ਮੀਠ ਲਗੇ, ਮਨ ਬਉਰੇ, ਚਾਰ ਬਿਚਾਰ ਨ ਜਾਨਿਆ॥

*(ਪੰਨਾ ੪੮੭)*

ਮਾਇਆ ਦੇ ਬਿਖ-ਫਲਾਂ ਵਿਚ ਰਸੇ ਹੋਏ ਐਸੇ ਬੰਦੇ ਅੰਦਰ ਪਸ਼ੂ ਬ੍ਰਿਤੀ ਉਜਾਗਰ ਹੋ ਜਾਂਦੀ ਹੈ। ਪਸ਼ੂਆਂ ਅੰਦਰ ਵੀ ਕੋਈ ਨ ਕੋਈ ਐਸਾ ਅਉਗਣ ਹੈ ਜਿਸ ਕਰਕੇ ਉਹਨਾਂ ਦੀ ਕਲਿਆਨ ਨਹੀਂ ਹੋ ਸਕਦੀ ਜਿਵੇਂ ਕਿ ਹਾਥੀ ਅੰਦਰ ਕਾਮ, ਹਿਰਨ ਅੰਦਰ ਕੰਨ ਨਾਲ ਰਾਗ ਸੁਨਣ ਦਾ, ਮੱਛੀ ਨੂੰ ਖਾਣ ਦਾ, ਪਤੰਗੇ ਨੂੰ ਸ਼ਮਾ (ਰੋਸ਼ਨੀ) ਦੇਖਣ ਦਾ, ਭਉਰੇ ਨੂੰ ਸੁੰਘਣ ਦਾ ਚਸਕਾ ਹੈ। ਇਹ ਜਾਨਵਰ ਆਪਣੇ ਇਹਨਾਂ ਚਸਕਿਆਂ ਸਦਕਾ ਹੀ ਆਪਣੇ ਜਨਮ ਨੂੰ ਵਿਅਰਥ ਗਵਾ ਲੈਂਦੇ ਹਨ। ਇਹ ਪੰਜੇ ਚਸਕੇ, ਜਿਨ੍ਹਾਂ ਉਤੇ ਕਾਬੂ ਪਾਉਣਾ ਬਹੁਤ ਮੁਸ਼ਕਲ ਹੈ, ਇਸ ਮਨੁੱਖ ਅੰਦਰ ਬਿਰਾਜਮਾਨ ਹਨ, ਤਾਂ ਮਨੁੱਖ ਦਾ ਕਲਿਆਨ ਕਿਵੇਂ ਹੋ ਸਕਦਾ ਹੈ? ਪਸ਼ੂ ਤਾਂ ਵਿਚਾਰ-ਹੀਨ ਹਨ ਉਹਨਾਂ ਦਾ ਇਹਨਾਂ ਤੋਂ ਛੁਟਕਾਰਾ ਅਸੰਭਵ ਹੈ, ਪਰ ਮਨੁੱਖ ਕੋਲ ਤਾਂ ਬਿਬੇਕ-ਬੁੱਧ ਹੈ। ਇਸ ਵਾਸਤੇ ਮਨੁੱਖ ਨੂੰ ਤਾਂ ਇਸ ਬਾਰੇ ਸੋਚ-ਵਿਚਾਰ ਕਰਨੀ ਚਾਹੀਦੀ ਹੈ ਕਿ ਇਸ ਮਨੁੱਖਾ ਜਨਮ ਵਿਚ ਆ ਕੇ ਕੀ ਖੱਟਿਆ ਹੈ। ਕੀ ਇਹ ਜਨਮ ਜੂਏ ਵਿਚ ਤਾਂ ਨਹੀਂ ਹਾਰ ਚੱਲਿਆ? ਇਸ ਲਈ ਮਨੁੱਖ ਨੂੰ ਸਤਿਸੰਗਤ ਵਿਚ ਜਾ ਕੇ ਪ੍ਰਭੂ ਦੀ ਸਿਫ਼ਤ-ਸਲਾਹ ਕਰਨੀ ਚਾਹੀਦੀ ਹੈ। ਪ੍ਰਭੂ ਨਾਲ ਪਿਆਰ ਕਰਨ ਨਾਲ ਇਹ ਵਿਸ਼ੇ-ਵਿਕਾਰ ਮਨ ਉਤੇ ਪ੍ਰਭਾਵ ਨਹੀਂ ਪਾ ਸਕਦੇ ਤੇ ਮਨੁੱਖ ਦਾ ਮਨ ਨਿਰਮਲ ਹੋ ਜਾਂਦਾ ਹੈ। ਇਸ ਲਈ ਮਨੁੱਖ ਨੂੰ ਪ੍ਰਭੂ ਪਾਸੋਂ ਮੇਹਰ ਦੀ ਦਾਤ ਮੰਗਣੀ ਚਾਹੀਦੀ ਹੈ ਤੇ ਇਹ ਅਰਦਾਸ ਕਰਨੀ ਚਾਹੀਦੀ ਹੈ, 'ਮੈਂ ਤੇਰੀ ਸ਼ਰਨ ਵਿਚ ਆਇਆ ਹਾਂ, ਤੂੰ ਆਪ ਮੇਰੀ ਰੱਖਿਆ ਕਰ।' ਇਉਂ ਕਰਨ ਨਾਲ ਮਨੁੱਖ, ਪ੍ਰਭੂ ਦੀ ਸ਼ਰਨ ਪਿਆਂ, ਵਿਕਾਰਾਂ ਤੋਂ ਬਚ ਸਕਦਾ ਹੈ।

## ਸ਼ਬਦ ਦੇ ਅਰਥ

**ਮਾਧੋ, ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥ ੧॥ ਰਹਾਉ॥**

**ਪਦ ਅਰਥ :** ਮਾਧੋ—ਹੇ ਮਾਇਆ ਦੇ ਪਤੀ, ਪ੍ਰਭੂ! ਅਬਿਦਿਆ — ਅਗਿਆਨਤਾ। ਹਿਤ—ਮੋਹ। ਮਲੀਨ—ਮੈਲਾ, ਧੁੰਧਲਾ।

**ਅਰਥ :** ਹੇ ਪ੍ਰਭੂ! ਜੀਵ ਅਗਿਆਨਤਾ ਨਾਲ ਪਿਆਰ ਕਰ ਰਹੇ ਹਨ, ਜਿਸ ਕਾਰਨ ਇਨ੍ਹਾਂ ਦੇ ਬਿਬੇਕ ਦਾ ਦੀਵਾ ਧੁੰਧਲਾ ਹੋ ਗਿਆ ਹੈ। ਭਾਵ ਭਲੇ ਬੁਰੇ ਦੀ ਪਛਾਣ ਨਹੀਂ ਕਰਦੇ॥ ੧॥ ਰਹਾਉ॥

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥ ੧॥**

**ਪਦ ਅਰਥ :** ਮ੍ਰਿਗ—ਹਿਰਨ। ਮੀਨ—ਮੱਛੀ। ਭ੍ਰਿੰਗ—ਭੌਰਾ। ਪਤੰਗ—ਭੰਬਟ, ਭਮੱਕੜ। ਕੁੰਚਰ—ਹਾਥੀ। ਦੋਖ—ਐਬ (ਹਿਰਨ ਨੂੰ ਘੰਡ ਹੇੜੇ ਦੇ ਨਾਦ ਸੁਣਨ ਦਾ ਰਸ, ਮੀਨ ਨੂੰ ਜੀਭ ਦੇ ਚਸਕੇ ਦਾ, ਭੌਰੇ ਨੂੰ ਫੁੱਲ ਸੁੰਘਣ ਦਾ ਭੰਬਟ

ਨੂੰ ਦੀਵੇ ਦੀ ਲਾਟ ਵੇਖਣ ਦਾ ਚਸਕਾ, ਹਾਥੀ ਨੂੰ ਕਾਮ ਵਾਸ਼ਨਾ ਦਾ)। ਅਸਾਧ—ਜੋ ਵੱਸ ਵਿਚ ਨਾ ਆ ਸਕਣ। ਜਾ ਮਹਿ—ਜਿਸ ਮਨੁੱਖ ਵਿਚ।੧।

ਅਰਥ : ਹਿਰਨ, ਮੱਛੀ, ਭੌਰਾ, ਭੰਬਟ, ਹਾਥੀ—ਇਕ ਇਕ ਐਬ (ਚਸਕੇ) ਦੇ ਕਾਰਨ ਇਹਨਾਂ ਦਾ ਨਾਸ ਹੋ ਜਾਂਦਾ ਹੈ, ਪਰ ਇਸ ਮਨੁੱਖ ਵਿਚ ਇਹ ਪੰਜੇ ਅਸਾਧ ਰੋਗ ਹਨ, ਇਸ ਦੇ ਬਚਣ ਦੀ ਕਦ ਤਕ ਆਸ ਹੋ ਸਕਦੀ ਹੈ।੨।

**ਤ੍ਰਿਗਦ ਜੋਨਿ ਅਚੇਤ, ਸੰਭਵ ਪੁੰਨ ਪਾਪ ਅਸੋਚ॥**
**ਮਾਨੁਖਾ ਅਵਤਾਰ ਦੁਲਭ, ਤਿਹੀ ਸੰਗਤਿ ਪੋਚ॥੨॥**

ਪਦ ਅਰਥ : ਤ੍ਰਿਗਦ ਜੋਨਿ—ਵਿੰਗੇ ਹੋ ਕੇ ਤੁਰਨ ਵਾਲੇ ਜੀਵ। ਅਚੇਤ—ਗਾਫਲ, ਵਿਚਾਰਹੀਨ। ਅਸੋਚ—ਸੋਚ ਰਹਿਤ। ਸੰਭਵ—ਮੁਮਕਿਨ। ਅਵਤਾਰ—ਜਨਮ। ਪੋਚ—ਨੀਚ। ਤਿਹੀ—ਇਸ ਦੀ ਭੀ।੨।

ਅਰਥ : ਪਸ਼ੂ ਆਦਿਕ ਟੇਢੀਆਂ ਤੁਰਨ ਵਾਲੀਆਂ ਜੂਨਾਂ ਦੇ ਜੀਵ ਵਿਚਾਰਹੀਨ ਹਨ, ਉਹਨਾਂ ਦਾ ਪਾਪ-ਪੁੰਨ ਵੱਲੋਂ ਬੇ-ਪਰਵਾਹ ਰਹਿਣਾ ਸੰਭਵ ਹੈ, ਕੁਦਰਤੀ ਹੈ। ਪਰ ਮਨੁੱਖ ਨੂੰ ਇਹ ਜਨਮ ਮੁਸ਼ਕਲ ਨਾਲ ਮਿਲਿਆ ਹੈ। ਇਸ ਦੀ ਸੰਗਤ ਵੀ ਨੀਚ ਵਿਚਾਰਾਂ ਨਾਲ ਹੀ ਹੈ; ਇਸ ਨੂੰ ਤਾਂ ਸੋਚ ਕਰਨੀ ਚਾਹੀਦੀ ਸੀ॥੨॥

**ਜੀਅ ਜੰਤ ਜਹਾ ਜਹਾ ਲਗੁ, ਕਰਮ ਕੇ ਬਸਿ ਜਾਇ॥**
**ਕਾਲ ਫਾਸ ਅਬਧ ਲਾਗੇ, ਕਛੁ ਨ ਚਲੈ ਉਪਾਇ॥੩॥**

ਪਦ ਅਰਥ : ਜਾਇ—ਜਨਮ ਲੈ ਕੇ। ਅਬਧ—ਅ+ਬਧ, ਜੋ ਨਾਸ਼ ਨਾ ਹੋ ਸਕੇ। ਉਪਾਇ—ਹੀਲਾ॥੩॥

ਅਰਥ : ਕੀਤੇ ਕਰਮਾਂ ਦੇ ਅਧੀਨ ਜਨਮ ਲੈ ਕੇ ਜੀਵ ਜਿਥੇ ਭੀ ਹਨ, ਸਾਰਿਆਂ ਨੂੰ ਆਤਮਕ ਮੌਤ ਦੀ ਐਸੀ ਫਾਹੀ ਪਈ ਹੋਈ ਹੈ ਜੋ ਕੱਟੀ ਨਹੀਂ ਜਾ ਸਕਦੀ, ਇਹਨਾਂ ਦੀ ਕੁਝ ਪੇਸ਼ ਨਹੀਂ ਜਾਂਦੀ।

**ਰਵਿਦਾਸ ਦਾਸ, ਉਦਾਸ, ਤਜੁ ਭ੍ਰਮੁ, ਤਪਨ ਤਪੁ ਗੁਰ ਗਿਆਨ॥**
**ਭਗਤ ਜਨ ਭੈ ਹਰਨ, ਪਰਮਾਨੰਦ ਕਰਹੁ ਨਿਦਾਨ॥੪॥੧॥**

ਪਦ ਅਰਥ : ਉਦਾਸ—ਵਿਕਾਰਾਂ ਤੋਂ ਉਪਰਾਮ। ਤਪਨ ਤਪੁ—ਤਪਾਂ ਦਾ ਪ। ਗੁਰ ਗਿਆਨ—ਸਤਿਗੁਰੂ ਦਾ ਗਿਆਨ। ਨਿਦਾਨ—ਆਖਰ॥੪॥

ਅਰਥ : ਹੇ ਰਵਿਦਾਸ! ਹੇ ਪ੍ਰਭੂ ਦੇ ਦਾਸ! ਤੂੰ ਤਾਂ ਵਿਕਾਰਾਂ ਦੇ ਮੋਹ ਵਿਚੋਂ ਨਿਲ, ਭਟਕਣ ਛੱਡ ਤੇ ਤਪਾਂ ਦਾ ਤਪ ਸਤਿਗੁਰੂ ਦਾ ਗਿਆਨ ਕਮਾ। ਭਗਤ ਜਨ ਦੇ ਭੈ ਦੂਰ ਕਰਨ ਵਾਲੇ, ਹੇ ਪ੍ਰਭੂ! ਆਖਰ ਮੈਨੂੰ ਰਵਿਦਾਸ ਨੂੰ ਭੀ ਆਪਣਾ

ਪਿਆਰ ਦਾ ਪਰਮ ਅਨੰਦ ਬਖਸ਼ੇ, ਮੈਂ ਤੇਰੀ ਸ਼ਰਨ ਆਇਆ ਹਾਂ॥੪॥

ਭਾਵ : ਇਕ ਵਿਕਾਰ ਹੀ ਨਹੀਂ ਮਾਣ, ਮਨੁੱਖ ਨੂੰ ਤਾਂ ਪੰਜੇ ਵਿਕਾਰ ਕਾਮ ਆਦਿਕ ਚੰਮੜੇ ਹੋਏ ਹਨ। ਆਪਣੇ ਉੱਦਮ ਨਾਲ, ਮਨੁੱਖ ਸਮਝ (ਗਿਆਨ) ਦਾ ਦੀਵਾ ਸਾਫ਼ ਨਹੀਂ ਰੱਖ ਸਕਦਾ। ਪ੍ਰਭੂ ਦੀ ਸ਼ਰਨ ਪਿਆਂ ਹੀ ਵਿਕਾਰਾਂ ਤੋਂ ਬਚ ਸਕਦਾ ਹੈ।

# ਮੋਤੀ ਤ ਮੰਦਰ ਊਸਰਹਿ

ੴ ਸਤਿਗੁਰ ਪ੍ਰਸਾਦਿ॥

ਰਾਗੁ ਸਿਰੀਰਾਗੁ, ਮਹਲਾ ਪਹਿਲਾ ੧ ਘਰੁ ੧

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ, ਅਗਰਿ ਚੰਦਨਿ, ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੧॥
ਹਰਿ ਬਿਨੁ, ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ॥੧॥ਰਹਾਉ॥
ਧਰਤੀ ਤ ਹੀਰੇ ਲਾਲ ਜੜਤੀ, ਪਲਘਿ ਲਾਲ ਜੜਾਉ॥
ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੨॥
ਸਿਧੁ ਹੋਵਾ, ਸਿਧਿ ਲਾਈ, ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੩॥
ਸੁਲਤਾਨੁ ਹੋਵਾ, ਮੇਲਿ ਲਸਕਰ, ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੪॥

*(ਪੰਨਾ ੧੪)*

ਭੂਮਿਕਾ : ਮਨੁੱਖ ਇਸ ਸੰਸਾਰ ਵਿਚ ਪ੍ਰਭੂ ਪ੍ਰਾਪਤੀ ਵਾਸਤੇ ਹੀ ਆਇਆ ਹੈ। ਉਸ ਲਈ ਇਹ ਜਨਮ ਹੀ ਇਕੋ-ਇਕ ਐਸਾ ਮੌਕਾ ਹੈ, ਜਿਸ ਵਿਚ ਉਹ ਪ੍ਰਮਾਤਮਾ ਨੂੰ ਸਿਮਰ ਕੇ, ਉਸ ਨਾਲ ਅਭੇਦਤਾ ਪ੍ਰਾਪਤ ਕਰ ਸਕਦਾ ਹੈ। ਪਰ ਸੰਸਾਰ ਵਿਚ ਪ੍ਰਭੂ ਵੱਲੋਂ ਰਚੀ ਮਾਇਆ ਦੀ ਖੇਡ ਵਿਚ ਮਨੁੱਖ ਖਤਮ ਹੋ ਜਾਂਦਾ ਹੈ ਅਤੇ ਪ੍ਰਭੂ-ਪ੍ਰਾਪਤੀ ਵਾਲੇ ਨਿਸ਼ਾਨੇ ਤੋਂ ਅਵੇਸਲਾ ਹੋ ਜਾਂਦਾ ਹੈ ਜਾਂ ਖੁੰਝ ਜਾਂਦਾ ਹੈ।

ਪ੍ਰਮਾਤਮਾ ਵੱਲੋਂ ਬੇਮੁਖ ਬੰਦਾ ਮਾਇਆ ਵਿਚ ਗ੍ਰਸਿਆ ਜਾਂਦਾ ਹੈ ਤੇ ਖ਼ੁਆਰ ਹੁੰਦਾ ਹੈ। ਇਹ ਪ੍ਰਬਲ ਮਾਇਆ ਮਨੁੱਖ ਨੂੰ ਬਚਪਨ ਤੋਂ ਹੀ ਆਪਣੇ ਅਸਰ ਹੇਠਾਂ ਲਿਆਉਣਾ ਸ਼ੁਰੂ ਕਰ ਦੇਂਦੀ ਹੈ।

ਮਾਇਆ ਦੇ ਪ੍ਰਭਾਵ ਹੇਠਾਂ, 'ਮਨੁੱਖ' ਆਪਣੇ ਸੁੱਖਾਂ ਦੇ ਅਨੇਕਾਂ ਸਮਾਨ ਇਕੱਤਰ ਕਰਨ ਵਿਚ ਹੀ ਸਾਰਾ ਸਮਾਂ ਲੱਗਾ ਰਹਿੰਦਾ ਹੈ। ਸੁੱਖਾਂ ਦੇ ਸਾਧਨਾਂ ਨੂੰ ਉਹ ਬਹੁਤ ਪਿਆਰ ਕਰਦਾ ਹੈ ਤੇ ਇਉਂ ਉਹ ਮਾਇਕ-ਪਦਾਰਥਾਂ ਦੇ ਅਧੀਨ ਹੋ ਜਾਂਦਾ ਹੈ। ਜਿਉਂ ਜਿਉਂ ਇਹਨਾਂ ਮਾਇਕ-ਪਦਾਰਥਾਂ ਦੇ ਸੁਖਾਂ ਨੂੰ ਭੋਗਦਾ ਹੈ, ਤਿਉਂ ਤਿਉਂ ਉਸ ਨੂੰ ਇਹਨਾਂ ਦੀ ਹੋਰ ਵਧੇਰੇ ਲੋੜ ਮਹਿਸੂਸ ਹੁੰਦੀ ਹੈ ਤੇ ਉਹਨਾਂ ਦੀ ਪ੍ਰਾਪਤੀ ਹਿਤ ਗੈਰਵਾਜ਼ਬ ਵਸੀਲੇ ਵਰਤਣੋਂ ਵੀ ਗੁਰੇਜ਼ ਨਹੀਂ ਕਰਦਾ। ਇਉਂ ਜਿਸ ਜੀਵ ਨੇ ਇਸ ਮਨੁੱਖਾ ਜਨਮ ਵਿਚ ਪ੍ਰਭੂ ਪ੍ਰਾਪਤੀ ਕਰਨੀ ਸੀ, ਉਹ ਕੇਵਲ ਮਾਇਆ ਦੇ ਚੱਕਰਾਂ ਵਿਚ ਹੀ ਸਮਾਂ ਨਸ਼ਟ ਕਰਨ ਲਗ ਜਾਂਦਾ ਹੈ। ਉਸ ਦੀ ਹਾਲਤ ਬੜੀ ਹੀ ਤਰਸਯੋਗ ਹੋ ਜਾਂਦੀ ਹੈ। ਨੌਵੇਂ ਪਾਤਸ਼ਾਹ ਅਜਿਹੇ ਮਨੁੱਖ ਦੀ ਮਾਨਸਕ ਦਸ਼ਾ ਦਾ ਬਿਆਨ ਕਰਦੇ ਹੋਏ ਫੁਰਮਾਉਂਦੇ ਹਨ :

**ਸੁਖ ਕੈ ਹੇਤਿ, ਬਹੁਤੁ ਦੁਖੁ ਪਾਵਤ, ਸੇਵ ਕਰਤ ਜਨ ਜਨ ਕੀ॥**
**ਦੁਆਰਹਿ ਦੁਆਰਿ, ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ॥**

*(੪੧੧)*

ਮਨੁੱਖ ਕਿਉਂਕਿ ਮਾਇਆ ਵਿਚ ਖਚਿਤ ਹੋਇਆ ਹੁੰਦਾ ਹੈ, ਇਸ ਲਈ ਉਸ ਨੂੰ ਇਹ ਸਮਝ ਨਹੀਂ ਪੈਂਦੀ ਕਿ ਇਹ ਮਾਇਕ ਸੁਖ ਅਸਲ ਵਿਚ ਉਸ ਲਈ ਦੁੱਖਾਂ ਦਾ ਕਾਰਨ ਹੀ ਬਣਨਗੇ। ਉਸ ਦੀ ਸੋਚ-ਸ਼ਕਤੀ ਵੀ ਨਿਕਾਰਾ ਹੋ ਜਾਂਦੀ ਹੈ :

**ਬਿਖੁ ਫਲ ਮੀਠ ਲਗੇ, ਮਨ ਬਉਰੇ, ਚਾਰ ਬਿਚਾਰ ਨ ਜਾਨਿਆ॥**

*(੪੮੭)*

ਕਈ ਮਨੁੱਖ ਕੇਵਲ ਚੰਗੇ ਮਕਾਨਾਂ, ਚੰਗੇ ਤੇ ਕੀਮਤੀ ਕਪੜਿਆਂ ਅਤੇ ਆਪਣੇ ਸੁੰਦਰ ਰੂਪ ਵਿਚ ਹੀ ਮਸਤ ਰਹਿੰਦੇ ਹਨ, ਤੇ ਪ੍ਰਭੂ ਨਾਮ ਨੂੰ ਭੁਲਾ ਦਿੰਦੇ ਹਨ। ਜਿਹੜਾ ਮਨੁੱਖ ਸੁੱਖਾਂ ਦੇ ਸਾਧਨਾਂ ਦੀ ਪ੍ਰਾਪਤੀ ਵਿਚ ਹੀ ਲੱਗਾ ਰਹੇ, ਉਸਦੇ ਮਨ ਅੰਦਰ ਪ੍ਰਭੂ ਦੀ ਯਾਦ ਕਿਵੇਂ ਟਿਕ ਸਕਦੀ ਹੈ? ਇਹ ਸੁੱਖਾਂ ਦੇ ਸਾਧਨ ਹੀ ਹਨ ਜੋ ਮਨੁੱਖ ਦੀ ਪ੍ਰਭੂ ਨਾਲ ਵਿੱਥ ਨੂੰ ਵਧਾਉਂਦੇ ਹਨ ਅਤੇ ਉਹ ਮਨੁੱਖ ਪ੍ਰਭੂ ਪਿਆਰ ਤੋਂ ਵਾਂਝਾ ਰਹਿ ਜਾਂਦਾ ਹੈ :

**ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ॥**
**ਏਤੇ ਰਸੁ ਸਰੀਰ ਕੇ, ਕੈ ਘਟਿ ਨਾਮੁ ਨਿਵਾਸੁ॥੨॥**

*(ਮ: ੧, ਪੰਨਾ ੧੫)*

ਕੁਝ ਮਨੁੱਖ ਸੰਸਾਰ ਵਿਚ ਕੇਵਲ ਆਪਣੀ ਨਿੱਜੀ ਪ੍ਰਸਿੱਧੀ ਹਾਸਿਲ ਕਰਨ ਵਿਚ ਲੱਗੇ ਰਹਿੰਦੇ ਹਨ। ਉਹ ਇਹ ਸਮਝਦੇ ਹਨ ਕਿ ਜੇਕਰ ਕੁਝ 'ਕਰਾਮਾਤਾਂ', 'ਚਮਤਕਾਰ' ਵਿਖਾ ਦਿਤੇ ਜਾਣ ਤਾਂ ਕਾਫੀ ਵਾਹ-ਵਾਹ ਖੱਟੀ ਜਾ ਸਕਦੀ ਹੈ। ਉਹ ਇਸ ਵਾਸਤੇ ਅਨੇਕਾਂ ਤਪ ਅਤੇ ਸਾਧਨਾਵਾਂ ਕਰਨ ਵਿਚ ਹੀ ਲੱਗੇ ਰਹਿੰਦੇ ਹਨ। ਪਰ ਇਹ ਕਰਾਮਾਤਾਂ ਜਾਂ ਚਮਤਕਾਰ ਪ੍ਰਾਪਤ ਕਰ ਕੇ ਮਨੁੱਖ ਦੀ ਆਤਮਕ ਅਵਸਥਾ ਉੱਚੀ ਨਹੀਂ ਹੁੰਦੀ, ਸਗੋਂ ਉਹ ਹਉਮੈ ਹੰਕਾਰ ਦੇ ਚਿੱਕੜ ਵਿਚ ਫਸ ਜਾਂਦਾ ਹੈ। ਇਹਨਾਂ ਰਾਹੀਂ ਮਾਇਆ ਤੇ ਪ੍ਰਸਿੱਧੀ ਪ੍ਰਾਪਤ ਕਰਨਾ ਹੀ ਉਸਦਾ ਜੀਵਨ ਨਿਸ਼ਾਨਾ ਬਣ ਜਾਂਦਾ ਹੈ। ਇਹਨਾਂ ਵਿਚ ਫਸਿਆ ਮਨੁੱਖ, ਪ੍ਰਭੂ ਭਗਤੀ ਤੋਂ ਸੱਖਣਾ ਹੀ ਰਹਿੰਦਾ ਹੈ।

ਮਨੁੱਖ ਨੂੰ ਜੇ ਕਦੇ ਕੋਈ ਉੱਚਾ ਪਦ ਪ੍ਰਾਪਤ ਹੋ ਜਾਵੇ ਤਾਂ ਵੀ ਉਸ ਨੂੰ ਇਹ ਭਰਮ ਹੋ ਜਾਂਦਾ ਹੈ, ਕਿ ਸ਼ਾਇਦ ਇਹ ਰਾਜ-ਭਾਗ ਹੀ ਸਭ ਕੁਝ ਹੈ। ਇਸ ਰਾਜ-ਭਾਗ ਫ਼ੌਜਾਂ ਆਦਿ ਦੀ ਫੋਕੀ ਚਮਕ ਹੀ ਉਸ ਦੀ ਅਕਲ ਤੇ ਪੜਦਾ ਪਾ ਦੇਂਦੀ ਹੈ ਤੇ ਉਹ ਪ੍ਰਭੂ-ਪਿਆਰ ਵੱਲੋਂ ਅਵੇਸਲਾ ਹੋ ਜਾਂਦਾ ਹੈ। ਇਹ ਰਾਜ-ਭਾਗ ਵੀ ਮਨੁੱਖ ਨੂੰ ਪ੍ਰਭੂ ਪ੍ਰਾਪਤੀ ਵਿਚ ਕੋਈ ਸਹਾਇਕ ਸਿੱਧ ਨਹੀਂ ਹੁੰਦਾ।

ਜੇਕਰ ਚੰਗੇ ਭਾਗਾਂ ਨਾਲ ਮਨੁੱਖ ਨੂੰ ਪੂਰਨ ਗੁਰੂ ਦੀ ਸੰਗਤ ਪ੍ਰਾਪਤ ਹੋ ਜਾਵੇ ਤਾਂ ਉਸ ਮਨੁੱਖ ਨੂੰ 'ਗੋਬਿੰਦ ਮਿਲਣ' ਵਾਲੇ ਨਿਸ਼ਾਨੇ ਦੀ ਸੋਝੀ ਹੋ ਜਾਂਦੀ ਹੈ। ਗੁਰੂ ਮਨੁੱਖ ਨੂੰ ਇਹ ਗੱਲ ਸਮਝਾ ਦਿੰਦਾ ਹੈ ਕਿ :

**ਭਈ ਪਰਾਪਤਿ, ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ, ਇਹ ਤੇਰੀ ਬਰੀਆ॥**
**ਅਵਰਿ ਕਾਜਿ, ਤੇਰੈ ਕਿਤੈ ਨ ਕਾਮ॥**
**ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ॥**

*(ਆਸਾ, ਮ: ੫, ਪੰਨਾ ੧੨)*

ਇਸ ਗੁਰੂ ਉਪਦੇਸ਼ ਮਗਰੋਂ ਮਨੁੱਖ ਮਾਇਆ ਪ੍ਰਾਪਤੀ ਦੇ 'ਅਵਰਿ-ਕਾਜ' ਵਿਚ ਆਪਣਾ ਸਮਾਂ ਨਹੀਂ ਗਵਾਉਂਦਾ ਤੇ ਪ੍ਰਭੂ ਦੀ ਸਿਫ਼ਤ-ਸਲਾਹ ਵਿਚ ਜੁੜ ਜਾਂਦਾ ਹੈ। ਇਸ ਸਿਫ਼ਤ-ਸਲਾਹ ਕਰਨ ਨਾਲ ਮਨੁੱਖ ਦੀ ਪ੍ਰਭੂ ਨਾਲ ਸਾਂਝ ਪੈ ਜਾਂਦੀ ਹੈ ਜੋ ਹੌਲੀ-ਹੌਲੀ ਬੇਅੰਤ ਪ੍ਰਭੂ ਨਾਲ ਅਭੇਦਤਾ ਦੀ ਚੋਟੀ ਤਕ ਪਹੁੰਚ ਜਾਂਦੀ ਹੈ। ਮਨੁੱਖ ਨੂੰ ਇਉਂ ਇਹ ਵਿਸ਼ਵਾਸ ਹੋ ਜਾਂਦਾ ਹੈ ਕਿ ਪ੍ਰਭੂ ਤੋਂ ਵਿਛੜ ਕੇ ਜਿੰਦ ਸੜ-ਬਲ ਜਾਂਦੀ ਹੈ ਤੇ ਉਹ ਸਾੜ ਪ੍ਰਭੂ ਦੀ ਯਾਦ ਤੋਂ ਬਿਨਾਂ ਨਹੀਂ ਮੁੱਕ ਸਕਦੀ। ਇਹ ਮਾਇਕ ਪਦਾਰਥ, ਰਿੱਧੀਆਂ, ਸਿੱਧੀਆਂ ਤੇ ਸਿਆਸੀ ਤਾਕਤ ਪ੍ਰਭੂ

ਦੇ ਵਿਛੋੜੇ ਤੋਂ ਪੈਦਾ ਹੋਏ ਉਸ ਸਾੜ ਨੂੰ ਸ਼ਾਂਤ ਨਹੀਂ ਕਰ ਸਕਦੇ। ਇਹ ਤਾਂ ਸਗੋਂ ਪਰਮਾਤਮਾ ਨਾਲ ਵਿੱਥ ਵਧਾਉਂਦੇ ਹਨ। ਗੁਰੂ ਨਾਨਕ ਦੇਵ ਜੀ ਸਾਨੂੰ ਇਸ ਸ਼ਬਦ ਵਿਚ ਤਾੜਨਾ ਕਰਦੇ ਹਨ ਕਿ ਅਸੀਂ ਇਹਨਾਂ ਪਦਾਰਥਾਂ ਰਿਧੀਆਂ, ਸਿੱਧੀਆਂ ਦੇ ਚੱਕਰਾਂ ਵਿਚ ਨਾ ਪਈਏ ਅਤੇ ਕਿਤੇ ਇਹ ਨਾ ਹੋਏ ਕਿ ਮਨ ਵਿਚ ਪਰਮਾਤਮਾ ਦਾ ਨਾਮ ਹੀ ਨਾ ਟਿਕੇ।

## ਸ਼ਬਦ ਦੇ ਅਰਥ

ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ॥੧॥ ਰਹਾਉ॥

ਅਰਥ : ਮੈਂ ਆਪਣੇ ਗੁਰੂ ਨੂੰ ਪੁੱਛ ਕੇ ਵੇਖ ਲਿਆ ਹੈ ਤੇ ਮੈਨੂੰ ਯਕੀਨ ਭੀ ਆ ਗਿਆ ਹੈ ਕਿ ਪ੍ਰਭੂ ਤੋਂ ਵਿਛੜ ਦੇ ਜਿੰਦ ਸੜ-ਬਲ ਜਾਂਦੀ ਹੈ ਤੇ ਪ੍ਰਭੂ ਦੀ ਯਾਦ ਤੋਂ ਬਿਨਾਂ ਹੋਰ ਕੋਈ ਥਾਂ ਭੀ ਨਹੀਂ ਹੈ ਜਿਥੇ ਉਹ ਸਾੜ ਮੁੱਕ ਸਕੇ।੧।ਰਹਾਉ।

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੧॥

ਪਦ ਅਰਥ : ਤ—ਜੇ। ਊਸਰਹਿ—ਉਸਰ ਪੈਣ, ਬਣ ਜਾਣ। ਕੁੰਗੂ — ਕੇਸਰ। ਅਗਰਿ—ਅਗਰ ਨਾਲ, ਊਦ ਦੀ ਸੁਗੰਧ-ਭਰੀ ਲਕੜੀ ਨਾਲ। ਚੰਦਨਿ—ਚੰਦਨ ਨਾਲ। ਲੀਪਿ—ਲਿਪਾਈ ਕਰਕੇ। ਦੇਖਿ—ਵੇਖ ਕੇ। ਚਿਤਿ—ਚਿਤ ਵਿਚ॥੧॥

ਅਰਥ : ਜੇ ਮੇਰੇ ਵਾਸਤੇ ਮੋਤੀਆਂ ਦੇ ਮਹਲ-ਮਾੜੀਆਂ ਉਸਰ ਪੈਣ, ਜੇ ਉਹ ਮਹਿਲ-ਮਾੜੀਆਂ ਰਤਨਾਂ ਨਾਲ ਜੜਾਊ ਹੋ ਜਾਣ, ਜੇ ਉਹਨਾਂ ਮਹਿਲ-ਮਾੜੀਆਂ ਨੂੰ ਕਸਤੂਰੀ, ਕੇਸਰ, ਊਦ ਤੇ ਚੰਦਨ ਨਾਲ ਲਿਪਾਈ ਕਰਕੇ ਮੇਰੇ ਅੰਦਰ ਚਾਉ ਚੜ੍ਹੇ, ਤਾਂ ਭੀ ਇਹ ਸਭ ਕੁਝ ਵਿਅਰਥ ਹੈ, ਮੈਨੂੰ ਖ਼ਤਰਾ ਹੈ ਕਿ ਇਹਨਾਂ ਮਹਿਲ-ਮਾੜੀਆਂ ਨੂੰ ਵੇਖ ਕੇ ਮੈਂ ਕਿਤੇ, ਹੇ ਪ੍ਰਭੂ! ਤੈਨੂੰ ਭੁਲਾ ਨਾਂਹ ਬੈਠਾਂ, ਕਿਤੇ ਤੂੰ ਮੈਨੂੰ ਵਿਸਰ ਨਾਂਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਂਹ॥੧॥

ਧਰਤੀ ਤ ਹੀਰੇ ਲਾਲ ਜੜਤੀ, ਪਲਘਿ ਲਾਲ ਜੜਾਉ॥
ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੨॥

ਪਦ ਅਰਥ : ਪਲਘਿ—ਪਲੰਘ ਉਤੇ। ਮੋਹਣੀ—ਸੁੰਦਰ ਇਸਤ੍ਰੀ।

ਮੁਖਿ—ਮੂੰਹ ਉਤੇ। ਰੰਗਿ—ਪਿਆਰ ਨਾਲ। ਪਸਾਉ—ਪਸਾਰਾ, ਖੇਡ। ਰੰਗਿ ਪਸਾਉ—ਪਿਆਰ-ਭਰੀ ਖੇਡ, ਹਾਵ-ਭਾਵ॥੨॥

ਅਰਥ : ਜੇ ਮੇਰੇ ਰਹਿਣ ਵਾਸਤੇ ਧਰਤੀ ਹੀਰੇ ਲਾਲਾਂ ਨਾਲ ਜੜੀ ਜਾਏ, ਜੇ ਮੇਰੇ ਸੌਣ ਵਾਲੇ ਪਲੰਘ ਉੱਤੇ ਲਾਲ ਜੜੇ ਜਾਣ, ਜੇ ਮੇਰੇ ਸਾਹਮਣੇ ਉਹ ਸੁੰਦਰ ਇਸਤ੍ਰੀ ਹਾਵ-ਭਾਵ ਕਰੇ ਜਿਸ ਦੇ ਮੱਥੇ ਉਤੇ ਮਣੀ ਸ਼ੋਭ ਰਹੀ ਹੋਵੇ; ਤਾਂ ਭੀ ਇਹ ਸਭ ਕੁਝ ਵਿਅਰਥ ਹੈ, ਮੈਨੂੰ ਖ਼ਤਰਾ ਹੈ ਕਿ ਅਜਿਹੇ ਸੁੰਦਰ ਥਾਂ ਤੇ ਅਜਿਹੀ ਸੁੰਦਰੀ ਨੂੰ ਵੇਖ ਕੇ ਮੈਂ ਕਿਤੇ, ਹੇ ਪ੍ਰਭੂ! ਤੈਨੂੰ ਭੁਲਾ ਨਾ ਬੈਠਾਂ, ਕਿਤੇ ਤੂੰ ਮੈਨੂੰ ਵਿਸਰ ਨਾਂਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਂਹ॥੨॥

ਸਿਧੁ ਹੋਵਾ, ਸਿਧਿ ਲਾਈ, ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੩॥

ਪਦ ਅਰਥ : ਸਿਧੁ—ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ। ਸਿਧਿ—ਜੋਗ-ਸਮਾਧੀ ਵਿਚ ਕਾਮਯਾਬੀ। ਲਾਈ—ਲਾਈਂ, ਮੈਂ ਲਾਵਾਂ। ਰਿਧਿ—ਜੋਗ ਤੋਂ ਪ੍ਰਾਪਤ ਹੋਈਆਂ ਬਰਕਤਾਂ। ਬੈਸਾ—ਮੈਂ ਬੈਠਾਂ। ਭਾਉ—ਆਦਰ, ਸਤਕਾਰ॥੩॥

ਅਰਥ : ਜੇ ਮੈਂ ਪੁੱਗਾ ਹੋਇਆ ਜੋਗੀ ਬਣ ਜਾਵਾਂ, ਜੇ ਮੈਂ ਜੋਗ-ਸਮਾਧੀ ਦੀਆਂ ਕਾਮਯਾਬੀਆਂ ਹਾਸਲ ਕਰ ਲਵਾਂ, ਜੇ ਮੈਂ ਜੋਗ ਤੋਂ ਪ੍ਰਾਪਤ ਹੋ ਸਕਣ ਵਾਲੀਆਂ ਬਰਕਤਾਂ ਨੂੰ ਆਵਾਜ ਮਾਰਾਂ ਤੇ ਉਹ ਮੇਰੇ ਪਾਸ ਆ ਜਾਣ, ਜੇ ਜੋਗ ਦੀ ਤਾਕਤ ਨਾਲ ਮੈਂ ਕਦੇ ਲੁਕ ਸਕਾਂ ਤੇ ਕਦੇ ਪਰਤੱਖ ਹੋ ਕੇ ਬੈਠ ਜਾਵਾਂ, ਜੇ ਸਾਰਾ ਜਗਤ ਮੇਰਾ ਆਦਰ ਕਰੇ ਤਾਂ ਭੀ ਇਹ ਸਭ ਕੁਝ ਵਿਅਰਥ ਹੈ, ਮੈਨੂੰ ਖ਼ਤਰਾ ਹੈ ਕਿ ਇਹਨਾਂ ਰਿੱਧੀਆਂ ਸਿੱਧੀਆਂ ਨੂੰ ਵੇਖ ਕੇ ਮੈਂ ਕਿਤੇ ਹੇ ਪ੍ਰਭੂ! ਤੈਨੂੰ ਭੁਲਾ ਨਾਂਹ ਬੈਠਾਂ, ਕਿਤੇ ਤੂੰ ਮੈਨੂੰ ਵਿਸਰ ਨਾਂਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਂਹ॥੩॥

ਸੁਲਤਾਨੁ ਹੋਵਾ ਮੇਲਿ ਲਸਕਰ, ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੪॥

ਪਦ ਅਰਥ : ਮੇਲਿ—ਇਕੱਠਾ ਕਰ ਕੇ। ਲਸਕਰ—ਫ਼ੌਜ਼। ਤਖਤਿ—ਤਖ਼ਤ ਉੱਤੇ। ਹਾਸਲੁ ਕਰੀ—ਮੈਂ ਹਾਸਲ ਕਰਾਂ, ਮੈਂ ਚਲਾਵਾਂ। ਵਾਉ—ਹਵਾ ਸਮਾਨ, ਵਿਅਰਥ। ਕਰੀ—ਕਰੀਂ, ਮੈਂ ਕਰਾਂ।੪।

ਅਰਥ : ਜੇ ਮੈਂ ਫੌਜਾਂ ਇਕੱਠੀਆਂ ਕਰ ਕੇ ਬਾਦਸ਼ਾਹ ਬਣ ਜਾਵਾਂ, ਜੇ ਮੈਂ ਤਖ਼ਤ ਉੱਤੇ ਬੈਠਾ ਬਾਦਸ਼ਾਹੀ ਦਾ ਹੁਕਮ ਚਲਾ ਸਕਾਂ, ਤਾਂ ਭੀ, ਹੇ ਨਾਨਕ! ਇਹ ਸਭ ਕੁਝ ਵਿਅਰਥ ਹੈ। ਮੈਨੂੰ ਖ਼ਤਰਾ ਹੈ ਕਿ ਇਹ ਰਾਜ-ਭਾਗ ਵੇਖ ਕੇ, ਮੈਂ ਕਿਤੇ, ਹੇ ਪ੍ਰਭੂ ਤੈਨੂੰ ਭੁਲਾ ਨਾਂਹ ਬੈਠਾਂ, ਕਿਤੇ ਤੂੰ ਮੈਨੂੰ ਵਿਸਰ ਨਾਂਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਂਹ॥੪॥੨॥

ਭਾਵ : ਪ੍ਰਭੂ ਦੀ ਯਾਦ ਭੁਲਾ ਕੇ ਜਿੰਦ ਸੜ-ਬਲ ਜਾਂਦੀ ਹੈ। ਜੋਗ ਦੀਆਂ ਰਿਧੀਆਂ ਸਿੱਧੀਆਂ ਤੇ ਬਾਦਸ਼ਾਹੀ, ਪ੍ਰਭੂ ਦੇ ਵਿਛੋੜੇ ਤੋਂ ਪੈਦਾ ਹੋਏ ਉਸ ਸਾੜ ਨੂੰ ਸ਼ਾਂਤ ਨਹੀਂ ਕਰ ਸਕਦੇ। ਇਹ ਤਾਂ ਸਗੋਂ ਪਰਮਾਤਮਾ ਨਾਲੋਂ ਵਿੱਥ ਵਧਾ ਕੇ ਸਾੜ ਪੈਦਾ ਕਰਦੇ ਹਨ।

